[ਨਿੰਦਕਾਂ ਨੂੰ ਸਾੜਦੀ ਹੈ, ਜਿਵੇਂ ਬਿਰਹਨੀ ਨੂੰ ਚੰਦ ਤੱਤਾ ਲਗਦਾ ਹੈ। (ਅ) ਨਦੀ ਦਾ ਵਿਸ਼ੇਖਣ ਹੈ, ਭਾਵ ਇਹ ਕਿ ਗੁਰ ਕੀਰਤੀ ਰੂਪੀ ਨਦੀ ਦੁੱਖਾਂ ਨੂੰ ਦੂਰ ਕਰਨ ਵਾਲੀ ਹੈ।]

**ਅਰਥ**—(ਇਹ ਗੁਰ ਕੀਰਤੀ ਰੂਪੀ ਨਦੀ) ਗੁਰ ਸਿੱਖਾਂ ਦੇ ਇਸ਼ਨਾਨ ਕਰਨ ਦੇ ਜੋਗ ਹੈ, ਗੁਰੂ ਕੀ ਸਿੱਖੀ (ਇਸ ਇਸ਼ਨਾਨ ਨਾਲ) ਸੁਖ ਤੇ ਆਨੰਦ ਭੋਗਦੀ ਹੈ, (ਪਰੰਤੂ) ਨਿੰਦਕ (ਅਤੇ ਹੋਰ ਜੋ ਕੋਈ) ਈਰਖਾ ਵਾਲਾ ਹੈ ਇਹ ਦੁੱਖਾਂ ਨੂੰ ਦੂਰ ਕਰਨੇ ਵਾਲੀ (ਨਦੀ) ਉਨ੍ਹਾਂ ਦੇ (ਇਸ਼ਨਾਨ) ਜੋਗ ਨਹੀਂ ਹੈ।

**ਸ਼੍ਰੁਤ ਦਰ ਸੋਂ ਚਲਿ ਕੈ ਸੁ ਪ੍ਰਵਾਹੂ। ਉਰ ਸਾਗਰ ਮਹਿ ਇਸਥਿਤ ਆਹੂ।**
**ਤੱਬ ਮਤਿ ਸੁਕਤਾ ਤਿਹ ਪਰ ਤਰਿਹੀ।ਪ੍ਰੇਮ ਬੂੰਦਕੀ ਲਾਲਸ ਕਰਿਹੀ।੯੫।**

[ਸ਼੍ਰੂਤ ਦਰ=ਕੰਨਾਂ ਰੂਪੀ ਦ੍ਰਾੜ [ਸੰਸ:, ਦਰ=ਦ੍ਰਾੜ]। ਇੱਥੇ ਦਰ ਦਾ ਅਰਥ ਦਰਵਾਜ਼ਾ ਨਹੀਂ, ਨਦੀਆਂ ਦਰਵਾਜ਼ੇ ਥਾਣੀ ਨਹੀਂ ਲੰਘਦੀਆਂ। ਕੰਨ ਦੀ ਸੂਰਤ ਬੀ ਦ੍ਰਾੜ ਵਰਗੀ ਹੈ।
ਸ਼੍ਰੁਤ ਦਰ ਸੋਂ ਚਲਿ ਕੈ=ਕੰਨਾਂ ਰੂਪੀ ਦ੍ਰਾੜ ਦੇ ਵਿੱਚ ਦੀ ਲੰਘਕੇ।
ਸੁ=ਉਹ। ਉਰ ਸਾਗਰ=ਹਿਰਦੇ ਰੂਪੀ ਸਮੁੰਦਰ।
ਇਸਥਿਤਿ ਆਹੂ=ਸਥਿਤ ਹੋ ਜਾਂਦੀ ਹੈ, ਟਿਕ ਜਾਂਦੀ ਹੈ।
ਮਤਿ=ਬੁੱਧੀ।
ਸੁਕਤਾ=ਸ਼ੁਕ੍ਰਿ—ਸਿੱਪ, ਸਿੱਪੀ ਜਿਸ ਵਿਚੋਂ ਮੋਤੀ ਨਿਕਲਦੇ ਹਨ।]

**ਅਰਥ**—ਕੰਨਾਂ ਰੂਪੀ ਦ੍ਰਾੜ ਦੇ ਵਿਚਦੀ ਲੰਘਕੇ ਉਹ (ਕੀਰਤੀ ਦਾ) ਪ੍ਰਵਾਹ ਹਿਰਦੇ (ਰੂਪੀ) ਸਮੁੰਦਰ ਵਿਚ (ਜਾਕੇ) ਟਿਕ ਜਾਂਦਾ ਹੈ, ਤਦ ਬੁੱਧੀ (ਰੂਪੀ) ਸਿੱਪੀ ਉਸ (ਟਿਕੇ ਪਾਣੀ) ਉਤੇ ਤਰ ਪੈਂਦੀ ਹੈ ਤੇ ਪ੍ਰੇਮ ਬੂੰਦ ਦੀ (ਪ੍ਰਾਪਤੀ ਦੀ) ਲਾਲਸਾ ਕਰਦੀ ਹੈ।

**ਭਾਵ**—ਗੁਰੂ ਜੀ ਦੀ ਕੀਰਤੀ ਸੁਣਕੇ ਮਤ ਵਿਚ ਉਮੰਗ ਪੈਦਾ ਹੁੰਦੀ ਹੈ ਜੋ ਪ੍ਰੇਮ ਦੀ ਲਾਲਸਾ ਕਰਦੀ ਹੈ। ਪ੍ਰੇਮ ਨੂੰ ਅਗਲੇ ਦੋਹੇ ਵਿਚ ਸ੍ਵਾਂਤਿ ਬੂੰਦ ਨਾਲ ਤੁੱਲਤਾ ਦੇਂਦੇ ਹਨ, ਕਿ ਇਸਨੂੰ ਫੇਰ ਪ੍ਰੇਮ ਦੀ ਬੂੰਦ ਮਿਲ ਜਾਂਦੀ ਹੈ ਤਾਂ ਬੁੱਧੀ ਫੇਰ ਟਿਕ ਜਾਂਦੀ ਹੈ, ਉਹ ਪ੍ਰੇਮ ਵਿਚ ਟਿਕੀ ਬੁੱਧੀ ਫੇਰ ਅਮੋਲਕ ਹੋ ਜਾਂਦੀ ਹੈ।

ਦੋਹਰਾ—**ਸ੍ਵਾਂਤਿ ਬੂੰਦ ਜਬ ਪ੍ਰੇਮ ਕੀ ਪਰਸੀ* ਤਿੰਹ ਕੋ ਆਇ।**
**ਹੁਇ ਅਡੋਲ ਤਬ ਬੈਸਹੀ ਨਹਿੰ ਇਤ ਉਤ ਕੋ ਧਾਇ॥ ੯੬॥**

**ਅਰਥ**—(ਇਸ ਹਾਲ ਵਿਚ) ਜਦ ਪ੍ਰੇਮ ਦੀ ਸ੍ਵਾਂਤੀ ਬੂੰਦ ਉਸ ਨੂੰ ਆਕੇ ਛੁਹ ਜਾਏ ਤਦ (ਤਤਛਿਨ ਉਹ) ਅਡੋਲ ਹੋਕੇ ਬੈਠ ਜਾਂਦੀ ਹੈ, (ਫਿਰ) ਇਧਰ ਉਧਰ

*ਪਾਠਾਂ—ਪਰਸੇ—ਬੀ ਹੈ।

ਨਹੀਂ ਧਾਉਂਦੀ, (ਭਾਵ ਏਹ ਕਿ ਚਿਤ ਬ੍ਰਿਤੀ ਏਕਾਗ੍ਰ ਹੋਕੇ ਆਪੇ ਵਿਚ ਟਿਕ ਜਾਂਦੀ ਹੈ)।

ਚੌਪਈ—ਸਾਕਤ ਖਰ ਨਹਿਂਮੱਜਨਕਰਿਹੀਂ। ਬਿਸ਼ੈਠੌਰਦੁਰਗੰਧਹਿਵਿਰਹੀਂ।
ਜਿਉਂ ਕਿਉਂ ਤਿਹ ਬਨੁ ਜਾਇਸੰਜੋਗੂ।ਹੋਤਿ ਗੁੜਾਕਾ ਤਿਨਤਨੁ ਰੋਗੂ।੯੭।

[ ਸਾਕਤ=ਟੁੱਟੇ ਹੋਏ, ਵਾਹਿਗੁਰੂ ਤੋਂ ਜਿਨਾਂ ਦੀ ਲਿਵ ਟੁੱਟੀ ਹੋਈ ਹੈ। ਈਸ਼੍ਵਰ ਵਿਮੁਖ। [ਅ:, ਸਾਕ੍ਤ]
ਖਰ=ਖੋਤਾ। [ਫਾ:, ਖ਼ਰ]। ਬਿਸ਼ੈ ਠੌਰ=ਵਿਸ਼ੇ ਵਿਕਾਰਾਂ ਦੀ ਥਾਂ।
ਦੁਰਗੰਧਹਿ=ਦੁਰਗੰਧੀ ਵਾਲੀ ਥਾਂ, ਭਾਵ ਅਰੂੜੀਆਂ ਤੇ।
ਗੁੜਾਕਾ=ਨੀਂਦ। [ਸੰਸ:, ਗੁਡਾਕਾ] ]

ਅਰਥ—(ਪਰੰਤੂ) ਸਾਕਤ (ਪੁਰਖ) ਖੋਤੇ (ਸਮਾਨ ਹਨ ਉਹ ਇਸ ਗੁਰ ਕੀਰਤੀ ਰੂਪੀ ਨਦੀ ਵਚ) ਇਸ਼ਨਾਨ ਨਹੀਂ ਕਰਦੇ, (ਓਹ ਜਿਵੇਂ ਖੋਤਾ ਦੁਰਗੰਧੀ (ਵਾਲੀ ਥਾਂ ਫਿਰਦਾ ਹੈ ਤਿਵੇਂ) ਵਿਸ਼ੇ ਵਿਕਾਰ ਵਾਲੀਆਂ ਥਾਂਵਾਂ ਤੇ ਫਿਰਦੇ ਹਨ, (ਭਲਾ ਜੇ) ਕਿਸੇ ਨਾ ਕਿਸੇ ਤਰ੍ਹਾਂ ਉਨ੍ਹਾਂ ਨੂੰ (ਗੁਰਕੀਰਤੀ ਸੁਣਨ ਦਾ) ਸੰਜੋਗ ਬਣ (ਹੀ) ਜਾਵੇ (ਤਦ) ਉਨ੍ਹਾਂ ਦੇ ਸਰੀਰ ਨੂੰ (ਉਸ ਵੇਲੇ) ਨੀਂਦ ਦਾ ਰੋਗ ਲਗ ਜਾਂਦਾ ਹੈ।

ਭਾਵ—ਜੇ ਕਿਸੇ ਨਾ ਕਿਸੇ ਤਰ੍ਹਾਂ ਸੰਜੋਗ ਬਣ ਜਾਏ, ਭਾਵ ਕਿਸੇ ਕਾਰਣ ਸਾਕਤ ਲੋਗ ਸਤਿਸੰਗ ਵਿਚ ਆ ਹੀ ਜਾਣ ਤਾਂ ਸੌਂ ਜਾਂਦੇ ਹਨ, ਗੁਰੂ ਜਸ ਫੇਰ ਬੀ ਸੁਣਨੋਂ ਰਹਿ ਜਾਂਦੇ ਹਨ।

ਸੋਰਠਾ—ਸਰਿਤਾ ਤਟ ਸਤਿਸੰਗ ਪਾਇ ਨ ਸ੍ਰਵਨ ਸ਼ਨਾਨ ਭਾ।
ਗੁਰ ਜਸੁ ਗੁਵਓ ਰੰਗ ਰੰਗਜੋ ਨ ਮਨ ਦਹਦਿਸਿ ਫਿਰਜੋ।੯੮।

[ ਸਰਿਤਾ=ਨਦੀ। ਤਟ=ਕਿਨਾਰਾ। ਭਾਵ, ਘਾਟ।
ਪਾਇ=ਪਾਕੇ, ਅੱਪੜ ਕੇ। ਨ ਸ਼ਨਾਨ ਭਾ=ਇਸ਼ਨਾਨ ਨਾ ਪ੍ਰਾਪਤ ਹੋਇਆ।
ਫਿਰਜੋ=ਮਨ ਫਿਰਿਆ, ਭਾਵ ਭਟਕਿਆ।
ਇਹ ਸੋਰਠਾ ਪਿਛਲੇ ਕਹੇ ਗੁੜਾਕੂਆਂ ਲਈ ਹੈ ਕਿ ਸਤਿਸੰਗ ਵਿਚ ਅਪੱੜਕੇ ਭੀ ਲਾਭ ਨਾ ਹੋਯਾ, ਸਗੋਂ ਮਨ ਸੁਪਨਿਆਂ ਵਿਚ ਭਟਕਦਾ ਫਿਰਿਆ।
ਪਰ ਹੋ ਸਕਦਾ ਹੈ ਕਿ ਕਵਿ ਜੀ ਨਿਜ ਮਨ ਨੂੰ ਸੰਬੋਧ ਕਰਦੇ ਹੋਣ ਕਿ ਤੂੰ ਸਤਿਸੰਗ ਤੋਂ ਗੁਰੂ ਜਸ ਨਾਲ ਉੱਜਲਤਾ ਤੇ ਪ੍ਰੇਮ ਪ੍ਰਾਪਤ ਨਹੀਂ ਕੀਤੇ। ]

ਅਰਥ—(ਗੁਰ ਕੀਰਤੀ ਰੂਪੀ) ਨਦੀ ਦੇ ਸਤਿਸੰਗ (ਰੂਪੀ) ਘਾਟ (ਤੇ) ਅੱਪੜਕੇ

(ਗੁਰੂ ਯਸ਼) ਸੁਣ ਲੈਣ (ਰੂਪੀ) ਇਸ਼ਨਾਨ ਪ੍ਰਾਂਪਤ ਨਾ ਹੋਇਆ, (ਨਾਂ ਹੀ ਮਨ) ਗੁਰੂ ਜਸ ਦੇ (ਪ੍ਰੇਮ ਰੂਪੀ) ਗੂੜ੍ਹੇ ਰੰਗ (ਨਾਲ) ਰੰਗਿਆ ਗਿਆ, (ਸਗੋਂ) ਮਨ ਦਸੋ ਦਿਸ਼ਾ (ਵਿਚ ਭਟਕਦਾ) ਫਿਰਿਆ।

**ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ**
**'ਮੰਗਲਾ ਚਰਨ, ਨਾਮ ਮਹਿਮਾ ਬਰਨਨੰ' ਨਾਮ ਪ੍ਰਥਮੋ ਧ੍ਯਾਇ*।**

{ ਇਤਿ=ਸਮਾਪਤ ਹੋਇਆ। ਪੂਰਬਾਰਧ=ਪਹਿਲਾ ਅੱਧਾ ਹਿੱਸਾ। ਬਰਨਨੰ=ਵਰਣਨ। ਪ੍ਰਥਮੋ ਧ੍ਯਾਇ=ਪਹਿਲਾ ਅਧ੍ਯਾਯ। }

**ਅਰਥ—** ਸ੍ਰੀ ਗੁਰੂ ਨਾਨਕ ਪ੍ਰਕਾਸ਼ ਗ੍ਰੰਥ ਦੇ ਪਹਿਲੇ ਅੱਧੇ (ਹਿੱਸੇ ਦਾ) ਪਹਿਲਾ ਅਧ੍ਯਾਯ ਜਿਸਦਾ ਨਾਮ 'ਮੰਗਲਾ ਚਰਨ, ਨਾਮ ਮਹਿਮਾ ਵਰਣਨ' ਹੈ, ਸਮਾਪਤ ਹੋਇਆ।

## ਅਧ੍ਯਾਯ ਦੂਜਾ

[ਮੰਗਲ। ਪੱਟ੍ਰੀ ਲਿਆਉਣੀ, ਬਾਲੇ ਦਾ ਗੁਰੂ ਅੰਗਦ ਜੀ ਨੂੰ ਮਿਲਣਾ]

**ਸੈਯਾ-ਬਲਵੰਡ ਬਡੇ ਭੁਜਦੰਡ ਪ੍ਰਚੰਡ ਅਖੰਡ ਅਦੰਡ ਕਰੇ ਖਲ ਖੰਡਾ।**
**ਰਨਮੰਡ ਉਮੰਡ ਘਮੰਡਿਤ ਚੰਡਿ ਅਖੰਡਲ ਕੇ ਅਰਿ ਕੀਨ ਬਿਹੰਡਾ।**
**ਕਰ ਹੇਰਿ ਕੁਵੰਡਹ ਤੁੰਡਹ ਪੰਡੁ ਭਗੇ ਜਸ ਮੰਡਨ ਭਾ ਬ੍ਰਹਮੰਡਾ।**
**ਸਿੰਧਿਦਾ ਨਿੰਧਿਦਾ ਰਿੰਧਿਦਾ ਬੁੰਧਿਦਾ ਜੁਧ ਮੱਧ ਸਹਾਇਸਦਾਭਵਮੰਡਾ॥੧॥**

[ ਬਲਵੰਡ=ਬਲਵੰਤ-ਬਲਵਾਨ।
ਭੁਜਦੰਡ=ਡੰਡੇ ਵਰਗੀਆਂ ਮਜ਼ਬੂਤ ਬਾਹਾਂ। (ਅ) ਬਾਹਾਂ ਦੇ ਡੌਲੇ। ]

*ਲਿਖਤ ਦੇ ਇਕ ਨੁਸਖੇ ਵਿਚ ਪਾਠ ਹੈ:-ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥੇ, ਨਾਨਕ ਪ੍ਰਕਾਸ਼ੇ, ਪੂਰਬਾਰਧੇ, ਮੰਗਲਾ ਚਰਨ ਨਾਮ ਮਹਿਮਾ ਬਰਨਨੰ ਨਾਮ ਪ੍ਰਥਮੋ ਅੰਸੂ।

ਇਸਤੋਂ ਜਾਪਦਾ ਹੈ ਕਿ ਲੇਖਕ ਜੀ ਸ੍ਰੀ ਗੁਰ ਨਾਨਕ ਪ੍ਰਕਾਸ਼ ਨੂੰ ਗੁਰ ਪ੍ਰਤਾਪ ਸੂਰਜ ਗ੍ਰੰਥ ਵਿਚ ਸ਼ਾਮਲ ਕਰ ਰਹੇ ਹਨ, ਪਤਾ ਨਹੀਂ ਇਹ ਕਿਸੇ ਲਿਖਾਰੀ ਦਾ ਜਤਨ ਹੈ ਯਾ ਕਰਤਾ ਜੀ ਨੇ ਆਪ ਗੁਰ ਪ੍ਰਤਾਪ ਸੂਰਜ ਗ੍ਰੰਥ ਮੁਕਾਕੇ ਸ੍ਰੀ ਗੁਰ ਨਾਨਕ ਪ੍ਰਕਾਸ਼ ਨੂੰ ਵਿਚ ਸ਼ਾਮਲ ਕੀਤਾ ਹੈ। ਕਿਵੇਂ ਹੋਵੇ, ਸ੍ਰੀ ਗੁਰ ਪ੍ਰਤਾਪ ਸੂਰਜ ਵਿਚ ਸ੍ਰੀ ਗੁਰ ਨਾਨਕ ਪ੍ਰਕਾਸ਼ ਦਾ ਸ਼ਾਮਲ ਕਰਨਾ, ਗ੍ਰੰਥ ਦੀ ਆਯੂ ਬ੍ਰਿਧੀ ਲਈ ਬੜਾ ਗੁਣਦਾਇਕ ਹੈ। ਸ੍ਰੀ ਗੁਰ ਨਾਨਕ ਪ੍ਰਕਾਸ਼ ਨੂੰ ਜੋ ਦੋ ਹਿਸਿਆਂ ਵਿਚ ਵੰਡਿਆ ਹੈ ਇਸ ਵਿਚ ਭੀ ਗ਼ਾਲਬਨ ਇਹੋ ਮੁਰਾਦ ਹੈ, ਦਿਨ ਦਾ ਪਹਿਲਾ ਹਿੱਸਾ ਪੂਰਬਾਰਧ ਤੇ ਪਿਛਲਾ ਹਿੱਸਾ ਉਤ੍ਰਾਰਧ ਕਹੀਦਾ ਹੈ। ਗੋਯਾ ਨਾਨਕ ਪ੍ਰਕਾਸ਼ ਵਿਚ ਗੁਰੂ ਰੂਪੀ ਸੂਰਜ ਚੜ੍ਹਿਆ ਹੈ, ਤੇ ਇਸਨੂੰ ਸੂਰਜ ਉਦੇ ਦਿਨ ਮਿਥਕੇ ਦੋ ਹਿੱਸੇ ਕੀਤੇ ਹਨ, ਅੱਗੋਂ ਉਸੇ ਸੂਰਜ ਤੋਂ ਬਣੀਆਂ ਰਾਸ਼ੀਆਂ, ਰੁੱਤਾਂ ਤੇ ਐਨ ਪਦ ਵਰਤੇ ਹਨ। ਪਰੰਤੂ ਸ੍ਰੀ ਗੁਰ ਨਾਨਕ ਪ੍ਰਕਾਸ਼ ਦੇ ਹਿੱਸਿਆਂ ਨੂੰ-ਅਧ੍ਯਾਯ-ਕਿਹਾ ਹੈ ਤੇ ਰਾਸਾਂ ਰੁੱਤਾਂ ਐਨਾਂ ਦੇ ਹਿੱਸਿਆਂ ਨੂੰ-ਅੰਸੂ-ਕਿਹਾ ਹੈ।

ਪ੍ਰਚੰਡ=ਤੇਜ ਵਾਲੇ। ਅਖੰਡ=ਅਟੁੱਟ, ਜੋ ਭੱਜ ਨ ਸੱਕਣ।
ਅਦੰਡ=ਅ+=ਦੰਡ=ਜਿਨ੍ਹਾਂ ਨੂੰ ਦੰਡ ਨਾ ਦਿੱਤਾ ਜਾ ਸਕੇ, ਨਿਰਭੈ।
ਖਲ=ਮੂਰਖ। ਖੰਡ੍ਯ=ਖੰਡ ਦਿੱਤੇ, ਟੋਟੇ ਕਰ ਸਿੱਟੇ, ਨਾਸ਼ ਕੀਤੇ।
ਰਨਮੰਡ=ਰਣ+ਮੰਡ=ਮੈਦਾਨ ਜੰਗ ਸਜੇ ਹੋਏ ਵਿਚ। ਰਣ ਤੱਤੇ ਯਾ ਰਣ ਮੱਤੇ ਵਿਚ। ਉਮੰਡ=ਜੋਸ਼ ਨਾਲ।
ਘਮੰਡਿਤ=ਘਮੰਡ ਵਿਚ ਆਕੇ, ਭਾਵ ਰਣ ਵਿਚ ਵੈਰੀ ਨੂੰ ਵੰਗਾਰਕੇ (ਮਾਰਨਾ)। ਵੰਗਾਰਕੇ।
ਚੰਡ=ਇੱਕ ਦੈਂਤ ਜਿਸਨੂੰ ਦੇਵੀ ਨੇ ਮਾਰਿਆ ਸੀ। (ਅ) ਚੰਡਿ, ਚੰਡੀ=ਚੰਡਿਕਾ ਦੇਵੀ। ਰਾਖਸ਼ਾਂ ਨੂੰ ਮਾਰਨ ਵਾਲਾ ਦੇਵੀ ਦਾ ਰੂਪ। ਸ਼ਕਤੀ।
ਅਖੰਡਲ=ਆਖੰਡਲ=ਇੰਦ੍ਰ*। ਅਰਿ=ਵੈਰੀ।
ਬਿਹੰਡ੍ਯ=[ਸੰਸ:, ਵਿਘਟਨ, ਵਿਹਨਨੰ। ਪ੍ਰਾਕ੍ਰਿਤ, ਬਿਹੰਡਨ]=ਟੋਟੇ ਟੋਟੇ ਕਰ ਸਿਟਣੇ, ਮਾਰ ਦੇਣਾ, ਪ੍ਰਾਜੇ ਕਰਨਾ।
ਕਰ=ਹੱਥ। ਹੇਰਿ=ਦੇਖਕੇ।
ਕੁਵੰਡਹ=ਧਨੁਖ। [ਸੰਸ: ਕੋਦੰਡ, ਹਿੰਦੀ, ਕੁਬੰਡ]।
ਤੁੰਡਹ=ਤੁੰਡ=ਮੂੰਹ।
ਪੰਡੁ=ਪਾਂਡੂ ਰੰਗ ਦੇ, ਪੀਲੇ, ਪਿੱਲੇ। ਮੂੰਹ ਪੀਲਾ ਹੋਣਾ, ਭੈ ਖਾਣਾ ਹੈ।
ਮੰਡਿਣਭ੍ਯ=ਅਸਥਾਪਨ ਹੋਇਆ, ਫੈਲਿਆ ਹੋਇਆ।
ਬ੍ਰਹਮੰਡ੍ਯ=ਜਗਤ ਵਿਚ।
ਸਿਧਿ ਦਾ ਨਿਧਿ ਦਾ ਰਿਧਿ ਦਾ ਬੁਧਿ ਦਾ=ਸਿਧਿ, ਨਿਧਿ, ਰਿਧੀ ਤੇ ਬੁੱਧੀ ਦਾ ਦਾਤਾ। ਨਿਧੀਆਂ ਤੇ ਸਿਧੀਆਂ ਲਈ ਵੇਖੋ ਪਹਿਲੇ ਅਧ੍ਯਾਯ ਦੇ ੧੭ ਵੇਂ ਛੰਦ ਦੇ ਪਦਾਰਥ।
ਰਿਧਿ=ਖੁਸ਼ਹਾਲੀ। ਕਿਸੇ ਸ਼ੁਭ ਵਸਤੂ ਦੀ ਅਮੁੱਕ ਪ੍ਰਾਪਤੀ। ਪਿੱਛੇ ਜੁੱਧ ਦੇ ਗੁਣ ਗਿਣੇ ਹਨ; ਹੁਣ ਬੁੱਧਿ ਦਾਤਾ ਅਰਥਾਤ ਵਿਦ੍ਯਾ ਆਦਿਕ ਗੁਣ ਗਿਣੇ ਹਨ ਤੇ ਵਿਦ੍ਯਕ ਕੰਮਾਂ ਵਿਚ ਸਿਧਿ (ਕਾਮਯਾਬੀ) ਦੇਣ ਵਾਲੇ ਗੁਣ ਕਹੇ ਹਨ।
ਭਵਮੰਡ੍ਯ=ਭਵ [ਭਯ]=ਡਰ। ਮੰਡ੍ਯ [ਮਰਦਨ ਤੋਂ]=ਮਲ ਸਿੱਟਣ ਵਾਲੀ। (ਅ)—ਭਵ=ਸੰਸਾਰ। ਮੰਡ੍ਯ [ਮੰਡਨੰ]=ਸੰਵਾਰ ਦੇਣ ਵਾਲੀ। ਭੂਸ਼ਿਤ ਕਰਨ ਵਾਲੀ। ਸੰਸਾਰ ਨੂੰ ਵਿਦ੍ਯਾ ਆਦਿ ਸੁੰਦਰਤਾਈਆਂ ਨਾਲ ਭੂਸ਼ਿਤ ਕਰਨ ਵਾਲੀ।
ਭੁਵਮੰਡ੍ਯ=ਦਾ ਅਰਥ ਜਗਤ ਰਚਨ ਵਾਲੀ ਬੀ ਹੋ ਸਕਦਾ ਹੈ, ਪਰ ਉਹ ਏਥੇ ਅਪ੍ਰਸੰਗਕ ਹੈ।

*ਅਖੰਡਲ=ਅਟੱਟ। ਪਰ ਏਥੇ ਮੁਰਾਦ ਆਖੰਡਲ ਤੋਂ ਹੈ।

**ਅਰਥ**—ਤੇਜਵਾਨ, ਬਲਵਾਨ (ਤੇ) ਵੱਡੇ (ਹਨ) ਬਾਹਵਾਂ ਦੇ ਡੋਲੇ (ਜਿਸਦੇ ਅਤੇ ਜਿਸਨੇ) ਨਾ ਖੰਡੇ ਜਾ ਸਕਣ ਵਾਲੇ ਨਿਰਭੈ ਮੂਰਖ ਖੰਡ ਸਿੱਟੇ* ।

(ਉਸ) ਸ਼ਕਤੀ ਨੇ ਰਣ ਤੱਤੇ (ਵਿਚ) ਉਮੰਡ ਕੇ ਤੇ ਵੰਗਾਰ ਕੇ ਇੰਦ੍ਰ ਦੇ ਵੈਰੀਆਂ ਨੂੰ ਪ੍ਰਾਜੈ ਕੀਤਾ।

(ਉਸਦੇ) ਹੱਥਾਂ (ਵਿਚ) ਧਨੁਖ ਦੇਖਕੇ (ਵੈਰੀਆਂ ਦੇ) ਮੂੰਹ ਪੀਲੇ (ਹੋ ਗਏ ਤੇ ਭੈ ਖਾਕੇ) ਨੱਸ ਗਏ, ਬ੍ਰਹਮੰਡ (ਵਿਚ ਫਿਰ ਜਿਸਦਾ) ਜਸ ਹੋਇਆ।

(ਉਹ ਹੀ ਹੈ) ਸਿੱਧੀ ਨਿੱਧੀ ਰਿੱਧੀ (ਤੇ) ਬੁੱਧੀ ਦੀ ਦਾਤਾ, ਜੁੱਧ ਵਿਚ ਸਹਾਇਕ (ਅਤੇ) ਸਦਾ ਸੰਸਾਰ ਨੂੰ ਭੂਸ਼ਿਤ ਰੱਖਣ ਵਾਲੀ।

**ਭਾਵ**—ਏਹ ਮੰਗਲ ਫੇਰ ਸ਼ਾਰਦਾ ਦਾ ਹੈ, ਪਿਛਲੇ ਅਧਯਾਯ ਵਿਚ ਸ਼੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥ ਦੇ ਸਾਰੇ ਮੰਗਲ ਕਰ ਆਏ ਹਨ। ਏਥੇ ਕੇਵਲ ਦੂਜੇ ਅਧਯਾਯ ਦਾ ਮੰਗਲ ਕਰਦੇ ਹਨ। ਪਹਿਲਾਂ ਇਥੇ ਸਾਰਦਾ ਦਾ ਆਵਾਹਨ ਕੀਤਾ ਹੈ, ਅਗਲੇ ਦੋਹੇ ਵਿਚ ਸੰਤਾਂ ਦਾ ਤੇ ਇਸਤੋਂ ਅਗਲੀ ਚੌਪਈ ਵਿਚ ਸਤਿਗੁਰੂ ਜੀ ਦਾ ਮੰਗਲ, ਤੇ ਉਨ੍ਹਾਂ ਅੱਗੇ ਅਰਦਾਸ ਹੈ ਕਿ ਮੇਰੇ ਇਸ ਉੱਦਮ ਨੂੰ ਨਿਰਵਿਘਨ ਸਮਾਪਤ ਕਰ ਦੇਣ।

ਕਵਿ ਜੀ ਇਕ ਜੰਗਜੂ ਤੇ ਨਰ ਸੁਭਾਵ ਕੌਮ ਦੇ ਗੁਣੀ ਹੋਣ ਕਰਕੇ ਸ਼ਾਰਦਾ ਨੂੰ ਜੁੱਧ ਜੰਗ ਦਾ ਸਹਾਯਕ, ਜਲਾਲ ਤੇ ਜਮਾਲ ਦੋਹਾਂ ਸੁੰਦਰਤਾ ਵਾਲੀ ਫ਼ਰਜ਼ ਕਰਕੇ ਅਖ਼ੀਰਲੀ ਤੁਕ ਵਿਚ ਕਹਿੰਦੇ ਹਨ:—ਸਿਧਿ ਨਿਧਿ ਰਿਧਿ ਬੁਧਿ ਦੀ ਦਾਤਾ ਹੈ। ਜੇ ਕੋਈ ਇਨ੍ਹਾਂ ਵਸਤਾਂ ਦਾ ਜਗਤ ਵਿਚੋਂ ਨਾਸ਼ ਕਰੇ ਤਾਂ ਜੁੱਧ ਜੰਗ ਕਰਕੇ ਖਲਾਂ ਦਾ ਨਾਸ਼ ਕਰਕੇ ਫੇਰ ਵਿਦ੍ਯਾ ਆਦਿ ਨਾਲ ਜਗਤ ਨੂੰ ਸਦਾ ਭੂਸ਼ਤ ਰਖਦੀ ਹੈ।

ਵਿਸਥਾਰ ਵਾਸਤੇ ਪਹਿਲੇ ਅਧਯਾਯ ਦੇ ਕਬਿੱਤ ਅੰਕ ੨ ਦਾ ਟੀਕਾ ਤੇ ਭਾਵ ਪੜ੍ਹੋ।

**ਦੋਹਰਾ—ਬੰਦੌਂ ਸੰਤ ਸੰਦੋਹਿ ਪਦ ਜਿਨਤੇ ਹੋਤਿ ਉਧਾਰ।**
**ਜਮ ਤਮ ਸਮ ਤਿਹ ਤਰਨਿ ਸੇ ਭ੍ਰਮ ਘਨ ਬਾਤ ਬਿਚਾਰ।੨।**

ਸੰਦੋਹਿ—ਸੰਗਤ, ਇਕੱਤ੍ਰਤਾ, ਇਕੱਠ, ਸਮਾਜ, ਸਾਰੇ, ਸਮੂਹ। [ਸੰਸ:, ਸੰਦੋਹ]
ਉਧਾਰ=ਕਲ੍ਯਾਣ, ਮੁਕਤੀ। ਜਮ=ਯਮ। ਤਮ=ਹਨੇਰਾ।
ਤਰਨਿ=ਤਰਣਿ=ਸੂਰਜ। (ਅ) ਤਰਣ=ਜਹਾਜ਼, ਬੇੜਾ।
ਘਨ=ਬੱਦਲ। ਬਾਤ=ਵਾਤ—ਹਵਾ, ਪੌਣ, ਹਨੇਰੀ।

**ਅਰਥ**—(ਉਨ੍ਹਾਂ) ਸਮੂਹ ਸੰਤਾਂ ਦੇ ਚਰਨਾਂ ਨੂੰ (ਮੈਂ) ਮੱਥਾ ਟੇਕਦਾ ਹਾਂ, ਜਿਨ੍ਹਾਂ ਤੋਂ (ਮਨੁਖ ਜਨਮ ਦਾ) ਉਧਾਰ ਹੁੰਦਾ ਹੈ।

ਜਮ ਹਨੇਰੇ ਦੇ ਸਮਾਨ (ਹੈ) ਉਸ (ਲਈ ਓਹ ਸੰਤ) ਸੂਰਜ ਸਮਾਨ (ਹਨ ਅਤੇ) ਭ੍ਰਮ (ਰੂਪੀ) ਬੱਦਲਾਂ (ਨੂੰ ਉਡਾ ਦੇਣ ਲਈ ਉਨ੍ਹਾਂ ਨੂੰ) ਹਵਾ

*ਐਉਂ ਬੀ ਅਰਥ ਢੁਕਦਾ ਹੈ:—(ਜਿਸ ਸ਼ਕਤੀ ਨੇ) ਵਡੇ ਬਲਵਾਨ (ਤੇ) ਤੇਜਵਾਨ ਡੰਡੇ ਵਰਗੀਆਂ ਭੁਜਾਂ ਵਾਲੇ ਮੂਰਖਾਂ ਨੂੰ, (ਜੋ) ਨਾ ਖੰਡੇ ਜਾਣ ਵਾਲੇ (ਤੇ) ਨਾ ਸੋਧੇ ਜਾ ਸਕਣ ਵਾਲੇ (ਸਨ,) ਖੰਡ ਸਿੱਟਿਆ।

(ਸਮਾਨ) ਸਮਝ ਲਓ।

**ਭਾਵ**—ਹਵਾ ਬੱਦਲਾਂ ਨੂੰ ਉਡਾ ਲਿਜਾਂਦੀ ਹੈ, ਸੂਰਜ ਹਨੇਰੇ ਨੂੰ ਦੂਰ ਕਰਦਾ ਹੈ। ਤਿਵੇਂ ਉਨ੍ਹਾਂ ਸੰਤਾਂ ਦੀ ਸੰਗਤ ਜੋ 'ਆਪਿ ਮੁਕਤੁ ਮੁਕਤੁ ਕਰੈ ਸੰਸਾਰੁ' [ਗਉੜੀ ਸੁਖ: ਮ: ੫] ਦਾ ਗੁਣ ਰੱਖਦੇ ਹਨ, ਮਨ ਤੋਂ ਭ੍ਰਮ ਤੇ ਜਮ ਦਾ ਭੈ ਦੂਰ ਕਰਦੇ ਹਨ। ਐਸੇ ਸਾਰੇ ਸੰਤਾਂ ਨੂੰ ਨਮਸਕਾਰ ਕਰਦਾ ਹਾਂ।

ਚੌਪਈ—**ਮੋਰ ਮਨੋਰਥ ਭਯੋ ਜਹਾਜੂ। ਸਿੰਧੁ ਜਿ ਬਿਘਨ ਅਥਾਹਿ ਸਮਾਜੂ।**
**ਕਰਨਧਾਰ ਕਰਿਹੀ ਗੁਰ ਕਰੁਨਾ। ਤਬ ਪਹੁੰਚੋਂ ਤਟਿ ਕਰਿ ਤਿਨ ਪਰਨਾ।੩।**

ਮਨੋਰਥ=ਮਨ ਦਾ ਅਰਥ—ਮੁਰਾਦ, ਮੁਦਆ। ਮਨੋਰਥ ਤੋਂ ਭਾਵ ਐਥੇ ਸ੍ਰੀ ਗੁਰ ਨਾਨਕ ਪ੍ਰਕਾਸ਼ ਰਚਣ ਦੀ ਚਾਹਨਾ ਤੋਂ ਹੈ।
ਜਹਾਜੂ=ਜਹਾਜ਼, ਬਹੁਤ ਵੱਡਾ ਬੇੜਾ ਜੋ ਸਮੁੰਦਰਾਂ ਤੇਂ ਮਾਲ ਤੇ ਆਦਮੀ ਆਦਿ ਲੈ ਤਰਦਾ ਹੈ ਤੇ ਪਾਰ ਉਰਾਰ ਆਂਦਾ ਜਾਂਦਾ ਹੈ [ਅ਼ਰਬੀ, ਜਹਾਜ਼]। ਸਿੰਧੁ=ਸਮੁੰਦਰ। ਸਮਾਜੂ=ਸਾਮਾਨ।
ਕਰਨਧਾਰ=ਮਲਾਹ [ਸੰਸ:, ਕਰਣਧਾਰ] ਕਰਣ=ਉਹ ਪੁਰਜ਼ਾ ਜਿਸ ਨਾਲ ਜਹਾਜ਼ ਸੇਧ ਬੰਨ੍ਹਕੇ ਟੋਰਿਆ ਜਾਵੇ।
ਧਰ=ਧਾਰਨ ਕਰਨ ਵਾਲਾ।
ਕਰੁਨਾ=ਕ੍ਰਿਪਾ, ਮੇਹਰ। [ਸੰਸ:, ਕਰੁਣ, ਕਰੁਣਾ]। ਤਟਿ=ਕਿਨਾਰਾ।
ਪਰਨਾ=ਆਸਰਾ। [ਸੰਸ:, ਪ੍ਰਣਯ]।

**ਅਰਥ**—ਮੇਰਾ ਮਨੋਰਥ (ਗ੍ਰੰਥ ਰਚਨ ਦਾ ਮਾਨੋ ਇਕ ਬੜੇ) ਸਮਾਜ (ਨਾਲ ਭਰਿਆ) ਜਹਾਜ਼ ਬਣ ਗਿਆ ਹੈ। ਵਿਘਨ (ਰੂਪੀ) ਅਥਾਹ ਸਮੁੰਦਰ ਹੈ। (ਜੇ) ਗੁਰੂ (ਰੂਪੀ) ਮਲਾਹ ਕ੍ਰਿਪਾ ਕਰਨਗੇ, ਤਦ (ਮੈਂ) ਉਨ੍ਹਾਂ ਦੇ ਆਸਰੇ ਨਾਲ (ਪਾਰਲੇ) ਕਿਨਾਰੇ ਅੱਪੜਾਂਗਾ।

**ਭਾਵ**—ਕਵਿ ਜੀ ਅਪਣੇ ਕੰਮ ਨੂੰ ਬੜਾ ਕਠਨ ਸਮਝ ਰਹੇ ਹਨ। ਉਸ ਦਾ ਰੂਪਕ ਸਮੁੰਦਰ ਵਿਚ ਠਿੱਲੇ ਜਹਾਜ਼ ਨਾਲ ਬੰਨ੍ਹਦੇ ਹਨ। ਸਮੁੰਦਰੀ ਸਫਰ ਵਿਚ ਕਈ ਵਿਘਨ ਹੁੰਦੇ ਹਨ, ਉਨ੍ਹਾਂ ਤੋਂ ਬਚਾਉ ਸਿਆਣੇ ਮਲਾਹਾਂ ਦੇ ਹੱਥ ਹੁੰਦਾ ਹੈ ਤੇ ਵਧੇਰੇ ਉਸ ਮਲਾਹ ਦੇ, ਜੋ ਜਹਾਜ਼ ਦੇ ਉਸ ਪੁਰਜ਼ੇ ਤੇ ਕੰਮ ਕਰਦਾ ਹੈ, ਜੋ ਜਹਾਜ਼ ਦੀ ਸੇਧ ਬੰਨ੍ਹਦਾ ਹੈ। ਉਹ ਜਹਾਜ਼ ਨੂੰ ਚਿਟਾਨਾਂ ਨਾਲ ਟਕਰਾਉਣੋਂ ਬਚਾਉਂਦਾ ਤੇ ਟਿਕਾਣੇ ਅਪੜਾਉਂਦਾ ਹੈ। ਹੋਰ ਅਨੇਕ ਤਰ੍ਹਾਂ ਦੇ ਵਿਘਨ ਹੁੰਦੇ ਹਨ, ਸਤਿਗੁਰੂ ਦਾ ਪਰਨਾ ਲੈਕੇ ਉਨ੍ਹਾਂ ਦੀ ਮਿਹਰ ਤੇ ਤਕੀਆ ਰੱਖਕੇ ਆਪ ਪਾਰ ਪਹੁੰਚਣ ਦੀ ਅਰਥਾਤ ਅਪਣੇ ਛੋਹੇ ਕੰਮ ਦੀ ਨਿਰਵਿਘਨ ਸਮਾਪਤੀ ਦਾ ਨਿਰਭਰ ਰਖਦੇ ਹਨ।

ਪਦਾਂ ਦੀ ਅਰਥ ਵਿਚਾਰ ਇਹ ਰਸਤਾ ਵਧੇਰੇ ਦੇਂਦੀ ਹੈ ਕਿ ਭਾਈ ਸਾਹਿਬ ਜੀ ਦੀ ਆਸ਼ਾ ਹੈ 'ਮੇਰਾ ਮਨੋਰਥ ਸਮੁੰਦਰ ਵਿਚ ਜਹਾਜ਼ ਵਾਂਙੂ ਹੈ;' ਅਰਥਾਤ ਕਠਨਤਾ ਵਾਲਾ ਕੰਮ ਹੈ, ਫੇਰ ਉਸ ਸਮੁੰਦਰੀ ਸਫਰ ਵਿਚ ਵਿਘਨਾ ਦਾ ਭੈ ਹੈ।

[ਬੇਨਤੀ]

ਤੁਮਰੋ ਨਾਮ ਨਿਬਾਹਹੁ ਲਾਜਾ। ਕਰਹੁ ਗ੍ਰਿੰਥ ਪੂਰਨ ਸ਼ੁਭ ਕਾਜਾ।
ਤਵ ਕਰੁਨਾ ਬਿਨ ਅੱਖਰ ਏਕੂ। ਨਹਿਂ ਉਪਜਤਿ ਮੁਝ ਰਿਦੈ ਬਿਬੇਕੂ।੪।
ਦੋਹਰਾ—ਗੁਰ ਪਗ ਪ੍ਰੇਮ ਸਮੁੰਦਰ ਸਮ ਸੁਧਾ ਪਰਦਿ ਕਵਿਤਾ ਸੁ।
ਸਿੱਖ ਬਿੰਦਾਰਿਕ ਪੀਵਹੀਂ ਨਿੱਤ ਹ੍ਵੈ ਸੁਮਤਿ ਪ੍ਰਕਾਸ਼।੫।

[ਨਾਮ=ਨਾਮ ਤੋਂ ਮੁਰਾਦ ਨਾਮ ਦੇ ਬਿਰਦ ਦੀ ਹੈ ਕਿ ਮੈਂ ਆਪਦਾ ਹਾਂ ਤੇ ਆਪਦਾ ਯਸ਼ ਗਾਉਣ ਲਗਾ ਹਾਂ।

ਨਿਬਾਹਹੁ ਲਾਜਾ=ਲਾਜ ਨਿਬਾਹੋ ਦਾ ਮਤਲਬ ਹੈ ਕਿ ਮੇਰੇ ਵਿਚ ਕੋਈ ਗੁਣ ਨਹੀਂ, ਮੈਂ ਤੁਹਾਡਾ ਜੁ ਹੋਯਾ, ਇਸ ਦੀ ਲਾਜ ਪਾਲੋ।

ਸ਼ੁਭ ਕਾਜਾ='ਸ਼ੁਭ' ਪਦ 'ਕਾਜ' ਦਾ ਵਿਸ਼ੇਸ਼ਣ ਹੈ, ਪਰੰਤੂ ਪੂਰਨ ਕਰੋ ਦਾ ਕ੍ਰਿਯਾ ਵਿਸ਼ੇਸ਼ਣ ਹੋਕੇ ਬੀ ਲਗਦਾ ਹੈ ਕਿ ਸ਼ੁਭ ਰੀਤੀ ਨਾਲ, ਭਾਵ ਨਿਰਵਿਘਨ ਸੰਪੂਰਣ ਕਰੋ। ਕਰੁਨਾ=ਕ੍ਰਿਪਾ।

ਬਿਬੇਕੂ=ਵਿਵੇਕ—ਗਿਆਨ, ਪਛਾਣ, ਸਿਆਣ, ਨਿਰਣੈ ਕਰ ਲੈਣ ਦੀ ਸ਼ਕਤੀ, ਨਿਰਣੈ ਕੀਤਾ ਹੋਯਾ ਸਿੱਟਾ। (ਅ) ਐਉਂ ਬੀ ਤੁਕਾਂ ਦਾ ਅਰਥ ਲਾਉਂਦੇ ਹਨ:—ਤੇਰੀ ਕਿਰਪਾ ਬਿਨਾ ਮੇਰੇ ਹਿਰਦੇ (ਵਿਚ) ਵਿਵੇਕ (ਤਾਂ ਕੀ) ਇਕ ਅੱਖਰ ਬੀ ਨਹੀਂ ਉਪਜ ਸਕਦਾ। (ੲ) ਤੇਰੀ ਕਿਰਪਾ ਬਿਨਾਂ ਮੇਰੇ ਰਿਦੇ ਵਿਚ ਇਕ ਅੱਖਰ ਦਾ ਗਿਆਨ ਨਹੀਂ ਉਪਜ ਸਕਦਾ।

ਸੁਧਾ=ਅੰਮ੍ਰਿਤ। ਪਰਦਿ=ਦਾਤਾ [ਸੰਸ:,ਪ੍ਰਦ=ਦਾਤਾ]।

ਕਵਿਤਾਸੁ=ਕਵਿਤਾ+ਸੁ=ਕਵਿਤਾ=ਸ਼ਾਇਰੀ, ਪਦ੍ਯ ਰਚਨਾ, ਮਨ ਦੇ ਭਾਵ ਆਦਕਾਂ ਨੂੰ ਰਮਣੀਕ ਤ੍ਰੀਕੇ ਨਾਲ ਛੰਦ ਵਿਚ ਕਹਿਣ ਦੀ ਮਤੀ। ਸੁ=ਉਹ; ਇਸ਼ਾਰਾ—ਸਮੁੰਦਰ—ਵਲ ਹੈ।

ਬਿੰਦਾਰਕ=ਵ੍ਰਿੰਦਾਰਕ=ਦੇਵਤਾ, ਅਮਰ ਜੀਵਨ ਵਾਲਾ। [ਸੰਸ:, ਵ੍ਰਿੰਦਾਰਕ=ਸੁੰਦਰ, ਮਨੋਰੰਜਕ, ਉੱਤਮ, ਸ਼੍ਰੇਸ਼ਟ। ਦੇਵਤਾ]

ਸੁਮਤਿ=[ਸੁ=ਸ੍ਰੇਸ਼ਟ,ਮਤਿ=ਬੁਧੀ]। ਸ੍ਰੇਸ਼ਟਬੁਧੀ ਭਾਵ ਆਤਮ ਵਿਸ਼ੇਸ਼ਣੀਬੁਧੀ ਹੈ।]

**ਅਰਥ**—(ਹੇ ਸਤਿਗੁਰੂ ਜੀ! ਤੁਹਾਨੂੰ) ਅਪਣੇ ਨਾਮ (ਦਾ ਬਿਰਦ ਹੈ, ਦਾਸ ਦੀ) ਲਾਜ ਨਿਬਾਹ ਦਿਓ, (ਮੇਰਾ ਇਹ) ਸ਼ੁਭ ਕੰਮ ਗ੍ਰੰਥ (ਰਚਣ ਦਾ) ਸੰਪੂਰਨ ਕਰ ਦਿਓ। (ਮੈਨੂੰ ਇਹ)ਗ੍ਯਾਨ(ਪੱਕਾ ਹੈ ਕਿ)ਆਪ ਦੀ ਕਿਰਪਾ ਬਿਨਾ ਇਕ ਇਕ ਅੱਖਰ(ਬੀ)ਮੇਰੇ ਹਿਰਦੇ (ਵਿਚੋਂ) ਨਹੀਂ ਉਪਜ ਸਕਦਾ।ਗੁਰਾਂ ਦੇ ਚਰਨਾਂ ਦਾ ਪ੍ਰੇਮ ਸਮੁੰਦਰ ਸਮਾਨ ਹੈ,ਉਹ (ਸਮੁੰਦਰ) ਕਵਿਤਾ (ਰੂਪੀ) ਅੰਮ੍ਰਿਤ ਦਾ ਦਾਤਾ ਹੈ। (ਜਿਸਨੂੰ) ਸਿੱਖ (ਰੂਪੀ)ਦੇਵਤੇ ਨਿੱਤ ਹੀ ਪੀਂਦੇ ਹਨ(ਜਿਸਤੋਂ ਉਨ੍ਹਾਂ ਦੇ ਹਿਰਦੇ ਵਿਚ)ਨਿਤ ਹੀ ਸੁਭ ਬੁੱਧੀ ਦਾ ਪ੍ਰਕਾਸ਼ ਹੁੰਦਾ ਹੈ।

**ਸੂਚਨਾ**—ਅੱਗੇ ਹੁਣ ਕਥਾ ਆਰੰਭ ਹੁੰਦੀ ਹੈ।

ਚੌਪਈ ॥ ਵਿਚ ਕਰਤਾਰਪੁਰੇ ਜਗਰਾਈ[੧]। ਸ਼੍ਰੀ ਅੰਗਦ ਕੋ ਦੀਨਿ ਬਡਾਈ। ਅਪਨ ਕੀਨ ਸਚਖੰਡ ਪਯਾਨਾ[੨]। ਜੋਤਿ ਰੂਪ ਬਿਬ ਤਨ[੩] ਪਲਟਾਨਾ॥੬॥ ਜਿਉ ਅਧਿਪਤਿ[੪] ਇਕ ਪੋਸ਼ਿਸ਼[੫] ਤਜਿਕੈ[੬]। ਬੈਸਹਿ[੭] ਸਭਾ ਦੁਤਿਯ[੮] ਤਨ-ਸਜਿਕੈ[੯]। ਤਿਉ ਖਡੂਰ ਮਹਿਂ ਆਨ ਬਿਰਾਜੇ। ਜਿਨ ਸਿਮਰਨਿ ਕਲਿ ਕਲਮਲ[੧੦] ਭਾਜੇ ॥੭॥ ਦੋਹਰਾ ॥ ਤਖਤ ਬੈਠਿ ਅੰਗਦ ਗੁਰੂ ਕੀਨ ਖਡੂਰ ਨਿਵਾਸ। ਨਰਨ[੧੧] ਉਧਾਰਨ ਕਾਰਨੇ ਕਰਤਿ ਸੁ ਭਗਤਿ ਪ੍ਰਕਾਸ਼ ॥੮॥ ਸੈਯਾ ॥ਇਕ ਬਾਸੁਰ[੧੨] ਆਸਨ ਡਾਸਿ[੧੩] ਅਸੀਨ[੧੪] ਸੁ ਧ੍ਯਾਨ ਬਿਖੈ ਗੁਰ ਅੰਗਦ ਹੋਏ। ਗੁਰ ਨਾਨਕ ਕੇ ਪਦਪੰਕਜ[੧੫]ਲੀਨ ਨਿਰੰਤਰ[੧੬] ਹੀ ਮੁਦ[੧੭] ਲੋਚਨ ਕੋਏ[੧੮]। ਪੁਨ ਯੌ ਉਪਜੀ ਉਰ[੧੯] ਬੀਚ ਬਿਚਾਰ –ਸੁ ਕਿੰਕਰ[੨੦] ਕੇ ਭ੍ਰਮ ਜਾਸ[੨੧] ਬਿਗੋਏ[੨੨]। ਪਰਮੇਸ਼ੁਰ ਸ਼੍ਰੀ ਗੁਰ ਨਾਨਕ ਸੋ ਜਿਨ*ਭੇਦ[੨੩] ਨ ਮੱਧ ਤਰੰਗਹ[੨੪] ਤੋਏ[੨੫]–॥੯॥ਸੈਯਾ॥ ਚਿਤ ਪ੍ਰੀਤਿ ਕੀ ਰੀਤਿ ਚਿਤੈ[੨੬] ਨਿਤ ਹੀ– ਭਵ[੨੭] ਮੈਂ ਭਵ[੨੮] ਸ਼੍ਰੀ ਗੁਰੁ ਕੋ ਬਿਧਿ[੨੯] ਲੀਨੋ ? । ਪੁਨ ਬਾਲ ਜੁਵਾ ਕੇ[੩੦] ਬਿਲਾਸ[੩੧] ਜੋਊ ਇਤਿਹਾਸ ਕਹੈ ਸਿਖ ਕੌਨ ਪ੍ਰਬੀਨੋ[੩੨] ?।ਸਭਿ ਦੇਸ਼ ਬਿਦੇਸ਼ਨ[੩੩] ਕੋ ਰਟਨੋ[੩੪],ਕਟਨੋ ਕੁਟਿਲੰ[੩੫] ਬਡ ਦੰਭ[੩੬] ਜੁ ਕੀਨੋ। ਚਿਤ ਚਿੰਤਤਿ ਦੇਤਿ ਅਚਿੰਤਤਤਾ ਜੋਊ ਬੈਸ ਇਕੰਤ ਗੁਰੂ ਰਸ ਭੀਨੋ–॥੧੦॥ਦੋਹਰਾ॥ ਸ਼੍ਰੀ ਗੁਰ ਬਰ ਸਰਬੱਗ[੩੭] ਉਰ ਡਰ[੩੮] ਹਰਿ[੩੯] ਅਰੁ ਜੁਰ ਤੀਨ[੪੦]। ਪਢਹਿ ਸੁਨਹਿ ਸਿਖ ਹੋਇ ਗਤਿ[੪੧] ਰਿਦੇ ਮਨੋਰਥ ਕੀਨ॥੧੧॥ ਚੌਪਈ ॥ਉਤ[੪੨] ਬਾਲੇ ਸੰਧੂ ਸੁ ਵਿਚਾਰਾ। 'ਸ਼੍ਰੀ ਨਾਨਕ ਭੇ ਹਰਿ ਅਵਤਾਰਾ। ਨਿਜ[੪੩] ਅਸਥਾਨ ਸੁ ਕੌਨ ਬਿਠਾਯੋ?। ਤਿਸ ਦਰਸਨ ਜਿਯਰਾ[੪੪] ਲਲ-ਚਾਯੋ' ॥੧੨॥ ਬਹੁ ਨਰ ਮਹਿਂ ਬੋਲਯੋ ਇਮ ਬਾਲਾ॥ ਇਕ ਸਿਖ[੪੫] ਬਚ[੪੬] ਭਾਖਯੋ[੪੭] ਤਿਹਕਾਲਾ[੪੮]। 'ਤਿਹਣ ਗੋਤ ਅੰਗਦ ਤਿਹ ਨਾਮੂ। ਗੁਰਤਾ

[੧]ਜਗਤ ਦੇ ਪਾਤਸ਼ਾਹ(ਗੁਰੂ ਨਾਨਕ ਦੇਵ ਜੀ) ਨੇ।[੨]ਚਲਾਣਾ। [੩]ਦੂਜਾ ਸਰੀਰ। [੪]ਰਾਜਾ।[੫]ਪੁਸ਼ਾਕ। [੬]ਉਤਾਰਕੇ। [੭] ਬੈਠੇ। [੮] ਦੂਜੀ। [੯]ਪਹਿਨਕੇ। [੧੦]ਕਲਿਜੁਗ ਦੇ ਪਾਪ। [੧੧]ਮਨੁੱਖਾਂ ਦੇ। [੧੨]ਦਿਨ। [੧੩]ਡਾਹਕੇ। [੧੪]ਬੈਠੇ। [੧੫]ਚਰਣ ਕਮਲਾਂ ਵਿਚ। [੧੬]ਇਕਰਸ। [੧੭]ਬੰਦ (ਅ) ਖਿੜੇ। [੧੮]ਅੱਖਾਂ ਦੇ ਕੋਏ। [੧੯]ਦਿਲ। [੨੦]ਦਾਸਾਂ ਭਾਵ ਸਿੱਖਾਂ ਦੇ। [੨੧]ਜਿਨ੍ਹਾਂ(ਗੁਰੂਨਾਨਕਦੇਵ)ਨੇ। [੨੨]ਭ੍ਰਮ ਦੂਰ ਕੀਤੇ। [੨੩]. [੨੪]. [੨੫]ਜਿਨ੍ਹਾਂ ਦਾ ਵਾਹਿਗੁਰੂ ਨਾਲ ਭੇਦ ਨਹੀਂ ਜੀਕੂੰ ਜਲ ਤੇ ਲਹਿਰਾਂ ਦਾ ਫਰਕ ਨਹੀਂ। [੨੬]ਚਿਤਵਦੇ ਹਨ(ਦੂਜੇ ਗੁਰੂਜੀ)। [੨੭]ਸੰਸਾਰ। [੨੮]ਜਨਮ। [੨੯]ਕਿਸ ਤਰ੍ਹਾਂ। [੩੦]ਜੁਆਨੀ ਦੇ। [੩੧]ਕੌਤਕ ਬਚਨ,ਆਦਿ ਹਾਲ। [੩੨]ਚਤੁਰ। [੩੩]ਦੇਸ਼ਾਂ ਪ੍ਰਦੇਸ਼ਾਂ। [੩੪]ਫਿਰਨਾ। [੩੫]ਪਾਪ। [੩੬]ਪਖੰਡ। [੩੭]ਅੰਤਰ-ਜਾਮੀ। [੩੮]ਦਿਲ ਦਾ ਡਰ। [੩੯]ਦੂਰ ਕਰਦੇ ਹਨ। [੪੦]ਅਤੇ ਤਿੰਨੇ ਤਾਪ। [੪੧]ਮੁਕਤ। [੪੨]ਉਧਰ। [੪੩]ਆਪਣੇ। [੪੪]ਦਿਲ। [੪੫]ਸਿਖ ਨੇ। [੪੬]ਬਚਨ। [੪੭]ਆਖਿਆ। [੪੮]ਉਸਵਕਤ। *ਪਾਠਾਂਤ੍ਰ–ਜਿਮ।

ਉਚਿਤ[੧] ਭਯੋ ਅਭਿਰਾਮੂ[੨]' ॥੧੩॥ਕਬਿੱਤ॥ ਸ੍ਰਤ[੩] ਸੁਨਿ ਬਾਲੇ ਬਾਤ, ਭਯੋ ਪੁਲਕਾਤ ਗਾਤ[੪], ਅੰਗ ਨ ਸਮਾਤਿ, ਚਲ੍ਯੋ ਤੌਹਾ ਤਬ ਧਾਇਕੈ[੫]। ਕਾਤਿਕ ਦਿਵਸ[੬] ਪੁੰਨਯੋ, ਆਇ ਸੁ ਦਿਦਾਰ ਕੀਨੋ, ਕਰੀ[੭] ਕਰ[੮] ਬੰਦ[੯] ਅਭਿਬੰਦ[੧੦] ਸੀਸ[੧੧] ਨਾਇਕੈ[੧੨]। ਦੇਖਤਿ ਮਗਨ ਭਯੋ ਆਵਨ ਸਫਲ ਕਿਯੋ, ਬੈਠ੍ਯੋ ਸੁਖ ਮਾਨ ਗੁਰ ਆਇਸੁ[੧੩] ਕੋ ਪਾਇਕੈ। 'ਸਤਿਕਰਤਾਰ' ਕੋ ਉਚਾਰਿਕੈ[੧੪] ਬੂਝਤਿ[੧੫] ਪੁਨ[੧੬] 'ਕਿਤਹੂੰ ਤੇ[੧੭] ਆਏ ਤੁਮ ਦੀਜੀਏ ਸੁਨਾਇਕੈ ?' ॥੧੪॥ ਦੋਹਰਾ॥ ਜਥਾਸ਼ਕਤ ਜੋ ਭੇਟ ਥੀ ਆਗੈ ਧਰੀ ਬਨਾਇ[੧੮]। ਪੁਨ ਬਾਲਾ ਬੋਲਤਿ ਭਯੋ ਬਿਨੈ ਬਚਨ ਮਹਿਂ ਪਾਇ ॥੧੫॥ਚੌਪਈ॥ 'ਸ੍ਰੀ ਅੰਗਦ ਜੀ ਸੁਨਹੁ ਕ੍ਰਿਪਾਲਾ ! ਸੰਧੂ ਗੋਤ ਨਾਮ ਮੁਹਿ ਬਾਲਾ। ਰਾਇ ਭੋਇ ਤਲਵੰਡੀ ਜੋਊ। ਵਤਨ ਜਨਮ ਹਮਰਾ ਹੈ ਸੋਊ ॥੧੬॥ ਗੁਰ ਦਰਸ਼ਨ ਕੀ ਲਾਲਸ ਭੂਰੀ[੧੯]। ਯਾਤੇ ਹੌਂ ਚਲ ਆਇ ਹਦੂਰੀ[੨੦]। ਅਜਰਜਰਨ[੨੧] ਉਰ[੨੨] ਧੀਰਜ ਧਾਰੀ। ਸੁਨੀ ਆਪ ਕੀ ਮਹਿਮਾ ਭਾਰੀ' ॥੧੭॥ ਕਹਿ ਸ੍ਰੀ ਅੰਗਦ 'ਤੁਮ ਗੁਰ ਕੋ ਹੈ ?। ਕਰਹੁ ਉਚਾਰਨ ਨਿਜ ਮਤਿ[੨੩] ਜੋ ਹੈ। ਮਧੁਰ ਬਚਨ ਸ਼ੁਭ ਮ੍ਰਿਦੁਲ ਸੁਭਾਊ। ਬਿਸ਼ਿਯਨ[੨੪] ਬਾਉ ਸਪਰਸ ਨ ਕਾਊ' ॥੧੮॥ ਹਾਥਬੰਦਿ[੨੫] ਬੋਲ੍ਯੋ ਬਚ ਬਾਲਾ। 'ਸਭਿ ਰਾਵਰ ਕੋ[੨੬] ਗ੍ਯਾਤ[੨੭] ਬਿਸਾਲਾ[੨੮]। ਤਦਪਿ[੨੯] ਜੁ ਤੁਮ ਪੂਛਨ ਅਨੁਸਾਰਾ। ਸੁਨਹੁ ਆਪ ਮੈਂ ਕਹੋਂ ਸੁਧਾਰੀ ॥੧੯॥ ਸ੍ਰੀ ਨਾਨਕ ਜੀ ਮਮ ਗੁਰੁ ਪੂਰਨ। ਕਲਿ ਕਲਮਲ ਰੁਜ[੩੦] ਪਦ[੩੧] ਰਜ[੩੨] ਚੂਰਨ[੩੩]। ਦੰਭ[੩੪] ਮਤੰਗਹਿ[੩੫] ਕੋ[੩੬] ਸਰਿ[੩੭] ਕੇਸਰਿ[੩੮]। ਭਾਉ ਭਗਤਿ ਕ੍ਰਿਖਿ[੩੯] ਜਗਤ ਸੁ ਜਲਧਰ[੪੦] ॥੨੦॥ ਸੁਨਿ ਸ੍ਰੀ ਅੰਗਦ ਬਚਨ ਉਚਾਰ੍ਯੋ। 'ਤੁਮ ਗੁਰ ਨਾਨਕ ਰੂਪ ਨਿਹਾਰ੍ਯੋ[੪੧]। ਕਬ ਕੀ ਗੁਰ ਸਿੱਖੀ ਮਨ ਮਾਨੀ ?। ਪਰਮ ਪ੍ਰੇਮ ਮਹਿਂ ਮਤਿ ਲਪਟਾਨੀ' ॥੨੧॥ ਬਾਲਾ ਬੋਲ੍ਯੋ 'ਸੁਨਹੁ ਦਯਾਲਾ। ਤਿਨਕੇ ਸੰਗਿ ਰਹ੍ਯੋ ਚਿਰਕਾਲਾ। ਤੀਨ ਬਰਖ ਤਨ ਬੈਸ ਵਡੇਰੀ। ਬਾਲ[੪੨] ਤਰੁਨ[੪੩]

[੧]ਲਾਇਕ। [੨]ਸੁੰਦਰ। [੩]ਕੰਨੀਂ। [੪]ਰੋਮ ਖੜੇ ਹੋ ਗਏ ਸਰੀਰ ਦੇ। [੫]ਦੌੜਕੇ। [੬]ਦਿਨ। [੭]ਕੀਤੀ। [੮]ਹੱਥ। [੯]ਜੋੜਕੇ। [੧੦]ਨਮਸਕਾਰ। [੧੧]ਸਿਰ। [੧੨]ਨਿਵਾਕੇ। [੧੩]ਆਗਜ਼ਾ। [੧੪](ਗੁਰੂ ਅੰਗਦ ਜੀ) ਸਤਿ ਕਰਤਾਰ ਉਚਾਰਕੇ। [੧੫]ਪੁੱਛਣ ਲੱਗੇ। [੧੬]ਫਿਰ। [੧੭]ਕਿਧਰੋਂ। [੧੮](ਭਾਵ ਬਾਲੇ ਨੇ)। [੧੯]ਬਹੁਤੀ। [੨੦]ਹਜ਼ੂਰੀ ਵਿਚ। [੨੧]ਅਜਰ ਨੂੰ ਜਰਨ ਵਾਲੇ। [੨੨]ਦਿਲ। [੨੩]ਸਿੱਧਾਂਤ। [੨੪]ਵਿਕਾਰਾਂ ਦੀ। [੨੫]ਹੱਥ ਜੋੜਕੇ। [੨੬]ਆਪਨੂੰ। [੨੭]ਖਬਰ। [੨੮]ਬਹੁਤੀ। [੨੯]ਤਾਂ ਭੀ। [੩੦]ਰੋਗ। [੩੧]ਚਰਣ। [੩੨]ਧੂੜੀ। [੩੩]ਨਾਸ਼ ਕਾਰਕ। [੩੪]ਪਖੰਡ ਰੂਪੀ। [੩੫]ਹਾਥੀ। [੩੬]ਨੂੰ। [੩੭]ਬਰਾਬਰ। [੩੮]ਸ਼ੇਰ ਦੇ। [੩੯]ਖੇਤੀ। [੪੦]ਬੱਦਲ। [੪੧]ਵੇਖਿਆ। [੪੨]ਬਾਲਪਨ। [੪੩]ਜਵਾਨੀ।

ਬਯ[੧] ਬਿਤੀ[੨] ਬਤੇਰੀ ॥੨੨॥ ਦੋਹਰਾ॥ ਦਹਦਿਸ਼ ਦਰਸ ਦਿਖਾਇਓ ਦਯਾ ਦ੍ਰਿਸ਼੍ਟਿ ਕੋ ਦੇਖਿ॥ ਨਿਕਟ ਰਹਿਤ ਤਿਨ ਚਰਨ ਹਮ ਤਾਰ੍ਯੋ ਜਗਤ ਬਿਸੇਖ[੩] ॥੨੩॥ ਦਯਾਐਨ[੪] ਸੁਨਿ ਬੈਨ ਏ ਦੈਨ ਭਗਤਿ ਨਿਜਦਾਸ। ਉਠਕਰਿ ਭੁਜਭਰਿ[੫] ਗਰ[੬] ਮਿਲੇ, ਉਰ ਧਰਿ ਪਰਮ[੭] ਹੁਲਾਸ ॥੨੪॥ ਚੌਪਈ॥ ਬਹੁਰ[੮] ਬਿਲੋਚਨ[੯] ਮੁਚਾ[੧੦] ਬਿਰਾਗਾ[੧੧]। ਕਰਿ ਉਰ[੧੨] ਚਰਨਨ ਬਰ[੧੩] ਅਨੁਰਾਗਾ[੧੪]। ਧੀਰ ਨ ਧਰਹਿਂ ਅਧਿਕ[੧੫] ਧਰ[੧੬] ਆਂਸੂ[੧੭]। ਪਰਤਿ[੧੮], ਪ੍ਰੀਤ* ਕੀ ਭਗਤਿ[੧੯] ਉਲਾਸੂ[੨੦] ॥੨੫॥ ਸਵਿਤਾ[੨੧] ਅਸਤਿ[੨੨] ਨਿਸਾ[੨੩] ਹੁਇ ਆਈ। ਬਾਲਾ ਰਹਤਿ ਭਯੋ ਤਿਹ ਥਾਂਈ॥ ਸਿਖ ਸੰਗਤਿ ਜਹਿਂ ਮਿਲ ਸਮੁਦਾਯਾ[੨੪]। ਤਹਾਂ ਬਸ੍ਯੋ ਸਭਿਹਿਨਿ ਮਨ ਭਾਯਾ[੨੫] ॥੨੬॥ ਨਿ ਸਮੈਂ ਭਨਤਿ ਰਹ੍ਯੋ ਤਿਨ ਸਾਥ॥ ਸ਼੍ਰੀ ਨਾਨਕ ਕੀ ਸੁੰਦਰ ਗਾਥ॥ ਅੰਗਦ ਮਗਨ ਲਗ੍ਯੋ ਮਨ ਧ੍ਯਾਨ॥ ਆਸਨ ਬੈਸ੍ਯੋ ਭਈ ਬਿਹਾਨ[੨੬] ॥੨੭॥ ਪੁਨ ਪੂਖਨ[੨੭] ਪਰਕਾਸ਼ਤਿ ਭਯੋ॥ ਛੁਟੀ ਸਮਾਧਿ ਸ਼ਨਾਨ[੨੮] ਕਯੋ। ਬੈਸੇ[੨੯] ਬਹੁਰ[੩੦] ਬੁਲਾਯੋ ਬਾਲਾ। ਬੰਦਨ ਕਰੀ ਆਨ ਤਤਕਾਲਾ[੩੧] ॥੨੮॥ ਦੋਹਰਾ॥ ਗੁਰ ਅੰਗਦ ਸ੍ਰੀਮੁਖ ਕਹ੍ਯੋ 'ਸਭਿ ਇਤਿਹਾਸ[੩੨] ਸੁਨਾਉ॥ ਸ਼੍ਰੀ ਨਾਨਕ ਕੇ ਜਨਮ ਤੇ ਸਕਲ[੩੩] ਕਥਾ ਸਮਝਾਉ' ॥੨੯॥ ਚੌਪਈ॥ ਬਾਲੇ ਗੁਰ ਪ੍ਰਤਿ ਗਿਰਾ[੩੪] ਉਚਾਰੀ[੩੫]। 'ਜਨਮ ਕਥਾ ਅਨਜਾਨ ਅਗਾਰੀ[੩੬]। ਬਹੁਤ ਨਰਨ ਤੇ[੩੭] ਇਹਬਿਧਿ ਸੁਨੀ॥ ਸੋ ਤੁਮ ਪਾਸ ਬਖਾਨਤਿ ਗੁਨੀ[੩੮] ॥੩੦॥ ਉਰਜ[੩੯] ਮਾਸ ਕੀ[੪੦] ਪੂਰਨਮਾਸ਼ੀ†। ਬਿੰਸਤ ਸਪਤ[੪੧] ਨਿਛੱਤ੍ਰ ਸੁਰਾਸੀ। ਔਰ ਸੁਨੀ ਸੋ ਕਰੋਂ ਉਚਾਰੀ। ਪੱਤ੍ਰੀ ਜਨਮ ਲਿਖੀ ਦ੍ਵਿਜ[੪੨] ਸਾਰੀ ॥੩੧॥ ਕਾਲੂ ਨਾਨਕ[੪੩] ਜਨਕ[੪੪] ਜਨੀਜੈ[੪੫]। ਧਾਮ[੪੬] ਮੱਧ[੪੭] ਤਿਹ[੪੮] ਧਰੀ[੪੯] ਲਖੀਜੈ[੫੦]। ਭ੍ਰਾ ਪਰਲੋਕ[੫੧] ਕਾਲਬਹੁ 'ਕਾਲੂ[੫੨]। ਜੀਵਤਿ ਅਨੁਜ[੫੩] ਨਾਮ ਤਿਹ

੧ਉਮਰ। ੨ਗੁਜਰੀ। ੩ਬਹੁਤ ਸਾਰਾ। ੪ਦਯਾ ਦਾ ਘਰ। ੫ਬਾਹਾਂ ਵਿਚ ਲੈਕੇ। ੬ਗਲ। ੭ਬਹੁਤਾ। ੮ਫੇਰ। ੯ਅੱਖਾਂ ਵਿੱਚੋਂ। ੧੦ਛੁਟਿਆ। ੧੧ਪ੍ਰੇਮ ਦਾ ਜਲ। ੧੨ਰਿਦੇ। ੧੩ਸ੍ਰੇਸ਼੍ਟ ਚਰਨਾਂ ਦਾ। ੧੪ਪ੍ਰੇਮ। ੧੫ਬਹੁਤ। ੧੬ਜ਼ਮੀਨ ਤੇ। ੧੭ਅੱਥਰੂ। ੧੮ਡਿਗਦੇ ਹਨ। ੧੯ਪ੍ਰੇਮਾ ਭਗਤੀ ਦੇ। ੨੦ਉਛਾਲੇ ਨਾਲ। ੨੧ਸੂਰਜ। ੨੨ਛਿਪਿਆ। ੨੩ਰਾਤ। ੨੪ਸਾਰੀ। ੨੫ਪਿਆਰਾ ਲੱਗਾ। ੨੬ਸਵੇਰਾ ਹੋਗਿਆ। ੨੭ਸੂਰਜ। ੨੮ਇਸ਼ਨਾਨ। ੨੯ਬੈਠੇ। ੩੦ਫੇਰ। ੩੧ਉਸਵੇਲੇ। ੩੨ਕਥਾ। ੩੩ਸਾਰੀ। ੩੪ਬਾਣੀ। ੩੫ਕਹੀ। ੩੬ਪਹਿਲੇ ਦੀ (ਮੈਨੂੰ) ਪਤਾ ਨਹੀਂ। ੩੭ਮਨੁਖਾਂ ਤੋਂ। ੩੮ਸੋਚਕੇ। ੩੯ਕੱਤਕ ਦੇ। ੪੦ਮਹੀਨੇ ਦੀ। ੪੧ਵੀਹ ਤੇ ਸਤ=ਸਤਾਈ। ੪੨ਬ੍ਰਾਹਮਣ ਨੇ। ੪੩ਗੁਰੂ ਨਾਨਕ ਜੀ ਦੇ। ੪੪ਪਿਤਾ ੪੫ਜਾਣੀਏ। ੪੬ਘਰ। ੪੭ਵਿਚ। ੪੮ਉਸ ਦੇ ੪੯ਰੱਖੀ। ੫੦ਜਾਣੋ। ੫੧ਚਲਾਣਾ ਹੋਗਿਆ ਹੈ। ੫੨ਬਹੁਤ ਚਿਰ ਹੋਯਾ ਕਾਲੂ ਜੀਦਾ। ੫੩ਛੋਟਾ ਭਿਰਾਉ।

*ਪਾਠਾਂਤ੍ਰ—ਨੀਰ। †ਵਲੈਤ ਪਹੁੰਚੀ ਤੇ ਹਾਫ਼ਜ਼ਾ ਬਾਦ ਵਾਲੀ ਜਨਮਸਾਖੀ ਵਿਚ 'ਵੈਸਾਖ ਦੀ ਤ੍ਰਿਤੀਆ' ਲਿਖਿਆ ਹੈ।

ਲਾਲੂ ॥ ੩੨ ॥ ਦੋਹਰਾ–ਬ੍ਰਿੱਧ[1] ਬੈਸ[2] ਬਪੁ[3] ਬਲ ਬਿਨਾ ਬੀਤੇ ਬਰਖ[4] ਬਿ-
ਸਾਲ[5]। ਤਲਵੰਡੀ ਮਹਿੰ ਸਦਨ[6] ਤਿਸੁ ਸੁਨਹੁ ਸ਼੍ਰੋਨ[7] ਗੁਰੁ ਦਯਾਲੁ'॥੩੩॥
ਚੌਪਈ–ਸ਼੍ਰੀ ਅੰਗਦ ਸੁਨਿ ਉਰ ਬਹੁ ਹਰਖਾ। ਪਰਮ ਪ੍ਰੇਮ ਜਨੋਂ ਜਲਧਰ[8]
ਬਰਖਾ[9]। ਬੋਲੇ ਗਿਰਾ ਰਸਾਲ[10] ਕ੍ਰਿਪਾਲਾ। 'ਕਿਤਿ ਬਿਧਿ[11] ਲੀਜੈ ਪੱਤ੍ਰੀ
ਬਾਲਾ ? ॥੩੪॥ ਐਸਾ ਕੌਨ ਮੀਤ ਸਿਖ ਹੋਈ ? ਪੱਤ੍ਰੀ ਕੋ ਦਰਸਾਵਹਿ[12]
ਜੋਈ'। ਬਾਲਾ ਕਹੈ 'ਖੋਜ ਜੋ ਕੀਜੈ। ਤੌ ਨਿਹਚੈ ਪੱਤ੍ਰੀ ਕਰ ਲੀਜੈ[13]॥੩੫॥
ਲਾਲੂ ਆਲਯ[14] ਮਿਲਕਰਿ ਤਾਸੂ[15]। ਖੁਜਵਾਵਹਿ[16] ਜਬ ਤਿਹ ਕੇ ਪਾਸੂ।
ਤੋ ਕਰ ਆਵਹਿ,ਪਠਵਹੁ[17]ਕੋਈ।ਹੇਰਹੁ[18] ਪੂਰ[19] ਮਨੋਰਥ[20] ਹੋਈ'॥੩੬॥
ਦੋਹਰਾ–ਸ਼੍ਰੀ ਅੰਗਦ ਭਾਖੀ ਗਿਰਾ 'ਹੋਵਹਿ ਤੁਮ ਤੇ ਕਾਮ[21]। ਤਾਹਿੰ ਨਗਰ
ਮਹਿੰ ਰਹਿਤ ਹੋ ਖੁਜਵਾਵਹੁ ਤਿਹ ਧਾਮ' ॥ ੩੭ ॥ ਚੌਪਈ–ਕਹਿ ਬਾਲਾ
ਮੁਖ ਸਸਹਿ[22] ਸੁਧਾ ਸੀ[23]। 'ਸ਼੍ਰੀ ਅੰਗਦ ਸੁਨਿਯੇ ਸੁਖਰਾਸੀ[24] ! ਏਕ ਸਿੱਖ
ਦੀਜੈ ਮੁਝ ਸਾਥੂ । ਜਾਵਹਿੰ ਜਸਪਦ[25] ਦੀਨਾ ਨਾਥੂ ! ॥ ੩੮ ॥
ਲਾਲੂ ਅਲੂਯ ਲੇਹਿ ਟੁਲਾਈ[26]। ਆਨਹਿੰਗੇ ਹਮ ਜੇ ਤਹਿੰ ਪਾਈ[27]'।
ਗੁਰ ਪਰਸੀਦੇ[28] ਬਾਲੇ ਪਰ ਤਬ। *'ਚਿਤ ਕਰਤਾਰ ਨ ਬਿਸਰੈ ਉਰ[29]
ਕਬਿ[30]' ॥ ੩੯ ॥ ਲਾਲਾ ਪੰਨੂ ਸਿੱਖ ਸਦਾਯਾ। ਸ਼੍ਰੀ ਮੁਖ ਤੇ ਇਵ[31] ਵਾਕ
ਅਲਾਯਾ। 'ਗੁਰੁਸਿੱਖੀ ਤੁਮ ਮਹਿ ਅਧਿਕਾਈ[32]। ਜਿਵ ਸਾਵਨ ਸਰਿਤਾ[33]
ਬਹੁਤਾਈ॥ ੪੦ ॥ ਦੋਹਰਾ–ਬਾਲੇ ਸੰਗ ਜੱਯੈ ਤਹਾਂ, ਜਹਿੰ ਜਨਮਯੋ ਮਮ[34]
ਨਾਥ[35]। ਭਵਪੱਤ੍ਰੀ[36] ਕੋ ਆਨਿਕੈ ਕੀਜੈ ਜਨਮ ਸਕਾਥ[37]' ॥੪੧॥ ਚੌਪਈ–
ਸੁਨਿ ਸ਼੍ਰੁਤ[38] ਬਚਨ ਸਮਾਤਿ ਨ ਅੰਗਾ। ਭਯੋ ਤਯਾਰ ਚਲਨ ਕੋ ਸੰਗਾ।
ਧੰਨ ਭੋਗ ਅਪਨੇ ਕਰਿ ਜਾਨੇ। ਪੱਤ੍ਰੀ ਨਾਨਕ ਦਰਸ਼ਨ ਮਾਨੇ† ॥੪੨॥
ਬੰਦਨ ਕਰਿ ਸੁਨਿ 'ਸਤਿ ਕਰਤਾਰ'। ਚਲਤਿ ਭਏ ਨਾਨਕ ਉਰ ਧਾਰਿ।
ਮਗ ਮਹਿੰ[39] ਮਹਿਮਾਂ ਅਮੀ ਪਟੰਤਰ[40]। ਕਹਤਿ ਸੁਨਤਿ ਜੁਗ[41] ਚਲਤਿ

[1]ਬੁੱਢੀ। [2]ਉਮਰ। [3]ਸਰੀਰ। [4]ਵਰ੍ਹੇ। [5]ਬਹੁਤੇ। [6]ਘਰ। [7]ਕੰਨੀਂ। [8]ਬੱਦਲ।[9]ਵਸਿਆ।[10]ਸੁੰਦਰ।
[11]ਕਿਸਤਰ੍ਹਾਂ।[12]ਦਿਖਲਾਵੇ। [13]ਪ੍ਰਾਪਤ ਕਰ ਸਕਦੇ ਹੋ। [14]ਘਰ। [15]ਉਸਨੂੰ। [16]ਲਭਵਾਈਏ।
[17]ਭੇਜੋ।[18]ਦੇਖੋਗੇ।[19]ਪੂਰੀ। [20]ਇੱਛਾ। [21]ਕੰਮ।[22]ਚੰਦ੍ਰਮਾ (ਰੂਪੀ)ਮੁਖ ਤੋਂ।[23]ਅੰਮ੍ਰਿਤ ਵਰਗੀ
(ਬਾਣੀ)। [24]ਸੁੱਖਾਂ ਦੀ ਖਾਣ। [25]ਛੇਤੀ। [26]ਲੱਭ ਲਵਾਂਗੇ। [27]ਜੋ ਉਥੋਂ ਲੱਭੀ ਤਾਂ ਲੈ ਆਵਾਂਗੇ।
[28]ਖੁਸ਼ ਹੋਏ।[29]ਦਿਲੋਂ।[30]ਕਦੇ।[31]ਇਸ ਤਰ੍ਹਾਂ।[32]ਬਹੁਤੀ।[33]ਨਦੀ।[34]ਮੇਰਾ।[35]ਸੁਆਮੀ (ਗੁਰੂ
ਨਾਨਕ)।[36]ਜਨਮ ਪੱਤ੍ਰੀ।[37]ਸਫਲ।[38]ਕੰਨੀਂ।[39]ਰਾਹ ਵਿੱਚ।[40]ਅੰਮ੍ਰਿਤ ਦੇ ਬਰੱਬਰ। [41]ਦੋਵੇਂ।
*ਇਹ ਅਸੀਸ ਦਿੱਤੀ। †ਭਾਵ ਅਵਤਾਰ ਦੀ ਥਿੱਤਵਾਰ ਠੀਕ ਲੱਭਣ ਲਈ ਪੱਤ੍ਰੀ ਦੀ ਖੋਜ ਹੋਈ।

ਨਿਰੰਤਰ[੧]॥੪੩॥ ਪਹੁੰਚੇ ਜਬ ਤਲਵੰਡੀ ਜਾਇ। ਲਾਲੂ ਆਲਯ[੨] ਮਿਲਿ-ਏ ਆਇ। ਕਰਿ ਬੰਦਨ ਪੁਨ ਬਚਨ ਉਚਾਰਾ।'ਸੁਨਿ ਲਾਲੂ! ਇਕ ਪਰ-ਉਪਕਾਰਾ॥ ੪੪ ॥ ਦੋਹਰਾ–ਸੋਧਯੋ ਹਮ ਜੋ ਗੁਰ ਭਯੋ ਅੰਗਦ ਪਰਮਨਿਧਾਨ। ਸ਼੍ਰੀ ਨਾਨਕ ਪੁਨ ਤਿਨ ਬਿਖੈ ਭੇਦ ਨ ਕੋਊ ਜਾਨਿ॥੪੫॥ ਚੌਪਈ–ਦੀਨੀ ਅੰਗਦ ਕੋ ਗੁਰਿਆਈ।ਤਿਨ ਪੱਤ੍ਰੀ ਤੁਮ ਸੋਂ ਮੰਗਵਾਈ। ਲਾਲਸ[੩] ਹੇਰਨ[੪] ਤਾਸੁ ਬਿਸਾਲਾ[੫]। ਸੁਨਿ ਕਰਿ ਸਿੱਖ ਪਠਯੋ ਤਤਕਾਲਾ[੬]॥੪੬॥ ਲਾਲੂ ਕਹੈ: 'ਨ ਮੁਝ ਸੁਧ[੭] ਕੋਊ। ਭਵਪੱਤ੍ਰੀ[੮] ਤੁਮ ਜਾਚਤਿ[੯] ਜੋਊ। ਨਾਨਕ ਕੇ ਤੁਮ ਬਹੁਤ ਪਯਾਰੇ। ਹਮ ਸੋਂ ਕਹੁ ਸਭਿ ਭੇਦ ਵਿਚਾਰੇ॥੪੭॥ਗੁਰੁ ਅੰਗਦ ਹੈ ਕੈ ਸ੍ਰੀ ਚੰਦ॥ ਮੰਜੀ ਕਿਹਿ ਢਿਗ ਆਨੰਦ ਕੰਦ? ਸੁਤ ਨੇ ਲਈ ਕਿ ਸੇਵਕ ਪਾਈ। ਤਖਤ ਬੈਸ ਕਿਸ ਗੁਰਤਾ ਆਈ?' ॥੪੮॥ ਦੋਹਰਾ–ਕਹਿ ਬਾਲਾ: 'ਅੰਗਦ ਗੁਰੂ ਜਿਹ ਸ੍ਰੀਨਾਨਕ ਆਪ।ਪੈਸੇ ਪੰਚ ਨਲੇਰ ਧਰਿ ਸਿਰ ਨਿਵਾਇ ਦਿਯ ਥਾਪਿ॥ ੪੯ ॥ ਚੌਪਈ–ਤਿਨਕੀ ਸਮਤਾ ਹੋਵਹਿ ਕੈਸੇ। ਥਾਪਯੋ ਗੁਰੁ ਨਾਨਕ ਜਬ ਐਸੇ। ਖੋਜ ਲਯੋ ਹਮ ਗੁਰੁ ਮਤਧੀਰਾ[੧੦]। ਜਿਉਂ ਖਨ-ਵਾਰੀ[੧੧] ਪਾਵਹਿ ਹੀਰਾ॥ ੫੦ ॥ ਸਿਰੀ ਚੰਦ ਗੁਰ ਸੰਤਤਿ[੧੨] ਜਾਨੇ। ਮਾਨਹਿ ਮਾਨਵ[੧੩] ਮਨ ਅਨੁਮਾਨੇ[੧੪]।ਗੁਰ ਅੰਗਦ ਕੋ ਗੁਰਤਾ ਦਏ।ਕਿਧੌਂ ਦੁਤਿਯ[੧੫] ਨਾਨਕ ਪ੍ਰਗਟਏ'॥੫੧॥ ਸੁਨਿ ਕਰਿ ਲਾਲੂ ਗਿਰਾ[੧੬] ਅਲਾਈ[੧੭]। 'ਖੋਜਯੋ ਜੇ ਪੱਤ੍ਰੀ ਹੁਇ ਭਾਈ। ਕਾਗਰ ਲੇਖੇ ਕੇ ਇਕ ਥਾਂਈ। ਬਹੁ ਮਹਿਂ ਮਿਲੀ ਨ ਜਾਨੀ ਜਾਈ' ॥ ੫੨ ॥ ਦੋਹਰਾ–ਕਹਿ ਬਾਲਾ 'ਲਾਲੂ ਸੁਨਹੁ!ਤ੍ਰੈ ਕਾਲ ਕੋ ਭ੍ਰਾਤ॥ ਜਨਨਿ ਜਨਕ ਨਾਨਕ ਨਹਿਨ, ਤੁਮ ਤੇ ਅਬਹਿ ਅਗਾਤਿ[੧੮] ॥ ੫੩ ॥ ਚੌਪਈ–ਤੁਮ ਬਿਨ ਕੌਨ ਕਰੇ ਹਮ ਕਾਮਾ। ਭਵਪੱਤ੍ਰੀ ਉਠ ਖੋਜਹੁ ਧਾਮਾ'।ਬਾਲੇ ਕੀ ਸੁਨਿ ਗਿਰਾ ਰਸਾਲੂ। ਕਾਗਰ ਗ੍ਰਿਹ ਖੋਜਤਿ ਭਾ ਲਾਲੂ॥ ੫੪॥ ਖੋਜਤਿ ਖੋਜਤਿ ਪੱਤ੍ਰੀ ਜਬਹੀ।ਦਿਵਸ ਪੰਜਵੇਂ ਪਾਈ ਤਬਹੀ। ਦੀਨੀ ਲਾਲੂ ਨੈ ਕਰ[੧੯] ਬਾਲਾ। ਤਾਂਹਿ ਦਈ ਕਰ ਪੰਨੂ ਲਾਲਾ॥੫੫॥ ਲੇ ਪੰਨੂ ਪੁਨ ਬਚਨ ਉਚਾਰੇ। 'ਬਾਲੇ! ਚਲੀਏ ਸੰਗ ਹਮਾਰੇ। ਹੇਰਹਿਂ ਗੁਰੁ ਉਰ ਹਰਖ

[੧]ਲਗਾਤਾਰ। [੨]ਘਰ। [੩]ਇੱਛਾ। [੪]ਵੇਖਣ ਦੀ। [੫]ਬਹੁਤੀ। [੬]ਛੇਤੀ। [੭]ਖਬਰ। [੮]ਜਨਮ ਪੱਤ੍ਰੀ [੯]ਮੰਗਦੇ ਹੋ। [੧੦]ਬੁੱਧੀ ਦਾ ਧੀਰਜਵਾਨ। [੧੧]ਖਨਨਵਾਲਾ। [੧੨]ਸੰਤਾਨ, ਔਲਾਦ। [੧੩]ਮਨੁਖ। [੧੪]ਸੋਚਕੇ। [੧੫]ਮਾਨੋਂ ਦੂਜੇ। [੧੬]ਬਾਣੀ। [੧੭]ਕਹੀ। [੧੮]ਗੁਰਨਾਨਕ ਜੀ ਦੇ ਮਾਤਾਪਿਤਾ ਨਹੀਂ ਨਾਬੈਠੇ, ਹੁਣ ਤਾਂ ਤੁਸਾਂ ਤੋਂ ਹੀ ਮਿਲੇਗੀ। [ਅਗਾਤਿ=ਪ੍ਰਾਪਤ ਹੋਵੇਗੀ। ਸੰਸ:, ਆਗਤ]। [੧੯]ਹੱਥ ਵਿਚ।

ਅਪਾਰਾ।ਪਰਮ[1] ਪ੍ਰਸੀਦਹਿਂ[2]ਪਰਉਪਕਾਰਾ'॥੫੬॥ਸੁਨਿ ਸ੍ਰੌਨਨਿ[3] ਮਨਮਹਿਂ ਅਨੁਮਾਨੀ[4]।'ਬਾਨੀ ਭਨਤਿ ਸੁਖਨ ਮਮ[5] ਸਾਨੀ[6]'। ਗਵਨੇ[7] ਜੁਗਲ[8] ਸੰਗ[9] ਮਗ ਮਾਂਹੀ[10]। ਬਾਲਾ ਪੁਨ ਪੰਨੂ ਦਿਸ ਤਾਂਹੀ ॥ ੫੭ ॥ ਦੋਹਰਾ—ਲਾਲੂ ਚਲਤਨੋ ਮਿਲ ਤਬੈ ਪੈਸੇ ਪੰਜ ਨਲੇਰ। ਅਪਨੀ ਦਿਸ਼ਿ[11] ਤੇ ਭੇਟ ਦੀ ਬੋਲਯੋ ਮੁਖ ਤੇ ਫੇਰ ॥ ੫੮ ॥ ਚੌਪਈ—'ਹਮਰੀ ਦਿਸ਼ਿ ਤੇ ਦੇਹੁ ਸੰਦੇਸ਼ਾ[12]। ਸ੍ਰੀ ਅੰਗਦ ਜਿਸੁ ਦੋਸ਼ੁ ਨ ਲੇਸ਼ਾ। ਸਿਰੀ ਚੰਦ ਜੇ ਰਿਸਿ[13] ਕੋ ਧਰੈ। ਛਿਮਾ ਧਰਤਿ ਜਿਉਂ ਤਿਹ ਪਰ ਕਰੈ[14]'॥੫੯॥ਬਾਲੇ ਬਹੁਰੋ ਬਚਨ ਉਚਾਰਾ। 'ਸ੍ਰੀ ਅੰਗਦ ਨਾਨਕ ਅਵਤਾਰਾ।ਪੰਚ ਦੋਖ ਨਹਿਂ ਤਿਨ ਮਹਿਂ ਪਾਵਹਿਂ। ਨਿਕਟਿ ਤਰਨਿ[15] ਜਿਉਂ ਤਿਮਰ[16] ਨ ਆਵਹਿ ॥ ੬੦ ॥ ਸਮ[17] ਦਮ[18] ਸੋਂ ਤਨ[19] ਗਯਾਨ ਸੁਹਾਵਹਿ। ਆਤਪ ਭਗਤਿ[20] ਜਗਤ ਬਿਦਤਾਵਹਿਂ[21]'। ਪੱਤ੍ਰੀ ਲੇਯ ਚਲੇ ਤਤਕਾਲਾ ॥ ਜਹਿਂ ਖਡੂਰ[22] ਮਹਿਂ ਗੁਰੂ ਕ੍ਰਿਪਾਲਾ ॥ ੬੧ ॥ ਦੋਹਰਾ—ਬੈਸੇ ਅੰਗਦ ਰਾਜਹੀ[23]ਬੰਦੇ[24]ਪਦ[25]ਅਰਬਿੰਦ[26]। ਰਿਦੇ[27] ਪ੍ਰਸੀਦੇ[28] ਸਤਿਗੁਰੂ ਕਹਿ 'ਰਹਿ ਚਿੱਤ ਗੁਬਿੰਦ[29]' ॥ ੬੨ ॥ ਚੌਪਈ—ਖੁਸ਼ੀ ਬਹੁਤ ਬਾਲੇ ਪਰ ਕੀਨੀ। ਪੁਨ ਪੱਤ੍ਰੀ ਅਪਨੇ ਕਰ[30] ਲੀਨੀ। ਸਾਦਰ[31] ਸੋ ਨਿਜ[32] ਸੀਸ[33] ਚਢਾਈ[34]। ਭਾਉ ਬਹੁਤ ਕਰਿ ਉਰ ਮਹਿਂ[35] ਲਾਈ ॥ ੬੩ ॥ 'ਦਰਸ਼ਨ ਤੁਮ ਕਰਿਵਾਯੋ ਗੁਰੁ ਕਾ। ਜਿਸ ਤੇ ਭ੍ਰਮ ਭਾਗਯੋ ਹੈ ਉਰ ਕਾ'। ਸਹਸਕ੍ਰਿਤਿ ਅੱਛਰ[36] ਜਬ ਚੀਨੇ[37]। ਤਬ ਅੰਗਦ ਜੀ ਬਚਨ ਸੁ ਕੀਨੇ ॥ ੬੪॥ 'ਇਨ ਅਛਰਨ ਕੋ ਜੋਊ ਜਾਨੈ ॥ ਸੋ ਯਾ ਕੋ ਪਢਿ[38] ਅਰਥ ਬਖਾਨੈ। ਗੁਰਮੁੱਖੀ ਚਹਿਯੇ ਕਰਵਾਈ। ਪਢਹਿ ਸੁਨਹਿਂ ਸਿਖ ਗੁਰਮਤਿ ਪਾਈ' ॥ ੬੫ ॥ ਸੋਰਠਾ—ਸਤਿਗੁਰ ਕ੍ਰਿਪਾ ਨਿਧਾਨ ਸ੍ਰੀ ਨਾਨਕ ਜਗ ਬਿਦਤ ਜਬ। ਸੰਗਤਿ ਕੀਨਿ ਮਹਾਨ ਜਾਨੀ ਬਿਦਯਾ ਬਰਨ ਤਬ ॥੬੬॥ਦੋਹਰਾ—ਮਹਿਮਾ ਖਹਿਰਾ ਜੱਟ ਇਕ ਕਹਿ ਸ੍ਰੀ ਅੰਗਦ ਪਾਸ। 'ਪੈੜਾ ਮੋਖਾ ਖੱਤਰੀ ਸੁਲਤਾਨ-ਹਿਪੁਰਿ ਬਾਸ[39]॥੬੭॥ ਚੌਪਈ—ਅੱਛਰ ਜਾਨਤਿ ਹੈ ਵਹਿ ਦੋਊ। ਪਢਿ ਲਿਖਿ

[1]ਬਹੁਤ। [2]ਖੁਸ਼ ਹੋਣਗੇ। [3]ਕੰਨੀਂ। [4]ਸੋਚੀ। [5]ਮੇਰੇ ਸੁਖਾਂ ਨਾਲ। [6]ਮਿਲੀ ਹੋਈ। [7]ਟੁਰੇ। [8]ਦੋਵੇਂ। [9]ਕੱਠੇ। [10]ਰਾਹ ਵਿਚ। [11]ਤਰਫੋਂ, ਵੱਲੋਂ। [12]ਸੁਨੇਹਾ। [13]ਗੁੱਸੇ। [14]ਧਰਤੀ ਵਰਗੀ ਖਿਮਾ ਉਸ ਪਰ ਕਰਨ। [15]ਸੂਰਜ ਦੇ। [16]ਅਨ੍ਹੇਰਾ। [17]ਮਨ ਤੇ ਕਾਬੂ। [18]ਇੰਦ੍ਰੇ ਵੱਸ ਵਿੱਚ। [19]ਸ਼ਰੀਰ। [20]ਭਗਤੀ ਰੂਪੀ ਧੁੱਪ। [21]ਪ੍ਰਗਟਾਉਂਦੇ ਹਨ। [22]ਪਿੰਡ ਦਾ ਨਾਮ। [23]ਬਿਰਾਜਮਾਨ ਹਨ। [24]ਮੱਥਾ ਟੇਕਿਆ। [25] [26]ਚਰਣ ਕਵਲਾਂ ਉੱਤੇ। [27]ਦਿਲੋਂ। [28]ਖੁਸ਼ ਹੋਏ। [29]ਵਾਹਿਗੁਰੂ ਚਿਤ ਆਵੇ। [30]ਹੱਥ ਵਿਚ। [31]ਅਦਬ ਨਾਲ। [32]ਆਪਣੇ। [33]ਸਿਰ ਤੇ। [34]ਰੱਖੀ। [35]ਛਾਤੀ ਨਾਲ। [36]ਅੱਖਰ। [37]ਪਛਾਣੇ। [38]ਪੜ੍ਹਕੇ। [39]ਵਸਦਾ ਹੈ।

ਹੈ ਬੁਲਵਾਈਯੇ ਸੇਊ’। ਸ਼੍ਰੀ ਅੰਗਦ ਕਹਿ ‘ਤੁਮਹੀ ਜਾਵਹੁ। ਕਰਿ ਸਤਿਕਾਰ
ਤੁਰਤ ਲੇ ਆਵਹੁ’॥੬੮॥ਮਹਿਮਾ ਪਹੁੰਚਯੋ ਤਾਂਹਿ ਅਵਾਸਾ[1]। ਆਨਯੋ ਜਸ-
ਪਦ[2] ਸਤਿਗੁਰ ਪਾਸਾ।ਪਰਯੋ ਚਰਨ ਗੁਰ ਆਗਯਾ ਦੀਨੀ।‘ਪਢਹੁ ਪੱਤ੍ਰਿਕਾ
ਸੁਖ ਪ੍ਰਦ[3] ਚੀਨੀ’ ॥ ੬੯ ॥ ਕਰ ਮਹਿਂ ਲੇਯ ਪੱਤ੍ਰਿਕਾ ਬਾਚੀ। ਜਨੁ ਬਾਨੀ[4]
ਰਸਨਾ ਪਰ ਨਾਚੀ। ਸੁਨਕਰਿ ਖੁਸ਼ੀ ਕਰੀ ਤਿਹ ਸਿਖ ਪਰ। ‘ਗੁਰਮੁਖੀ
ਲਿਖੀਏ ਇਹ ਅੱਖਰ’॥੭੦॥ਕਹਿਕਰਿ ਕਾਗਰ ਲੀਨਿ ਮੰਗਾਈ।ਸ੍ਰੀ ਅੰਗਦ
ਸਭਿ ਹੀ ਲਿਖਵਾਈ। ਆਸਨ ਡਾਰਿ[5] ਅਸੀਨਹਿਂ ਦਯਾਲਾ*।ਆਨ ਸੁਨਹਿ
ਤਹਿਂ ਸਿੱਖ ਬਿਸਾਲਾ[6] ॥੭੧॥ ਇਕ ਬੁੱਢਾ[7] ਜੋ ਹੈ ਤਤਵੇਤਾ। ਮੋਹ ਆਦਿ
ਜੋਧਾ ਅਤਿ ਜੇਤਾ[8]। ਬਚਨ ਪਾਇ ਗੁਰੁ ਜੋ ਸਿਸੁਬੈਸਾ[9]। ਭਯੋ ਪਰਮ
ਬ੍ਰਿੱਧਨ[10] ਤਨ[11] ਜੈਸਾ ॥੭੨॥ ਖਟ[12] ਪਾਤਿਸ਼ਾਹੀ ਰਹਯੋ ਹਦੂਰਾ। ਨਿਪੁਨ[13]
ਸੇਵ ਮਹਿ ਬਚਨਨ ਪੂਰਾ।ਸੋ ਸ੍ਰੋਤਾ ਬੈਸਯੋ[14] ਮਤਿ ਧੀਰਾ[15]। ਸੁਨਨ ਕਥਾ ਜੁ
ਹਰਹਿ ਭਵਪੀਰਾ[16] ॥੭੩॥ ਅਮਰਦਾਸ[17] ਤੇਜੋ ਕੇ ਨੰਦਨ[18]। ਸੇਵੇ ਜਿਨ
ਅੰਗਦ ਦੁਖ ਕੰਦਨ[19]। ਗੁਰਤਾ ਪਾਈ ਜਿਨ ਪਸ਼ਚਾਤੀ[20]। ਸੁਨਤਿ ਭਯੇ ਸੋ
ਕਥਾ ਸੁਹਾਤੀ[21] ॥ ੭੪ ॥ ਪੁਨ ਗੁਰਮੁਖ ਇਕ ਜੀਵਾ[22] ਭਾਈ।ਮਨ ਬਚ[23]
ਕ੍ਰਮ[24] ਜਿਨ ਸੇਵ ਕਮਾਈ।ਸ੍ਰੀ ਅੰਗਦਹਿਤ ਭੋਜਨ[25] ਤਯਾਰੀ।ਕਰਤਿ ਪ੍ਰੀਤਿ
ਸੋਂ ਰੁਚਿਰ[26] ਸਵਾਰੀ ॥੭੫॥ ਪਾਰੋ ਜੁਲਕਾ[27] ਪੁਨ ਸਿਖ ਏਕੂ।ਪਰਮ ਹੰਸ ਕੋ
ਜਾਸ ਬਿਬੇਕੂ[28]। ਤਜਨ ਅਸਾਰਿ[29] ਸਾਰ[30] ਗ੍ਰਹੀਤੀ[31]। ਪੈ[32] ਅਪ ਕੀ[33],
ਜਿਉ ਹੰਸਨ ਰੀਤੀ ॥੭੬॥ ਸੈਨ ਸਰਸ[34] ਇਕ ਧਿਙਾ[35] ਨਾਈ। ਜਿਨ
ਸਿੱਖੀ ਕੀ ਰੀਤ ਕਮਾਈ। ਭਾ ਮੁਰੀਦ ਮੁਰਦੇ ਕੀ ਨਯਾਈ। ਗੁਰੂ ਗੋਰ

[1]ਉਸਦੇ ਘਰ। [2]ਛੋਟੀ। [3]ਸੁਖ ਦੇਣ ਵਾਲੀ। [4]ਮਾਨੋ ਸਰਸ੍ਵਤੀ। [5]ਡਾਹਕੇ। [6]ਬਹੁਤੇ। [7]ਬਾਬਾ ਬੁੱਢਾ ਜੀ ਦੀ ਕਥਾ ਲਈ ਦੇਖੋ ਸ੍ਰੀ ਗੁਰ ਨਾ: ਪ੍ਰ: ਉਤ੍ਰਾਰਧ ਅਧਜਾਯ ੪੬। [8]ਜਿੱਤਣ ਵਾਲਾ। [9]ਬਾਲ ਉਮਰ ਤੋਂ। [10]ਬੁੱਢਿਆਂ ਦੇ। [11]ਸਰੀਰ। [12]ਛੇਵੀਂ ਤਕ। [13]ਚਤੁਰ। [14]ਬੈਠਾ। [15]ਬੁੱਧੀ ਦਾ ਧੀਰਜੀ। [16]ਸੰਸਾਰ ਪੀੜਾ। [17]ਸ਼੍ਰੀ ਗੁਰੂ ਅਮਰਦਾਸ ਜੀ ਦੀ ਕਥਾ ਲਈ ਦੇਖੋ ਗੁਰ ਪ੍ਰਤਾਪ ਸੂਰਜ ਰਾਸ ੧, ਅੰਸੂ ੨੯ ਤੋਂ ਅੱਗੇ। [18]ਸਪੁੱਤ੍ਰ। [19]ਦੁਖ ਨਾਸ਼ ਕਰਨ ਵਾਲੇ। [20]ਪਿੱਛੋਂ। [21]ਸ਼ੋਭਨੀਕ। [22]ਇਨ੍ਹਾਂ ਦੀ ਕਥਾ ਲਈ ਦੇਖੋ ਗੁ:ਪ੍ਰ:ਸੂ: ਰਾਸ ੧ ਅੰਸੂ ੧੧। [23]ਬਾਣੀ। [24]ਸ਼ਰੀਰ (ਕਰਕੇ)। [25]ਪ੍ਰਸ਼ਾਦ। [26]ਸੁਆਦਲੇ, ਚੰਗੇ। [27]ਇਨ੍ਹਾਂ ਦੀ ਕਥਾ ਲਈ ਦੇਖੋ ਸੂ: ਪ੍ਰ: ਰਾਸ ੧ ਅੰਸੂ ੧੧। [28]ਵਿਚਾਰ (ਅ) ਜਿਨ੍ਹਾਂ ਨੂੰ ‘ਪਰਮ ਹੰਸ’ ਕਹਿਕੇ ਪਛਾਣੀਦਾ ਸੀ। ਭਾਵ ਇਹ ਉਨ੍ਹਾਂ ਦੀ ਅੱਲ ਸੀ। [29]ਫੋਗ ਨੂੰ। [30]ਤੱਤ੍ਵ ਨੂੰ। [31]ਗ੍ਰਹਣ ਕਰਨ ਵਾਲਾ। [32]ਦੁੱਧ। [33]ਪਾਣੀ ਦੀ। [34]ਵਰਗਾ। [35]ਇਨ੍ਹ ਦੀ ਕਥਾ ਲਈ ਦੇਖੋ ਗੁ: ਪ੍ਰ: ਸੂ: ਰਾਸ ੧ ਅੰਸੂ ੧੧।

*ਪਾਠਾਂਤ੍ਰ ਹੈ—ਆਸਨ ਡਾਸਿ ਅਸੀਨ ਦਯਾਲਾ।ਦੂਜਾ ਪਾਠਾਂਤ੍ਰ—ਆਸਨ ਡਾਰਿ ਸੁ ਦੀਨ ਦਿਆਲਾ।

ਮਹਿਂ ਕੀਨਿ ਸਮਾਈ ॥੭੭॥ ਇਤਜਾਦਿਕ ਜੋ ਸੇਵਕ ਪ੍ਰੇਮੀ। ਭਏ ਕਥਾ ਸੁਨਨੇ ਕੇ ਨੇਮੀ। ਅਪਰ ਮਨੁਜ[1] ਆਵਹਿਂ ਕਰਿ ਹੇਤੂ[2]। ਸੁਨਹਿਂ ਕਥਾ ਬੇਦੀ ਕੁਲ ਕੇਤੂ[3] ॥੭੮॥ ਦੋਹਰਾ–ਬਾਲਾ ਕਰਤਿ ਉਚਾਰ ਮੁਖ, ਪੈੜੇ ਲਿਖੀ ਸੁਧਾਰ। ਲਿਖਵਾਈ ਅੰਗਦ ਗੁਰੂ ਜਗ ਕੇ ਕਾਜ ਉਧਾਰਿ ॥੭੯॥ ਸੋ ਸੁਨਿ ਬਰਨਨ ਕਰਤਿ ਕਵਿ ਛੰਦ ਚੌਪਈ ਬੰਦ। ਸ਼੍ਰੀ ਨਾਨਕ ਪਰਮਾਤਮਾ ਬੰਦਨ ਕਰਿ ਸੁਖ ਕੰਦ[4] ॥੮੦॥ ਇਤਿ ਸ਼੍ਰੀ ਗੁਰੂ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਪੱਤ੍ਰੀ ਆਨਨ' ਪ੍ਰਸੰਗ ਬਰਨਨੰ ਨਾਮ ਦੁਤੀਓ ਅਧਜਾਯ ॥ ੨ ॥

## ਅਧਜਾਯ ਤੀਸਰਾ

[ਸ਼੍ਰੀ ਗੁਰ ਨਾਨਕ ਦੇਵ ਜੀ ਦਾ ਅਵਤਾਰ]

ਕਬਿੱਤ–ਕੋਊ ਕਵਿ ਉਪਮਾ ਸੁ ਦੇਤਿ ਪਾਰਜਾਤ ਪਗ, ਕੋਊ ਕਹੇ ਗੁਰੂ ਪਗ ਕਮਲ ਅਮਲ ਹੈਂ। ਜੋਊ ਪਾਰਜਾਤ ਨ ਚਿਤੰਨ ਗਤਿਦਾਨ ਨਾਹੀ, ਅਮਲ ਕਮਲ ਰੈਨ ਵਿਖੇ ਮੁਖ ਮਿਲ ਹੈ। ਵੈ ਤੋ ਸਹਿਚੇਤ ਦੇਤ ਕਾਮਨਾ ਭਗਤ ਨਿਜ,ਬਾਸੁਰ ਔ ਰਜਨੀ ਮੇਂ ਏਕ ਸੇ ਸਤੁਲ ਹੈਂ। ਲਖੇ ਪਦ ਆਦਰ ਨ ਪਾਰਜਾਤ ਕਮਲ ਕੌ ਤਾਂਤੇ ਪਗ ਪਗ ਪਾਰਜਾਤ ਨ ਕਮਲ ਹੈਂ॥੧॥

ਪਾਰਜਾਤ=ਕਲਪ ਬ੍ਰਿਛ। [ਸੰਸ:, ਪਾਰਿਜਾਤ]। ਪਗ=ਚਰਣ।
ਅਮਲ=ਅ+ਮਲ–ਮੈਲ ਤੋਂ ਰਹਿਤ।
ਚਿਤੰਨ=ਚੇਤਨਤਾ, ਮਨ ਬੁੱਧੀ ਸੰਯੁਕਤ ਹੋਣ ਦੀ ਤਾਕਤ।
ਗਤਿ=ਮੁਕਤੀ। ਰੈਨ=ਰੈਣ, ਰਾਤ।
ਸਹਿਚੇਤ=[ਸਹਿ+ਚੇਤ=] ਚੇਤਨਤਾਈ ਸਮੇਤ।
ਬਾਸੁਰ=ਦਿਨ। ਰਜਨੀ=ਰਾਤ।
ਏਕ ਸੇ=ਇਕੋ ਜੇਹੇ, ਭਾਵ ਅਪਣੇ ਆਪ ਦੇ ਖੇੜੇ ਵਿਚ ਇਕ ਰਸ ਖਿੜੇ ਰਹਿੰਦੇ ਹਨ।
ਸਤੁਲ=ਸ+ਤੁਲ–ਇਕ ਬ੍ਰਬਰ, ਭਾਵ ਮੁਕਤੀ ਦਾਨ ਦੇ ਸੁਭਾਵ ਵਿਚ ਇਕ ਤੁੱਲ–ਦਾਤੇ–ਹੀ ਰਹਿੰਦੇ ਹਨ। ਇਕ ਰੰਗ ਹਨ।
ਲਖੇ=ਪਛਾਣੇ, ਸਿਆਣੇ, ਸਮਝੇ। ਪਦ=ਚਰਣ।
ਆਦਰ ਨ ...... =ਸਤਿਕਾਰ ਯਾ ਆਦਰ ਯੋਗ ਨਹੀਂ। 'ਲਖੇ' ਤੋਂ ਮੁਰਾਦ ਹੈ ਕਿ ਦੋਹਾਂ ਦੀ ਸਦਰਸ਼ਤਾ ਨਹੀਂ ਹੈ। ਚਰਨ ਨੂੰ ਕਲਪ ਬ੍ਰਿਛ ਤੇ ਕਮਲ ਦੀ ਉਪਮਾ ਦੇਣੀ, ਚਰਨਾਂ ਦਾ ਆਦਰ ਕਰਨਾ ਨਹੀਂ।

[1]ਹੋਰ ਮਨੁੱਖ। [2]ਪ੍ਰੇਮ ਕਰਕੇ। [3]ਬੇਦੀ ਕੁਲ ਦੇ ਨਿਸ਼ਾਨ (ਸਤਿਗੁਰ ਨਾਨਕ ਦੇਵ ਜੀ) ਦੀ।
[4]ਸੁਖਦਾਤੇ ਨੂੰ ਮੱਥਾ ਟੇਕ ਕੇ।

ਪਗ ਪਗ=ਚਰਣ ਚਰਣ ਹੀ ਹਨ, ਭਾਵ ਉਨ੍ਹਾਂ ਦੀ ਉਪਮਾ ਦੀ ਹੋਰ ਕੋਈ ਵਸਤੂ ਨਹੀਂ ਹੈ।

**ਅਰਥ**—ਕੋਈ ਕਵਿ (ਗੁਰੂ ਜੀ ਦੇ) ਚਰਣਾਂ (ਨੂੰ) ਕਲਪ ਬ੍ਰਿੱਛ (ਨਾਲ) ਉਪਮਾ ਦੇਂਦਾ ਹੈ, ਕੋਈ ਕਹਿੰਦਾ ਹੈ (ਕਿ) ਗੁਰੂ (ਜੀ ਦੇ) ਚਰਣ ਨਿਰਮਲ ਕਮਲ (ਸਮਾਨ) ਹਨ;

(ਪਰ ਕਵਿ ਇਹ ਨਹੀਂ ਵਿਚਾਰਦੇ ਕਿ) ਜੋਹੜਾ (ਤਾਂ) ਕਲਪ ਬ੍ਰਿਛ (ਹੈ) ਨਾਂ (ਤਾਂ ਓਹ) ਚੇਤਨ (ਹੈ) ਨਾਂ ਹੀ ਮੁਕਤੀ ਦੇ ਦੇਣ ਵਾਲਾ ਹੈ, (ਅਤੇ ਜੇਹੜਾ) ਨਿਰਮਲ ਕਮਲ ਹੈ (ਉਸ ਦਾ) ਰਾਤ ਵਿਖੇ ਮੂੰਹ ਬੰਦ ਹੋ ਜਾਂਦਾ ਹੈ।

(ਪਰੰਤੂ ਜੋ ਸਤਿਗੁਰੂ ਜੀ ਦੇ ਚਰਣ ਹਨ) ਓਹ ਤਾਂ ਚੇਤਨਾਂ ਵਾਲੇ (ਹਨ,) ਅਪਣੇ ਭਗਤਾਂ ਦੀਆਂ (ਮਨੋ) ਕਾਮਨਾ (ਪੂਰੀਆਂ ਕਰ) ਦੇਂਦੇ ਹਨ (ਅਤੇ) ਦਿਨ ਤੇ ਰਾਤ (ਹਰ ਸਮੇਂ) ਵਿਖੇ ਇਕੋ ਜੇਹੇ (ਭਾਵ, ਇਕ ਰੱਸ ਰਹਿਣ ਵਾਲੇ ਅਤੇ) ਇਕ ਬਰੱਬਰ (ਭਾਵ, ਇਕ ਰੰਗ ਰਹਿਣ ਵਾਲੇ) ਹਨ।

(ਸੋ ਮੈਂ) ਨਾਂਹੀ ਕਲਪ ਬ੍ਰਿੱਛ (ਤੇ ਨਾਂਹੀ) ਕਮਲ (ਗੁਰੂ ਜੀ ਦੇ) ਚਰਣਾਂ ਦੇ ਆਦਰ ਯੋਗ ਸਮਝੇ ਹਨ, ਇਸ ਲਈ ਚਰਣ ਚਰਣ ਹੀ ਹਨ, ਨਾਂ (ਹੀ) ਕਲਪ ਬ੍ਰਿੱਛ (ਹਨ ਤੇ ਨਾਂ ਹੀ) ਕਮਲ।

**ਚੌਪਈ—*ਕਰ[੧] ਤੂੰਬੀ[੨] ਕਟ[੩] ਕੀਨਿ ਕੁਪੀਨਾ[੪]। ਤਨ[੫] ਊਪਰ[੬] ਕਮਰੀ[੭] ਸਿਤ[੮] ਲੀਨਾ। ਊਚੀ ਕੁਲਹ[੯] ਸੀਸ[੧੦] ਪਰ ਧਾਰੀ। ਸ਼ਮਸ਼[੧੧] ਸ੍ਵੇਤ[੧੨] ਦੀਰਘ[੧੩] ਇਕਸਾਰੀ[੧੪]॥੨॥ਉਰ ਮੈਂ[੧੫] ਕਰ ਗੁਰ ਨਾਨਕ ਧ੍ਯਾਨਾ। ਬੰਦੇ ਪਦ[੧੬] ਅਰਬਿੰਦ[੧੭] ਬਿਧਾਨਾ[੧੮]। ਬਾਲਾ ਬਰਨਨ ਕਰਨ ਲਗਾ ਬਰ[੧੯]। ਸ਼ਸਿ ਮੁਖ ਤੇ[੨੦] ਇਤਿਹਾਸ[੨੧] ਸੁਧਾ[੨੨] ਸਰ[੨੩]॥੩॥ਸ੍ਰੀ ਬਾਲਾਸੰਧੁਰੁ† ਵਾਚ:—ਕਲਿਜੁਗ ਪਾਇ ਅਕਾਲ ਪ੍ਰਜੋਰਾ[੨੪]। ਪ੍ਰਗਟ ਭਏ ਅਘ[੨੫] ਓਘ[੨੬] ਪ੍ਰਘੋਰਾ[੨੭]। ਆਦਿ ਦੁਕਾਲ[੨੮] ਹੋਤਿ ਉਤਪਾਤਾ[੨੯]। ਭਯੋ ਮਲੇਛ ਰਾਜ**

[੧]ਹੱਥ ਵਿਚ। [੨]ਛੋਟਾ ਤੂੰਬਾ। [੩]ਲੱਕ ਨਾਲ। [੪]ਲੰਗੋਟੀ। [੫]ਸਰੀਰ। [੬]ਉਤੇ। [੭]ਕੰਬਲੀ। [੮]ਚਿੱਟੀ। [੯]ਟੋਪੀ। [੧੦]ਸਿਰ। [੧੧]ਦਾਹੜਾ। [੧੨]ਚਿੱਟਾ। [੧੩]ਲੰਬਾ। [੧੪]ਇਕੋ ਜੇਹਾ। [੧੫]ਦਿਲ ਵਿਚ। [੧੬]ਚਰਣ। [੧੭]ਕਵਲ। [੧੮]ਵਿਧੀ ਨਾਲ। [੧੯]ਸ੍ਰੇਸ਼ਟ। [੨੦]ਚੰਦ੍ਰ ਮੁਖ ਤੋਂ। [੨੧]ਕਥਾ। [੨੨]ਅੰਮ੍ਰਿਤ। [੨੩]ਵਰਗਾ। [੨੪]ਭੁਰੱਤਾ ਜ਼ੋਰ। [੨੫]ਪਾਪ। [੨੬]ਬਹੁਤੇ। [੨੭]ਭਯਾਨਕ। [੨੮]ਕਾਲ ਪੈ ਜਾਣਾ ਆਦਕ। [੨੯]ਉਪੱਦ੍ਰਵ।

*ਭਾਈ ਬਾਲੇ ਜੀ ਦਾ ਰੂਪ ਵਰਣਨ।

†'ਸੰਧੁਰੁ' ਦਾ ਇਥੇ ਰਾਰਾ ਔਂਕੜ ਵਾਲਾ ਹੈ, ਸੰਸਕ੍ਰਿਤ ਦੇ ਵ੍ਯਾਕਰਣ ਅਨੁਸਾਰ 'ਰੁ' ਜਿਸ ਦਾ ਭਾਵ ਰਾਰੇ ਦੀਆਂ ਵਿਸਰਗਾਂ ( ः ) ਬਣਕੇ ਔਕੜ ਦਾ 'ਉ' ਬਣਕੇ 'ਉਵਾਚ' ਬਣ ਜਾਏਗਾ। ਅਰਥ—ਇਹ ਭਾਈ ਬਾਲਾ ਸੰਧੂ ਜੀ ਕਥਨ ਕਰਦੇ ਹਨ।

ਬਖਨਾਤਾ[1] ॥੪॥ਪੰਥ ਮੁਹੰਮਦ ਬਢਤਿ ਅਪਾਰਾ। ਕਲਮਲ ਮਯ[2] ਮਤਿਹੀਨ ਬਿਚਾਰਾ। ਗੋ[3] ਗਰੀਬ ਕੋ ਹਤਹਿੰ ਕੁਸਾਲੀ[4] । ਕਲ ਕੇ ਕਾਲਹਿ 'ਕੀਨਿ ਕੁਚਾਲੀ[5] ॥ ੫ ॥ ਨ੍ਰਿਪਤ[6] ਭਏ ਮਤਿਮੰਦ[7] ਮਲੀਨਾ[8] । ਜਨੁ ਸ਼ੁਭ ਕਰਮ ਖੋਸ[9] ਕਿਸ ਲੀਨਾ। ਮੰਤ੍ਰੀ ਲੋਲਪ[10] ਬੇਸਯਾਗਾਮੀ[11] । ਦੁਰਾਚਾਰ[12] ਕਰਿਹੀ ਮਨਬਾਮੀ[13] ॥ ੬ ॥ ਦੋਹਰਾ ॥ ਦੁਰਮਤਿ[14] ਦੁਸ਼ਟ[15] ਦਰੋਦਰੀ[16] ਦੁੱਕ੍ਰਿਤ[17] ਦੁਖਤਿ[18] ਕਲੇਸ਼[19]। ਸੁਨ ਸਿੰਘਕਾ[20] ਸਰਸ[21] ਸੋ,ਧਰਮ ਭਯੋ ਰਾਕੇਸ਼[22]॥੭। ਚੌਪਈ॥ਨ੍ਰਿਪਤ[23] ਪੁਕਾਰ[24] ਨ ਸੁਨਿਹੈਂ ਕਾਈ।ਕਾਜੀ ਰਿਸ਼ਵਤ ਬਸਿ ਅਧਿਕਾਈ[25]।ਝੂਠੇਕੋ ਸਾਚਾ ਕਰਿ ਦੇਈ।ਸਤਿ ਨਯਾਉਂ ਕੋ ਨਾਉਂ ਨ ਲੇਈ॥੮।ਜਹਿ ਤਹਿੰ ਚਲੀ ਮਲੇਛਨ ਭਾਖਾ। ਨਿਜ ਨਿਜ[26] ਧਰਮ ਨਰਨ[27] ਸਭਿ ਨਾਖਾ[28] ਪੁੰਨ ਹੀਨ ਤਨ ਪਾਪਨ ਪੀਨਾ[29]। ਦਰਬ[30] ਖਸੋਟਹਿਂ[31] ਦੇਖਤਿ ਦੀਨਾ[32] ੯ ॥ ਪਰ[33] ਕਾਰਜ[34] ਕੇ ਕਰਤਾ[35] ਹਾਨੀ[36]। ਸਨਿ ਜਿਉਂ ਤਨੁ ਖੋਵਹਿ ਦੁਖ ਦਾਨੀ[37]॥ ਪਰ ਧਨ[38], ਪਰ ਨਿੰਦਿਆ,ਪਰਦਾਰਾ[39]। ਨਿਸਦਿਨ ਤਨ ਮਨ ਸੋਂ ਹਿਤ[40] ਧਾਰਾ ॥ ੧੦ ॥ ਦੋਹਰਾ–ਜੰਗਮ[41] ਬਹੁਤ ਸਰੇਵਰੇ[42] ਕਰਤਿ ਦਿਗੰਬਰ[42] ਰਾਰ[43]।ਖਟ[44] ਦਰਸ਼ਨ[45] ਹਰਿਨਾਮ ਬਿਨ ਹੋਤਿ ਬਾਦ[46] ਮਰਿ ਖ੍ਵਾਰ[47] ॥ ੧੧ ॥ਚੌਪਈ॥ ਕੀਨੇ ਦ੍ਵਾਦਸ਼[48] ਮਾਰਗ[49] ਜੋਗੀ*। ਭਾਉ ਭਗਤਿ ਬਿਨ ਭਏ ਬਿਓਗੀ[50] । ਕਰਹਿੰ ਸ਼ਾਸਤ੍ਰਨ ਬਿਪਰ[51] ਕੁਬਾਦਾ[52] । ਬਹੁ ਪਰਸਪਰ[53] ਵਧਤਿ ਬਿਖਾਧਾ[54]॥੧੨॥ਮੂੰਡ[55] ਮੁੰਡਾਵਹਿ[56] ਹੁਇ ਸਨਿਆਸ

[1]ਪ੍ਰਗਟ । [2]ਪਾਪ ਰੂਪ । [3]ਗਊ । [4]ਅਨਜਾਈ । [5]ਖੋਟੀ ਚਾਲ । [6]ਰਾਜੇ । [7]ਬੁਧਿ ਭੈੜੀ ਵਾਲੇ। [8]ਮੈਲੇ [9]ਖੋਹ। [10]ਲੰਪਟ । [11]ਵਿਭਚਾਰੀ । [12]ਭੈੜੇ ਕਰਮ । [13]ਵਿੰਗੇ ਮਨ ਵਾਲੇ । [14]ਖੋਟੀ ਬੁੱਧਿ [15]ਦੁਸ਼ਟਤਾ । [16]ਜੂਏ ਬਾਜ਼ੀ, ਬਖੀਲੀ । [17]ਪਾਪ । [18]ਦੁਖਾਉਣਾ। [19]ਸੰਤਾਪ। [20], [21](ਏਹ ਸਾਰੇ ਸਿੰਘਕਾ ਰਾਖਸ਼ਣੀ ਦੇ ਪੁੱਤ੍ਰ–ਰਾਹੂਸਮਾਨ (ਹੋ ਗਏ)। [22]ਧਰਮ ਪੂਰਨਮਾਸ਼ੀ ਦਾ ਚੰਦ੍ਰਮਾਂ(ਹੋਗਿਆ [23]ਰਾਜੇ । [24]ਫਰਿਆਦ । [25]ਰਹਤ । [26]ਆਪੋ ਆਪਣਾ । [27]ਮਨੁੱਖਾਂ ਨੇ । [28]ਛੱਡ ਦਿੱਤਾ। [29]ਤਕੜੇ [30]ਧਨ। [31]ਖੋਹ ਲੈਂਦੇ ਹਨ। [32]ਗਰੀਬ ਦੇਖ ਕੇ। [33]ਪਰਾਏ। [34]ਕੰਮ। [35]ਕਰਨ ਵਾਲੇ। [36]ਨਾਸ਼। [37]ਸਣ ਸਿੱਕ੍ਰਣ (ਆਪਣਾ) ਆਪ (ਕੁਟਾਕੇ ਰੱਸੇਦਾ ਰੂਪ ਹੋਕੇ ਦੂਜੇ ਨੂੰ ਬੰਨ੍ਹਣ ਦੇ ਕੰਮ ਆਕੇ) ਦੁਖਦਾਈ ਹੁੰਦੀ ਹੈ। [38]ਪਰਾਇਆ ਧਨ। [39]ਪਰ ਇਸਤ੍ਰੀ । [40]ਪ੍ਰੇਮ। [41]ਟੱਲੀਆਂ ਖੜਕਾ ਮੰਗਣ ਵਾਲੇ ਵਿਰਕ੍ਤ [42]ਜੈਨੀ ਆਂਦੇ ਦੋ ਭੇਦ। [43]ਝਗੜਾ। [44]ਛੇ। [45]ਮਤ । [46]ਝਗੜਿਆਂ। [47]ਖਰਾਬ। [48]ਬਾਰਾਂ। [49]ਰਾਹ। [50]ਸਾਈ ਤੋਂ ਵਿੱਛੁੜੇ । [51]ਬ੍ਰਾਹਮਨ । [52]ਭੈੜੇ ਝਗੜੇ । [53]ਆਪੋ ਵਿਚੀਂ । [54]ਝਗੜਾ । [55]ਸਿਰ । [56]ਮੁਨਾਕੇ

*ਜੋਗੀਆਂ ਦੇ ਬਾਰਾਂ ਪੰਥ ਇਹ ਹਨ:–੧. ਹੇਤੂ । ੨. ਪਾਵ । ੩. ਆਈ ੪. ਗੰਮਯ । ੫. ਪਾਗਲ । ੬. ਗੋਪਾਲ । ੭. ਦਾਸ । ੮. ਕੰਥੜੀ । ੯. ਬਨ । ੧੦. ਧ੍ਵਜ ੧੧. ਚੋਲੀ । ੧੨. ਰਾਵਲ ।

ਦਰਬ[੧] ਨਾਰ[੨] ਮਹਿ ਰਿਦਾ[੩] ਦੁਰਾਸੀ[੪]। ਭਏ ਅਤੀਤ ਕਹਾਇ ਬੈਰਾਗੀ। ਗ੍ਰਿਸਤੀ ਤੇ ਵਧਿ ਮਨ ਦੌ[੫] ਲਾਗੀ ॥ ੧੩ ॥ ਪੰਡਤ ਪਹਰੂਆ[੬] ਕਰਹਿਂ ਸਤੇਈ[੭]। ਰਖਵਾਰੀ ਕੋ ਸਦਨ ਕਰੇਈ[੮] ? ਹੁਤੀ ਬਾਰ[੯] ਰਖਬਾਰ ਨ੍ਰਿਪਾਲਾ[੧੦]। ਪ੍ਰਜਾ ਖੇਤ ਕੋ ਖਾਤਿ ਕੁਢਾਲ[੧੧]* ॥੧੪॥ ਦੋਹਰਾ–॥ ਭਯੋ ਭਾਰ ਧਰ[੧੨] ਪਰ[੧੩] ਅਧਿਕ[੧੪] ਧਰਮ ਧਰਤਿ ਨਹਿਂ ਧੀਰ[੧੫]। ਭਾਉਭਗਤਿ ਨਹਿਂ ਜਗਤ ਮੇਂ, ਬਿਕੁਲ[੧੬] ਭਈ ਭਯ[੧੭] ਭੀਰ[੧੮]॥੧੫॥ ਚੌਪਈ॥ ਏਕੰਕਾਰ ਅਰਾਧਨ ਕੀਨਾ। ਭਨਤਿ[੧੯] ਬੇਨਤੀ ਭਈ ਅਧੀਨਾ। 'ਪਰਮੇਸੁਰ ਪਰ ਪੁਰਖ ਪੁਰਾਤਨ[੨੦]। ਪਰਮ ਪਰਾਵਰਨਾਥ[੨੧] ਸਨਾਤਨ ॥ ੧੬ ॥ ਦੀਨ ਬੰਧੁ[੨੨] ਪ੍ਰਭੁ ਦੀਨ ਦਯਾਲਾ। ਦੀਨਾਨਾਥ[੨੩] ਪ੍ਰੋਖ[੨੪] ਪ੍ਰਤਿਪਾਲਾ। ਅਜਰ[੨੫] ਅਮਰ[੨੬] ਅਨਵੱਦ[੨੭] ਅਭੇਖਾ[੨੮]। ਅਭੈ[੨੯] ਨਿਰੰਜਨ[੩੦] ਅਲਖ ਅਲੇਖਾ[੩੧] ॥੧੭॥ ਕਲਮਲ[੩੨] ਕਲਿ[੩੩] ਕੇ ਕਾਲ[੩੪] ਬਿਥਾਰਾ[੩੫]। ਅਬਹਿ[੩੬] ਭਾਰ ਨਹਿ ਜਾਇ ਸੰਭਾਰਾ। ਅਤਿ[੩੭] ਦੁਸਤਰ[੩੮] ਦੁਖ ਵੇਲਾ ਭਯੋ। ਬਿਨ ਅਵਿਲੰਬ[੩੯] ਜਾਤਿ ਨਹਿਂ ਰਹਯੋ ॥ ੧੮ ॥ ਦੋਹਰਾ॥ ਸਤਿਜੁਗ ਮਹਿਂ ਚਾਰੋਂ ਚਰਨ ਤ੍ਰੇਤੇ ਤੀਨ ਰਹਾਇ। ਦ੍ਵਾਪਰ ਮਹਿਂ ਦੋਊ ਰਹੇ ਕਲਿ ਇਕ ਚਰਨ[੪੦] ਟਿਕਾਇ॥੧੯॥ ਚੌਪਈ॥ ਕਲਮਲ-ਮਯ[੪੧] ਆਯੋ ਕਲਿਕਾਲਾ। ਭਯੋ ਸੁ ਯਾਂਤੇ ਭਾਰ ਬਿਸਾਲਾ[੪੨]। ਏਕ ਚਰਨ ਤੇ ਟਿਕਾ ਨ ਜਾਈ। ਬਿਨ ਅਵਿਲੰਬ ਨ ਥਿਰਤਾ[੪੩] ਪਾਈ ॥੨੦॥ ਏਕੰਕਾਰ! ਬਿਨੈ[੪੪] ਸੁਨਿ ਲੀਜੈ। ਥਿਰ ਹੋਵੇਂ ਕੋ ਅਵਿਲੰਬ ਦੀਜੈ'। ਜੋਤੀ ਰੂਪ ਆਤੁਰੀ ਬਾਨੀ[੪੫]। ਸੁਨਤਿ ਬਿਚਾਰ ਕੀਨਿ ਸੁਖਦਾਨੀ ॥੨੧॥ 'ਇਸ ਕਾਰਜ ਕੋ ਬਹੁਤ ਪਠਾਏ। ਜਾਇ ਤਹਾਂ ਨਿਜ ਪੰਥ ਚਲਾਏ। ਬਿਸਰੇ ਜਾਂ ਕਾਰਜ ਤਹਿਂ ਗਏ।

---

[੧]ਧਨ। [੨]ਇਸਤ੍ਰੀ। [੩]ਵਿਚ ਦਿਲ ਹੈ। [੪]ਭੈੜੀ ਆਸਾ ਵਾਲਾ। [੫]ਤ੍ਰਿਸ਼ਨਾ ਦੀ ਅੱਗ। [੬]ਪਹਿਰੇਦਾਰ। [੭]ਚੋਰੀ। [੮]ਘਰ ਦੀ ਰਖਵਾਲੀ ਕੌਣ ਕਰੇ? [੯]ਵਾੜ। [੧੦]ਰਾਜੇ। [੧੧]ਭੈੜੀ ਤਰ੍ਹਾਂ। [੧੨]ਜ਼ਮੀਨ। [੧੩]ਤੇ। [੧੪]ਬਹੁਤ। [੧੫]ਹੌਸਲਾ। [੧੬]ਵਿਆਕਲ। [੧੭],[੧੮](ਧਰਤੀ) ਭੈ ਨਾਲ ਭੈਭੀਤ ਹੋ ਗਈ (ਅ) ਭੀੜਾ ਪੈ ਗਈ। [੧੯]ਆਖਦੀ ਹੋਈ। [੨੦]ਅਨਾਦੀ। [੨੧]ਦੇਖੋ ਇਸ ਦੇ ਪਹਿਲੇ ਅਧ੍ਯਾਯ ਵਿਖੇ ਮੰਗਲ ਸ੍ਰੀ ਸਤਿਗੁਰੂ ਗੁਰੂ ਨਾਨਕ ਦੇਵ ਜੀ ਦਾ, ਛੰਦ ੫। [੨੨]ਦੀਨਾਂ ਦਾ ਪਿਆਰਾ। [੨੩]ਦੀਨਾਂ ਦਾ ਸੁਆਮੀ। [੨੪]ਗੁਪਤ। [੨੫]ਬੁਢਾਪੇ ਤੋਂ ਬਿਨਾਂ। [੨੬]ਮੌਤ ਤੋਂ ਰਹਿਤ। [੨੭]ਕਥਨ ਤੋਂ ਪਰੇ। [੨੮]ਭੇਖ ਤੋਂ ਰਹਿਤ। [੨੯]ਡਰ ਤੋਂ ਪਾਰ। [੩੦]ਮਾਇਆ ਮੈਲ ਤੋਂ ਪਾਰ। [੩੧]ਲੇਖੇ ਤੋਂ ਰਹਿਤ। [੩੨]ਪਾਪ। [੩੩]ਕਲਿਜੁਗ। [੩੪]ਸਮੇਂ। [੩੫]ਫੈਲ ਗਏ। [੩੬]ਹੁਣ ਤਾਂ। [੩੭]ਬਹੁਤ। [੩੮]ਔਖਾ। [੩੯]ਆਸਰੇ ਦੇ ਬਿਨਾਂ। [੪੦]ਪੈਰ। [੪੧]ਪਾਪ ਰੂਪ। [੪੨]ਬਹੁਤ। [੪੩]ਇਸਥਿਤੀ। [੪੪]ਬੇਨਤੀ। [੪੫]ਦੁਖ ਭਰੀ ਬਾਣੀ।

*ਭਾਈ ਗੁਰਦਾਸ ਜੀ ਨੇ ਬੀ ਏਹੋ ਹਾਲ ਦਿੱਤੇ ਹਨ। ਉਸ ਸਮੇਂ ਦੀਆਂ ਅਨਮਤੀ ਤਾਰੀਖਾਂ ਬੀ ਦੇਸ਼ ਦਾ ਬੁਰਾ ਹਾਲ ਦੱਸਦੀਆਂ ਹਨ।

ਅਪਨੇ ਅਪਨੇ ਮਤਿ ਠਹਿਰਾਏ[੧]॥੨੨॥ਕਿਨਹੁੰ[੨]ਨ ਮਹਿਮਾ ਨਾਮਬਿਥਾਰੀ। ਭਾਉ ਭਗਤਿ ਕੀ ਰੀਤਿ ਨ ਡਾਰੀ। ਜਿਉਂ ਹੋਵਤਿ ਅਵਿਲੰਬਤਿ[੩] ਛੋਨੀ[੪]। ਇਉਂ ਬਿਚਾਰ ਬੋਲੇ ਜਗ ਜੋਨੀ[੫]॥ ੨੩ ॥ 'ਨਾਮ ਕੀਰਤਨ ਬਿਥਰਹੁ ਜਬ-ਹੀ। ਤੁਝ ਅਵਿਲੰਬ ਹੋਇ ਹੈ ਤਬ ਹੀ। ਯਾਂਤੇ ਪ੍ਰਗਟਾਵੋਂ ਜਗ ਆਇ। ਮੋ ਬਿਨ ਹੋਤਿ ਨ ਆਨ[੬] ਉਪਾਇ'॥੨੪॥ਧਰਮ ਧਾਮ[੭] ਧਰ[੮] ਧੀਰਜ ਦੀਨੋ। 'ਪਾਇ ਅਲੰਬ ਹੋਇ ਦੁਖ ਛੀਨੋ[੯]'। ਸੁਨਿ ਕਰਿ ਗਿਰਾ ਗਗਨ[੧੦] ਕੀ ਛੋਨੀ[੪]। ਉਰ ਕਰਿ ਪਰਮ ਹਰਖ ਮੁਖ ਮੋਨੀ॥੨੫॥ਜਗ ਮਹਿਂ ਰਘੁਵਰ[੧੧] ਕੁਲ ਅ-ਕਲੰਕਾ।ਪ੍ਰਗਟੇ ਬੇਦੀ ਕੁਮੁਦ[੧੨] ਮਯੰਕਾ[੧੩]। ਏਕੰਕਾਰ ਧਾਰਿ ਨਿਜ ਰੂਪਾ[੧੪]। ਪ੍ਰਗਟੇ ਸਤਿਗੁਰ ਰੂਪ ਅਨੂਪਾ॥੨੬॥ਦੋਹਰਾ—ਨਿਸ[੧੫] ਕੁਚਾਲ[੧੬]ਕਲਿਕਾਲ ਤਮ[੧੭] ਉਡਗਨ[੧੮]ਦੰਭ[੧੯]ਸਮਾਜ। ਭਏ ਕੁਮੁਦਿ[੧੨]ਸੇ ਅਨਿਕ ਮਤ ਇੰਦੁ[੨੦] ਮੁਹੰਮਦ ਰਾਜ ॥੨੭॥ ਚੌਪਈ—ਤਿਨਕੋ ਹਰਨ ਬਾਲਦਿਨਰਾਊ[੨੧]। ਉਦੋ[੨੨] ਸੁ ਨਾਨਕ ਤੇਜ ਪ੍ਰਭਾਊ। ਬਚਨ ਕਿਰਨ ਜਾਂ ਮਹਿਂ ਪਰਕਾਸ਼ੇ। ਸੰਤ ਤਾਮ-ਰਸ[੨੩] ਹੇਰਿ[੨੪] ਵਿਕਾਸ਼ੇ[੨੫]॥੨੮॥ਦੰਭੀ ਸਮ ਉਲੂਕ[੨੬]ਦੁਖ ਭਾਰੀ। ਕਿੰਕਰ[੨੭] ਕੋਕ[੨੮] ਭਏ ਸੁਖਿਧਾਰੀ। ਆਤਪ ਭਗਤਿ ਜਗਤ ਪਰਕਾਸ਼ੀ।ਨੀਂਦ ਅਵਿ-ਦ੍ਯਾ ਸਿੱਖਨ ਨਾਸ਼ੀ ॥੨੯॥ ਗ੍ਯਾਨ ਨਾਮ ਮਹਿਂ ਨਰਬਰ[੨੯] ਜਾਗੇ। ਕਲ-ਮਲ[੩੦] ਸੁਪਨਾ ਜਿਉਂ ਮਨ ਤ੍ਯਾਗੇ।ਧਰਮ ਧਰਤਿ ਧੀਰਜਕੇ ਹੇਤਾ[੩੧]।ਪ੍ਰਗਟੇ ਸ੍ਰੀ ਬੇਦੀ ਕੁਲਕੇਤਾ[੩੨] ॥ ੩੦ ॥ ਸ੍ਰੀ ਬਾਲਾ ਸੰਧੁਰੁ ਵਾਚ ॥ ਦੋਹਰਾ—ਕਾਰਨ[੩੩] ਗੁਰੁ ਅਵਤਾਰ ਕੋ ਮੈਂ ਬਰਨਜੋ[੩੪] ਚਿਤ ਲਾਇ। ਸੁਨਹੁ ਜਨਮ ਕੀ ਅਬ ਕਥਾ ਸ੍ਰੀ ਅੰਗਦ ਸੁਖਦਾਇ[੩੫] !॥ ੩੧ ॥ ਚੌਪਈ- ਬਾਰ ਦੇਸ਼[੩੬] ਸਭਿ ਦੇਸ਼

[੧]ਇਹ ਵਾਰਤਾ ਬਚਿੱਤ੍ਰ ਨਾਟਕ ਵਿਚ ਬੀ ਹੈ । [੨]ਕਿਸੇ ਨੇ। [੩]ਆਸਰੇ ਵਾਲੀ। [੪]ਪ੍ਰਿਥਵੀ। [੫]ਜਗਤ ਦਾ ਕਾਰਨ, ਪਰਮਾਤਮਾਂ। [੬]ਹੋਰ। [੭]ਧਰਮ ਦੇ ਘਰ ਨੇ। [੮]ਪ੍ਰਿਥਵੀ ਨੂੰ। [੯]ਨਾਸ਼। [੧੦]ਅਕਾਸ਼। [੧੧]ਸ੍ਰੀ ਰਾਮ ਚੰਦ੍ਰ ਜੀ। [੧੨]ਕਵੀਆਂ। [੧੩]ਚੰਦ੍ਰਮਾ ਵਤ। [੧੪]ਇਸਤੋਂ ਮੁਰਾਦ ਉਹੀ ਹੈ ਜੋ ਪੰਜਵੇਂ ਸਤਿਗੁਰਾਂ ਦੀ ਇਸ ਤੁਕ ਤੋਂ ਹੈ 'ਗੁਰ ਨਾਨਕ ਦੇਵ ਗੋਵਿੰਦ ਰੂਪ'। ਇਹ ਪਰਮੇਸ਼ੁਰ ਦਾ ਜੋਨੀ ਵਿਚ ਆਉਣਾ ਨਹੀਂ, ਪਰਮੇਸ਼ੁਰ ਆਦਿ ਗੁਰ ਹੈ, ਉਹਦੀ ਗੁਰੂ ਸ਼ਕਤੀ ਗੁਰ ਨਾਨਕ ਵਿਚ ਪੂਰਨ ਰੂਪ ਲੈ ਕੇ ਪ੍ਰਗਟਦੀ ਹੈ। ਐਉਂ ਗੁਰੂ ਜੀ ਗੋਬਿੰਦ ਰੂਪ ਹਨ। [੧੫]ਰਾਤ੍ਰੀ। [੧੬]ਭੈੜੀਆਂ ਰਸਮਾਂ। [੧੭]ਅਨ੍ਹੇਰਾ। [੧੮]ਤਾਰੇ। [੧੯]ਪਖੰਡ। [੨੦]ਚੰਦ੍ਰਮਾ। [੨੧]ਬਾਲ ਅਵਸਥਾ ਦਾ ਸੂਰਜ। [੨੨]ਪ੍ਰਗਟੇ। [੨੩]ਕਵਲ। [੨੪]ਵੇਖਕੇ। [੨੫]ਖਿੜੇ। [੨੬]ਉੱਲੂ। [੨੭]ਸਿੱਖ, ਦਾਸ। [੨੮]ਚਕਵੀ ਚਕਵਾ। [੨੯]ਚੰਗੇ ਪੁਰਸ਼। [੩੦]ਪਾਪ। [੩੧]ਵਾਸਤੇ। [੩੨]ਬੇਦੀ ਕੁਲ ਦੇ ਨਿਸ਼ਾਨ। [੩੩]ਸਬੱਬ। [੩੪]ਦਸਿਆ ਹੈ। [੩੫]ਹੇ ਸੁਖ ਦੇਣ ਵਾਲੇ ਗੁਰੂ ਅੰਗਦ ਜੀਓ। [੩੬]ਬਾਰ ਦਾ ਦੇਸ਼।

ਨਰੇਸ਼ੂ[੧]।ਗ੍ਰਾਮ ਪ੍ਰਜਾ ਕੋ[੨] ਹਰਤਿ[੩] ਕਲੇਸ਼ੂ[੪]। ਐਰਾਵਤੀ[੫] ਏਕਦਿਸ਼ਿ[੬]ਬਾਰੀ[੭]।
ਸੁੰਦਰ ਰੰਗ ਤਰੰਗ ਉਛਾਰੀ[੮] ॥੩੨॥ ਸੋ ਬਰ[੯] ਬਿਜਨ[੧੦] ਹੋਤਿ ਹੈ ਤਾਂਪੈ[੧੧]।
ਨ੍ਰਿਪਤਾ[੧੨]ਕੋ ਲੱਛਨ[੧੩]ਛਬਿ ਥਾਪੈ[੧੪]।ਚੰਦ੍ਰਭਗਾ[੧੫] ਦਿਸ਼ਿਦੁਤਿਯ[੧੬]ਸੁਹਾਈ।
ਮਾਲ ਤਰੰਗਨਿ[੧੭] ਸੂੰਛ ਉਠਾਈ॥੩੩॥ ਤਾਂਪਰ ਹੋਤਿ ਚਮਰ ਛਬਿ ਭਾਰੀ।
ਮਹਿਮਾਂ ਮਹਾਂ ਜਨਾਵਨ ਕਾਰੀ। ਸਦਾ ਸੁਕਾਲ ਸਸਿਨ[੧੮]ਕੋ ਸਾਲੀ[੧੯]।ਤਹਿਂ
ਦੁਕਾਲ[੨੦] ਕੀ ਕੌਨ ਕੁਚਾਲੀ? ॥੩੪॥ ਸਪਤ ਈਤ[੨੧] ਕੋ ਭੀਤ[੨੨] ਨ ਪਾਵਾ।
ਤਸਕਰ ਕੁਲ[੨੩] ਤਜਿ ਅਨਤ[੨੪] ਪਰਾਵਾ[੨੫] ॥ ਪਥਕ ਜਾਤ[੨੬] ਜਹਿਂ ਮਨ
ਬਿਰਮਾਵਾ[੨੭] । ਹੇਰਿ[੨੮] ਹਿਤੂ ਨਰ[੨੯] ਕੁਟੰਬ ਭੁਲਾਵਾ[੩੦]॥੩੫॥ ਫਲ ਫੂਲਨ
ਦਲਯੁਤ[੩੧] ਤਰੁ ਚਾਰੂ[੩੨]। ਪਥਕ ਹੇਤ ਠਾਢੇ[੩੩] ਸੁਖਕਾਰੂ[੩੪]। ਬਸਹਿਂ ਲੋਕ
ਜਹਿਂ ਸੁਜਨ[੩੫] ਸੁਚਾਲੀ[੩੬]।ਦਯਾ ਧਰਮ ਕੇ ਜੋ ਪ੍ਰਿਤਪਾਲੀ॥੩੬॥ਅਥਿਤ[੩੭]
ਸੇਵ ਮਹਿ ਜਿਨ ਮਨ ਰਾਤਾ।ਗੁਨ ਗ੍ਰਾਹੀ ਸਭਿ ਬਿਦਯਾ ਗਯਾਤਾ।ਉਪਜਹਿਂ
ਜਹਿਂ ਤੁਰੰਗ[੩੮] ਬਹੁ ਸੁੰਦਰ। ਬਲੀ ਤਰਲਤਾ[੩੯] ਗੁਨ ਕੇ ਮੰਦਰ ॥ ੩੭ ॥
ਔਰ ਪਸ਼ੂ ਬਹੁ ਸੁਭਗ[੪੦]ਸੁ ਜਾਤੀ।ਤਿਨਕੀਖਾਨ ਕੀਨਿ ਬਿਧਿ[੪੧]ਖ੍ਯਾਤੀ[੪੨]।
ਜੋ ਐਸ ਦੇਸ਼ ਰੁਚਿਰ[੪੩] ਬਰ[੪੪] ਸਗਰਾ[੪੫]। ਭਾਰਤਖੰਡ ਮਹਿਂ ਸ਼ੁਭਤਿ[੪੬]
ਉਜਗਰਾ[੪੭] ॥ ੩੮ ॥ ਤਿਹ ਮਹਿਂ ਤਲਵੰਡੀ ਭਲ ਨਗਰੀ। ਚਾਰਬਰਨ[੪੮]
ਕਰਿ ਪੂਰਤਿ ਸਗਰੀ। ਜਿਹ ਕੇ ਚਹੁੰਦਿਸ ਬਾਗ਼ ਸੁਹਾਵਾ। ਕੁਸਮ[੪੯]
ਬਾਟਿਕਾ[੫੦] ਬਹੁ ਛਬਿ ਪਾਵਾ॥੩੯॥ ਨਗਰ ਕੋਟ[੫੧]ਦ੍ਰਿਢ ਬਨਯੋ ਉਤੰਗਾ[੫੨]।
ਮਤਸਰ ਧਰਤਾ ਜੋ[੫੩] ਗਿਰਿ ਸੰਗਾ[੫੪] । ਅਟਾ[੫੫] ਘਟਾ ਸੰਗ[੫੬] ਕਰਤਿ

---

[੧]ਸਾਰੇ ਦੇਸ਼ਾਂ ਦਾ ਰਾਜਾ। [੨]ਗ੍ਰਾਮਾਂ (ਰੂਪ)ਪਰਜਾ ਦੇ। [੩]ਦੂਰ ਕਰਦਾ ਹੈ। [੪]ਦੁਖ। [੫]ਰਾਵੀ (ਨਦੀ) ਦਾ। [੬]ਇਕ ਪਾਸੇ। [੭]ਜਲ। [੮]ਉਛਾਲ ਰਿਹਾ ਹੈ। [੯]ਸ੍ਰੇਸ਼ਟ। [੧੦]ਪੱਖਾ। [੧੧]ਉਸਤੇ। [੧੨]ਰਾਜ ਪਨੇ। [੧੩]ਨਿਸ਼ਾਨ। [੧੪]ਥਾਪਿਆਹੈ। [੧੫]ਚਨਾਬ। [੧੬]ਦੂਜੇ ਪਾਸੇ। [੧੭]ਲਹਿਰਾਂ ਦੀ ਪੰਗਤੀ। [੧੮]ਖੇਤੀਆਂਦਾ। [੧੯]ਘਰ। [੨੦]ਕਾਲ਼, ਅੰਨ ਦਾਘਾਟਾ। [੨੧]ਖੇਤੀ ਨੂੰ ਹਾਨੀ ਪਹੁੰਚਾਉਣ ਵਾਲੇ ਸੱਤ ਉਪੱਦ੍ਰਵ:—੧. ਬਰਖਾ ਨਾ ਹੋਣੀ।੨. ਬਹੁਤ ਹੋਣੀ, ੩. ਚੂਹੇ ਪੈਣੇ, ੪. ਮੱਕੜੀ, ੫. ਪੰਛੀਆਂ ਨੇ ਖਾ ਜਾਣਾ, ੬. ਰਾਜਾ ਦੀ ਚੜ੍ਹਾਈ, ੭. ਕੁੰਗੀ। [੨੨]ਡਰ। [੨੩]ਚੋਰਜਾਤੀ। [੨੪]ਹੋਰਥਾਂ। [੨੫]ਦੌੜਗਈ। [੨੬]ਰਾਹੀਆਂ ਦਾਜਾਂਦਿਆਂ। [੨੭]ਜਿਥੇਮਨਮੋਹਤ ਹੋਜਾਂਦਾਹੈ। [੨੮]ਵੇਖਕੇ। [੨੯]ਜਿੱਥੋਂ ਦੇ ਪਿਆਰ ਵਾਲੇ ਮਨੁੱਖ। [੩੦]ਸੰਬੰਧੀ ਭੁੱਲ ਜਾਂਦੇ ਹਨ। [੩੧]ਪੱਤਿਆਂ ਸਮੇਤ। [੩੨]ਸੁਹਣੇ ਬ੍ਰਿੱਛ। [੩੩]ਰਾਹੀਆਂ ਵਾਸਤੇ ਖੜੇ ਹਨ। [੩੪]ਸੁਖ ਦਾਤੇ। [੩੫]ਚੰਗੇ। [੩੬]ਸਦਾ ਚਾਰ ਵਾਲੇ। [੩੭]ਲੋੜਵੰਦ,ਗਰੀਬ। [੩੮]ਘੋੜੇ। [੩੯]ਤ੍ਰਿੱਖੇ। [੪੦]ਚੰਗੇ। [੪੧]ਬਿਧਾਤਾ ਨੇ। [੪੨]ਪ੍ਰਗਟ। [੪੩]ਸੁੰਦਰ। [੪੪]ਚੰਗਾ। [੪੫]ਸਾਰਾ। [੪੬]ਸ਼ੋਭਦਾ ਹੈ। [੪੭]ਪ੍ਰਗਟ। [੪੮]ਬ੍ਰਾਹਮਨ, ਖੱਤ੍ਰੀ, ਵੈਸ਼, ਸੂਦ੍ਰ। [੪੯]ਫੁੱਲ। [੫੦]ਬਗੀਚੇ। [੫੧]ਨਗਰ ਦੁਆਲੇਸਫੀਲ। [੫੨]ਉੱਚੀ। [੫੩]ਜੋਮੁਕਾਬਲਾਕਰਦੀਹੈ। [੫੪]ਪਹਾੜਨਾਲ। [੫੫]ਅਟਾਰੀਆਂ। [੫੬]ਬੱਦਲਾਂ ਨਾਲ

ਬਿਲਾਸਾ[੧]।ਮਨਹੁ ਨਿਰੋਧਨਕੀ[੨] ਹਿਯ[੩]ਆਸਾ॥੪੦॥ ਮੰਦਿਰ ਜਹਿਂ ਸੁੰਦਰ ਛਬਿ ਪਾਈ।ਸਰਬ ਰੁਤਿਨ ਮਹਿਂ ਜੋ ਸੁਖਦਾਈ।ਅਸ਼ਟਾਪਦ[੪]ਸਮ ਬਿਪਨੀ[੫] ਭੂਰੀ[੬]। ਬਨਜ[੭] ਸੌਜ[੮] ਸੋਂ ਆਪਨ[੯] ਪੂਰੀ[੧੦] ॥੪੧॥ ਸ਼੍ਰੀ ਨਾਨਕ ਆਗਮ ਕੇ[੧੧] ਹੇਤੂ[੧੨]।ਰਚਯੋ ਸੁਰਗ ਵਿਧਿ[੧੩]ਸੁਖ ਸੰਕੇਤੂ[੧੪]। ਸੁਰਭੀ[੧੫]ਖੀਰ[੧੬]ਪਯੂਖ[੧੭] ਸਮਾਨਾ।ਸੁਰਸਮ[੧੮] ਸੁੰਦਰ ਮਨੁਜ ਸੁਜਾਨਾ ॥੪੨॥ਜਿਹ ਕੀ ਰਚਨਾ ਹੇਰਿ ਬਚਿੱਤ੍ਰਾ[੧੯]। ਵਿਸ਼ਕਰਮਾ[੨੦] ਹੋਇਓ ਚਿਤ ਚਿੱਤ੍ਰਾ[੨੧]। ਸ਼੍ਰੁਤਿ[੨੨]ਪਾਠੀ ਹੋਤ੍ਰੀ[੨੩] ਤਤਵੇਤ੍ਰਾ।ਖਟਕਰਮੀ[੨੪]ਕ੍ਰਿਤ[੨੫]ਕੈਵਲ[੨੬]ਹੇਤੂ[੨੭] ॥੪੩॥ ਅਸ ਦਿਜਵਰ[੨੮] ਜਹਿਂ ਬਸੇ ਸੁਖਾਰੇ। ਛੱਤ੍ਰੀ ਧਰਮਯੁੱਧ ਹਿਤ ਧਾਰੇ[੨੯]। ਬਨਕ[੩੦] ਧਨੀ ਕ੍ਰਿਤ ਬਨਜ ਬਿਨੀਤਾ[੩੧]।ਬਾਤ ਕੁਸਲ[੩੨]ਬੇਦਨ ਪਥ ਪ੍ਰੀਤਾ॥੪੪॥ਸ਼ੂਦ੍ਰ ਸਭਿਨਿ ਕੀ ਸੇਵ ਕਰੇਈਂ।ਨਿਪੁਨ[੩੩]ਕਾਰ ਨਿਜ ਨਿਜ ਮਹਿਂ ਤੇਈ।ਨਰ ਅਰੋਗਤਾ ਯੁਤਿ[੩੪]ਕੁਸ਼ਲਾਤਾ[੩੫]।ਵੈਦਕ ਪਠਹਿ ਹੇਤੁ ਸਭਿ ਗਯਾਤਾ*।੪੫॥ ਬੇਦੀਬੰਸ ਬਸਹਿਂ ਧਨੁਧਾਰੀ[੩੬]। ਯੁੱਧ ਬੇਦੇਕਾ[੩੭] ਜਿਨਹਿਂ ਸੁਧਾਰੀ। ਤੁੰਡ[੩੮] ਕਾਲਿਕਾ ਪਾਵਕਕੁੰਡਾ[੩੯]। ਯੱਗ ਥੰਭ[੪੦] ਸੇ ਸ਼ੋਭਤਿ ਝੰਡਾ ॥੪੬॥ ਕਿਰਪਨ[੪੧] ਸਮ ਕਾਤੁਰਤਾ[੪੨] ਖੋਇ। ਕਰਵਾਰਨਕੇ[੪੩]ਕੀਨ ਸਰੋਏ[੪੪]। ਦੁਸਟਾਮਿਖ[੪੫] ਬਹੁ ਦੀਨ ਅਹੂਤੀ। ਜਹਿਂ ਸਰਪੀ[੪੬] ਸ਼੍ਰੋਣਤ[੪੭] ਸੰਯੂਤੀ[੪੮]† ॥੪੭॥ ਅਸ ਬੇਦੀ

[੧]ਗੱਲਾਂ ਕਰਦੀਆਂ ਹਨ।[੨]ਰੋਕਣ ਦੀ। [੩]ਦਿਲ ਵਿਚ। [੪]ਚੋਪੜ। [੫]ਮੰਡੀ। [੬]ਸਾਰੀ। [੭]ਵਪਾਰ।[੮]ਸੌਦੇ। [੯]ਹੱਟੀਆਂ। [੧੦]ਭਰੀਆਂ ਹੋਈਆਂ। [੧੧]ਆਵਨਦੇ। [੧੨]ਵਾਸਤੇ। [੧੩]ਬਿਧਾਤਾ ਨੇ [੧੪]ਸੁਖਾਂ ਦਾ ਘਰ। [੧੫]ਗਊਆਂ। [੧੬]ਦੁੱਧ। [੧੭]ਅੰਮ੍ਰਿਤ। [੧੮]ਦੇਵਤਿਆਂਵਰਗੇ। [੧੯]ਸੁੰਦਰ। [੨੦]ਕਾਰੀਗਰੀ ਦਾ ਦੇਵਤਾ। [੨੧]ਹੈਰਾਨ। [੨੨]ਬਦ। [੨੩]ਜਗ ਵਿਚ ਆਹੂਤੀ ਦੇਣ ਵਾਲੇ। [੨੪]ਛੇ ਕਰਮੀ। [੨੫]ਕਰਨ ਵਾਲੇ। [੨੬]ਮੋਖ। [੨੭]ਵਾਸਤੇ,(ਅ)ਹਿਤਵਾਲੇ।[੨੮]ਬ੍ਰਾਹਮਨ।[੨੯]ਪ੍ਰੇਮ ਕਰਨ ਵਾਲੇ।[੩੦]ਵੈਸ਼।[੩੧]ਨੀਤੀ ਸੰਯੁਕਤ ਵਿਹਾਰ।[੩੨]ਚਤੁਰ, ਆਦਰਵਾਲੀਆਂ। [੩੩]ਚਤੁਰ। [੩੪]ਸਹਿਤ। [੩੫]ਪ੍ਰਸਿੰਨਤਾ।[੩੬]ਸ਼ਸਤ੍ਰਧਾਰੀ।[੩੭]ਥੜੀ, ਵੇਦੀ। [੩੮]ਮੁਖ। [੩੯]ਅਗਨਿ ਕੁੰਡ। ਕੁੰਡ, ਚੁਲ੍ਹਾ। [੪੦]ਥੰਮਾਂ। [੪੧]ਸ਼ੂਮ। [੪੨]ਕਮਜ਼ੋਰੀ। [੪੩]ਤਲਵਾਰਾਂ ਦੇ। [੪੪]ਚਮਚੇ। [੪੫]ਦੁਸ਼ਟਾਂ ਦਾ ਮਾਸ। [੪੬]ਘਿਉ। [੪੭]ਲਹੂ। [੪੮]ਸਹਿਤ।

*ਬਾਰ ਦਾ ਇਲਾਕਾ ਉਸ ਸਮੇਂ ਬਹੁਤ ਆਬਾਦ ਸੀ, ਮਗਰੋਂ ਵੈਰਾਨ ਹੋਇਆ, ਹੁਣ ਫੇਰ ਵਸਦਾ ਹੈ। †ਬੇਦੀਆਂ ਦਾ ਖਾਨਦਾਨ ਧਨੁਧਾਰੀ ਸੂਰਬੀਰ ਤੇ ਉਨ੍ਹਾਂ ਦੇ ਯੁੱਧ ਨੂੰ ਯੱਗ ਦੇ ਅਲੰਕਾਰ ਨਾਲ ਦਿਖਾਉਂਦੇ ਹਨ। [ਬੇਦਕਾ] ਯੱਗ ਸਮੇਂ ਅੱਗ ਬਾਲਣ ਵਾਲੇ ਕੁੰਡ ਦੇ ਪਾਸ ਸਮਿੱਗ੍ਰੀ ਰੱਖਣ ਵਾਲੀ ਥੜ੍ਹੀ,ਇੱਥੇ ਯੁੱਧ ਦਾ ਅਸਥਾਨ ਹੀ ਥੜ੍ਹੀ ਹੈ। ਕਾਲਕਾ ਦਾ ਮੁਖ ਭਾਵ ਯੁੱਧ ਦਾ ਉਤਸਾਹ ਹੀ ਅਗਨੀ ਕੁੰਡ ਹੈ,ਯੱਗ ਦਾ ਥੰਭਾ ਕੀ ਹੈ ਜੋ ਝੰਡਾ ਹੈ। ਯਗ ਕਰਤਾ ਨੂੰ ਸੂਮਤਾ ਛੱਡਣੀ ਪੈਂਦੀ ਹੈ, ਇਥੇ ਕਾਇਰਪਣਾ ਛੋੜ ਦਿੱਤਾ ਹੈ। ਯੱਗ ਵਿਚ ਘਿਉ ਤਿਲ ਜਵ ਆਦ ਸਮਿੱਗ੍ਰੀ ਨੂੰ ਚੁੱਕਣ ਲਈ ਚਮਚੇ ਹੁੰਦੇ ਹਨ ਇਥੇ ਕ੍ਰਿਪਾਨਾਂ ਹੀ ਚਮਚੇ ਹਨ।ਦੁਸ਼ਟ ਪੁਰਸ਼ਾਂ ਦਾ ਮਾਸ ਹੀ ਅਹੂਤੀ ਹੈ, ਲਹੂ ਹੀ ਘ੍ਰਿਤ ਹੈ, ਐਸੇ ਬੇਦੀ ਖਾਨਦਾਨ ਤਲਵੰਡੀ ਦੇ ਵਾਸੀ ਹਨ

ਵਾਸੀ ਤਲਵੰਡੀ। ਜਿਨਕੀ ਬਹੁ ਕੀਰਤਿ ਜਗਮੰਡੀ[੧]। ਚਿਰੰਕਾਲ ਤਹਿਂ
ਰਹਿਤਿ[੨]ਬਿਤਾਈ।ਭਾ[੩]ਸ਼ਿਵਰਾਮ[੪] ਤਾਸੁ ਕੁਲਮਾਂਹੀ॥੪੮॥ ਬ੍ਰਿੱਤਿ ਸ਼ਾਂਤਕੀ
ਜਿਨ ਮਨ ਕੀਨੀ।ਜੀਵ[੫] ਰਜ[੬] ਤਮ ਕੀ[੭] ਤਜਿ ਦੀਨੀ। ਹੁਇ ਅਹਿੰਸ[੮]
ਆਯੁਧ[੯] ਕਰ ਛੋਰੇ[੧੦]।ਸ੍ਰੀਪਤਿ[੧੧] ਕੇ ਪਦ ਪਦਮ[੧੨] ਨਿਹੋਰੇ[੧੩] ॥੪੯॥ ਤਿਹ
ਬਨਾਰਸੀ ਨਾਮ ਸੁ[੧੪] ਤੀਯਾ[੧੫]।ਪਤਿਬ੍ਰਤਿ ਧਰਮ ਜਾਸੁ[੧੬] ਦਿਢ[੧੭] ਕੀਆ।
ਤਿਨਤੇ ਸੁਤ[੧੮]ਜੁਗ[੧੯] ਭਏ ਸੁਚਾਲੂ[੨੦]। ਵਡ ਕਾਲੂ ਛੋਟੇ ਸ਼ੁਭਲਾਲੂ॥੫੦॥
*ਵਡਭਾਗੀ ਜੋ ਹੈ ਸ਼ੁਭ ਕਰਮੀ। ਭਗਤਿ ਪਰਾਯਨ[੨੧] ਨਿਸ਼ਚਲ ਧਰਮੀ।
ਜਪਤਪ ਬ੍ਰੱਤ ਨੇਮ ਸਮੁਦਾਏ[੨੨]।ਕਰਤਿ ਬਹੁਤ ਜਿਹ ਜਨਮਬਿਤਾਏ।੫੧।
ਅਨਿਕਜਨਮਕੀ ਇੱਛਾ ਜਾਸੂ।-ਵਿਸ਼ਨੁ†ਹੋਇ ਸੁਤ[੨੩]ਗ੍ਰਜਾਨ ਨਿਵਾਸੂ[੨੪]-।
ਰਿਦੈਕਰਤਿਸੰਕਲਪਵਿਕਲਪਾ।-ਭਗਤ ਅਧੀਨ ਰਿਝੈ[੨੫] ਗੁਨ ਅਲਪਾ[੨੬]
॥੫੨॥ ਜੋ ਮੁਝ ਲਖੈ[੨੭] ਦੀਨ[੨੮] ਗੁਨ ਨਾਂਹੀ। ਭਏ ਸੂਕਰੀ[੨੯] ਸਫਰੀ[੩੦]
ਮਾਂਹੀ। ਕਮਠੀ[੩੧] ਆਦਿਕ ਬਿਮਤਿ[੩੨] ਕੁਜਾਤੀ। ਤਿਨਕੇ ਜਨਮ ਲੀਨ
ਜਗ ਖਜਾਤੀ[੩੩]॥੫੩॥ ਪ੍ਰੇਮ ਡੋਰ ਸੋਂ ਕਰਹਿ ਅਕਰਨੀ[੩੪]।ਕੀਰਤਿ ਬਿਮਲ
ਬੇਦ ਇਮ ਬਰਨੀ[੩੫]। ਅਦਿਤੀ[੩੬]‡ਕੱਸਯਪ[੩੭] ਕੇ ਜਿਮ ਧਾਮਾ[੩੮]। ਉਪ-
ਜਤਿ[੩੯]ਭਏ ਉਪੇਂਦਰ[੪੦]ਨਾਮਾ-॥੫੪॥ਅਸਆਸਾ ਧਰਿ ਅਸੁਰਬਿਨਾਸ਼ੀ[੪੧]।

[੧]ਜਗਤ ਵਿਚ ਕਾਇਮ ਹੋ ਚੁਕੀ ਸੀ। [੨]ਰਹਿੰਦਿਆਂ। [੩]ਹੋਇਆ। [੪]ਬਾਬੇ ਕਾਲੂ ਜੀ ਦਾ ਪਿਤਾ। [੫]ਗੁਜ਼ਰਾਨ। [੬]ਰਜੋਗੁਣੀ। [੭]ਤਮੋਗੁਣੀ। [੮]ਹਿੰਸਾ ਰਹਿਤ। [੯]ਸ਼ਸਤ੍ਰ। [੧੦]ਹੱਥੋਂ ਛੱਡ ਦਿੱਤੇ। [੧੧]ਮਾਇਆ ਦੇ ਮਾਲਕ, ਵਾਹਿਗੁਰੂ ਦੇ। [੧੨]ਚਰਣ ਕਵਲਾਂ ਦੀ। [੧੩]ਸ਼ਰਣ ਲਈ। [੧੪]ਸ੍ਰੇਸ਼ਟ। [੧੫]ਇਸਤ੍ਰੀ ਦਾ। [੧੬]ਜਿਸਨੇ। [੧੭]ਪੱਕਾ। [੧੮]ਪੁੱਤ੍ਰ। [੧੯]ਦੋ। [੨੦]ਸਦਾਚਾਰੀ। [੨੧]ਧਾਰਨ ਵਾਲਾ। [੨੨]ਧਾਰੇ। [੨੩]ਪੁੱਤ੍ਰ। [੨੪]ਗਜਾਨ ਦਾ ਘਰ। [੨੫]ਪ੍ਰਸੰਨ ਹੁੰਦਾ ਹੈ। [੨੬]ਥੋੜੇ ਗੁਣਾਂ ਤੇ ਹੀ। [੨੭]ਜਾਣਨਾ [੨੮]ਗਰੀਬ। [੨੯]ਸੂਰ ਜਾਤੀ। [੩੦]ਮੱਛੀ। [੩੧]ਕਛੂਣੀ। [੩੨]ਬੁੱਧੀ ਬਿਨਾਂ। [੩੩]ਪ੍ਰਗਟ ਹੈ। [੩੪]ਨਾ ਕਰਨ ਵਾਲੀ ਕਰਨੀ ਬੀ ਕਰਦੇ ਹਨ। [੩੫]ਕਹੀ ਹੈ। [੩੬]ਨਾਮ ਹੈ। [੩੭]ਰਿਖੀ ਦਾ ਨਾਮ ਹੈ। [੩੮]ਘਰ। [੩੯]ਪੈਦਾ ਹੋਏ। [੪੦]ਬਾਵਨ। [੪੧]ਦੈਤ ਦੇ ਨਾਸ਼ ਕਰਨ ਵਾਲੇ ਭਗਵਾਨ ਦੀ।

*ਬਾਬੇ ਕਾਲੂ ਜੀ ਦੀ ਪੂਰਬ ਜਨਮ ਦੀ ਕਥਾ ਤੇ ਸ਼ੁਧ ਭਾਵਨਾਂ ਦਾ ਏਥੋਂ ਪ੍ਰਸੰਗ ਟੁਰਿਆ ਹੈ।

†ਹਿੰਦੂ ਧਰਮ ਦੇ ਨਿਸ਼ਚੇ ਵਿਚ ਇਹ ਹੈ ਕਿ ਵਾਹਿਗੁਰੂ ਜੀ ਦਾ ਸਗੁਣ ਸਰੂਪ ਵਿਸ਼ਨੂ ਭਗਵਾਨ ਹੈ, ਜਿਸ ਨੇ ਆਪਣੇ ੨੩ ਅਵਤਾਰ ਵੱਖੋ ਵੱਖ ਸਮਿਆਂ ਵਿਚ ਧਾਰੇ ਹਨ ਤੇ ਚੋਬੀਸਵਾਂ ਅਵਤਾਰ ਅਜੇ ਧਾਰਨਾਂ ਹੈ। ਬਾਬੇ ਕਾਲੂ ਜੀ ਦੇ ਤਪ ਸਮੇਂ ਦੇ ਦਿਲੀ-ਭਾਵ ਨੂੰ ਕਵੀ ਜੀ ਨੇ ਉਨ੍ਹਾਂ ਦੇ ਆਪਣੇ ਨਿਸ਼ਚੇ ਅਨੁਸਾਰ ਇੱਥੇ ਦੱਸਿਆ ਹੈ।

‡ਕੱਸ਼ਪ ਇਕ ਰਿਖੀ ਹੋਏ ਹਨ ਜਿਨ੍ਹਾਂ ਦੀ ਸੁਪਤਨੀ ਦਾ ਨਾਮ ਅਦਿੱਤੀ ਸੀ, ਇਨ੍ਹਾਂ ਦੇ ਘਰ ਹੀ ਬਾਵਨ ਅਵਤਾਰ ਪ੍ਰਗਟ ਹੋਏ ਸਨ।

ਭਯੋ ਨਿਰੰਤਰ ਰੂਪ ਉਪਾਸੀ।ਕਾਲੂ ਨਾਮ ਜਨਮ ਜਬ ਧਾਰਾ।ਪੂਰਨਆਸਾ ਕੀਨਿ ਮੁਰਾਰਾ[੧]॥੫੫॥ਸੁਤ ਕਾਲੂ ਪਿਖ ਪਿਤ ਸ਼ਿਵਰਾਮੂ।ਪਾਨਗ੍ਰਹਨ[੨]ਕਿਯ ਕੀਰਤਿ ਧਾਮੂ।ਤਿਯ[੩]ਪਤਿਬਰਤਾ ਗੁਣਨਿਧਿ ਸੋਊ।ਤਿਹ ਸੁਸ਼ੀਲਤਾ ਕਹਿ-ਸਕ[੪] ਕੋਊ[੫]?॥੫੬॥ ਸਾਧ੍ਵੀ[੬] ਪਾਇਕਾਲ[੭] ਬਹੁ ਕਾਲੂ। ਕਿਯੇ ਬਰਤ ਤਪ ਕਠਨ ਬਿਸਾਲੂ[੮]।ਚਿਰੰਕਾਲ[੯] ਇਵ[੧੦] ਦੰਪਤਿ[੧੧] ਬੀਤਾ। ਹਰਿ ਪਦਪੰਕਜ ਜਿਨ ਮਨ ਪ੍ਰੀਤਾ ॥੫੭॥ ਤਲਵੰਡੀ ਮਹਿੰ ਰਾਇਬੁਲਾਰੂ। ਸੋਦਰ[੧੨] ਸਮ[੧੩] ਕਾਲੂ ਸੰਗ ਪਜਾਰੂ। ਜਿਤੇ ਗ੍ਰਾਮ ਕੋ ਸੋ ਅਧਿਕਾਰੀ[੧੪]।ਸਭਿਕੀ ਦਈ ਕਾਰ ਪਟਵਾਰੀ ॥੫੮॥ ਅਸਬਿਧਿ[੧੫] ਬਿਲਸਤਿ ਅਨਿਕ ਬਿਲਾਸਾ।ਦੰਪਤਿ ਉਰ ਧਰਿਹੀ ਸੁਤ[੧੬] ਆਸਾ।ਸਾਧ੍ਵੀ[੧੭]ਗਰਭ ਧਰਨ ਪੁਨ ਕੀਨਾ।ਜਨਮੀ ਤਨਿਯਾ ਸੁਮਤਿ[੧੮] ਪ੍ਰਬੀਨਾ[੧੯]॥੫੯॥ਹਿਮ ਗਿਰ ਮੈਨਾ ਕੇ* ਘਰ ਮਾਂਹੀ। ਪਾਰਬਤੀ ਜਨਮੀ ਜਿਵਆਹੀ[੨੦]।ਭਈ ਸੁਸ਼ੀਲਾ ਸਭਿ ਗੁਣ ਖਾਨੀ। ਮਨਹੁੰ ਭਗਤਿ ਧਰਿ ਦੇਹਿ ਸੁਹਾਨੀ॥੬੦॥ ਕਾਲ[੨੧] ਬਿਤੀਤ ਭਯੋ[੨੨] ਪਸ਼ਚਾਤਾ[੨੩]। ਕਾਲੂ ਰਤਿ[੨੪] ਲਖਕਰਿ[੨੫] ਜਗਦਾਤਾ[੨੬]।–ਹੋਵੈਂ ਪੁੱਤ੍ਰ ਤਾਸ[੨੭] ਮੈਂ ਜਾਈ†–।ਅਸ ਵਿਚਾਰ ਆਏ ਜਗਰਾਈ[੨੮]।੬੧।ਦੁਤਿਯ[੨੯]ਗਰਭ ਕੋ ਧਾਰਨ ਕੀਨਾ।ਪਤਿ-ਬ੍ਰਤ ਧਰਮ ਜਾਸੁ ਮਨ ਲੀਨਾ।ਜਿਉਂ ਦੁਤੀਆ[੩੦]ਕੋ ਬ੍ਰਿੱਧਤਿ[੩੧]ਚੰਦੂ[੩੨]।ਤਿਹ

[੧]ਵਾਹਿਗੁਰੂ ਨੇ। [੨]ਵਿਵਾਹ। [੩]ਇਸਤ੍ਰੀ। [੪]ਕਹਿ ਸਕੇ। [੫]ਕੌਣ। [੬]ਸ੍ਰੇਸ਼ਟ ਇਸਤ੍ਰੀ। [੭]ਸਮਾਂ। [੮]ਬੜੇ। [੯]ਬਹੁਤ ਚਿਰ। [੧੦]ਇਸਤਰ੍ਹਾਂ। [੧੧]ਇਸਤ੍ਰੀ ਭਰਤਾ ਦਾ। [੧੨]ਭਿਰਾ। [੧੩]ਵਾਂਗ। [੧੪]ਹਾਕਮ। [੧੫]ਇਸਤਰ੍ਹਾਂ। [੧੬]ਪੁੱਤ੍ਰ ਦੀ। [੧੭]ਸ੍ਰੇਸ਼੍ਰ ਇਸਤ੍ਰੀ ਨੇ। [੧੮]ਸ੍ਰੇਸ਼੍ਰ ਬੁੱਧੀ ਵਾਲੀ ਲੜਕੀ ਜਨਮੀ। [੧੯]ਲਾਇਕ। [੨੦]ਜਿਸ ਤਰ੍ਹਾਂ ਸੀ। [੨੧]ਸਮਾਂ। [੨੨]ਗੁਜ਼ਰ ਗਏ ਦੇ। [੨੩]ਪਿੱਛੋਂ। [੨੪]ਪ੍ਰੀਤੀ। [੨੫]ਜਾਨਕੇ। [੨੬]ਜਗਤ ਦੇ ਦਾਤੇ ਨੇ। [੨੭]ਤਿਸਦਾ। [੨੮]ਜਗਤ ਦੇ ਰਾਜੇ। [੨੯]ਦੂਜੇ। [੩੦]ਦੂਜੀ ਤਿੱਥ ਦਾ। [੩੧]ਵਧਦਾ ਹੈ। [੩੨]ਚੰਦ੍ਰਮਾਂ।

*ਪੁਰਾਣ ਵਿਚ ਲਿਖਿਆ ਹੈ ਕਿ ਹਿਮਾਲੇ ਪਹਾੜ ਦੀ ਇਸਤ੍ਰੀ ਦਾ ਨਾਮ ਮੈਨਾ ਸੀ, ਉਸਤੇ ਜੋ ਲੜਕੀ ਜਨਮੀ ਉਸਦਾ ਨਾਮ ਪਾਰਬਤੀ ਰੱਖਿਆ, ਅਰਥਾਤ ਪਰਬਤ ਤੋਂ ਪੈਦਾ ਹੋਣ ਵਾਲੀ। ਪਾਰਬਤੀ ਇਕ ਪੂਜੀ ਜਾ ਰਹੀ ਵਜਕਤੀ ਹੈ, ਇਸ ਕਰਕੇ ਦ੍ਰਿਸ਼ਟਾਂਤ ਵਿਚ ਆਦਰ ਲਈ ਕਵਿ ਨੇ ਵਰਤੀ ਹੈ।

†ਕਵਿ ਜੀ ਦਾ ਆਸ਼ਾ ਵਾਹਿਗੁਰੂ ਨੂੰ ਗਰਭ ਜੋਨਿ ਵਿਚ ਆਉਂਦਾ ਦੱਸਣ ਤੋਂ ਨਹੀਂ ਸਮਝਣਾ ਚਾਹੀਏ, ਭਾਵ ਉਹੋ–ਗੋਬਿੰਦ ਰੂਪਤਾ–ਦਾ ਲੈਣਾ ਚਾਹੀਏ। ਕਵੀ ਜੀ ਇਸੇ ਅਧਜਾਯ ਦੇ ਅੰਤ ਵਿਚ ਜਦ 'ਅਵਤਾਰ' ਦਾ ਜ਼ਿਕਰ ਕਰਦੇ ਹਨ ਤਦ 'ਜਗਤ ਗੁਰੂ' ਦਾ ਜਨਮ ਲੈਣਾ–ਦੱਸਦੇ ਹਨ (ਦੇਖੋ ਅੰਕ ੮੦)। ਤੇ ਪਿੱਛੇ ਵੀ ਦੱਸ ਆਏ ਹਨ–'ਏਕੰਕਾਰ ਧਾਰਿ ਨਿਜ ਰੂਪਾ। ਪ੍ਰਗਟੇ ਸਤਿਗੁਰ ਰੂਪ ਅਨੂਪਾ ॥ ੨੬ ॥' ਵਾਹਿਗੁਰੂ ਗਰਭ ਜੋਨਿ ਵਿਚ ਨਹੀਂ ਆਯਾ। ਪਰ– 'ਆਪਿ ਨਰਾਇਣੁ ਕਲਾਧਾਰਿ ਜਗ ਮਹਿ ਪਰਵਰਿਯਉ'।

ਸਮ ਗਰਭ ਰੂਪ ਸੁਖਕੰਦੂ ॥ ੬੨ ॥ ਜੱਦਪਿ[1] ਭੂਖਨ[2] ਸਕਲ ਉਤਾਰੇ। ਤਦਪਿ[3] ਸੁੰਦ੍ਰਤਾ*ਅਧਿਕ[4] ਉਜਾਰੇ[5]।ਕਾਲੂ ਤਿਯ ਬੈਸੇ ਜਿਸ ਅੰਦਰ।ਅਤਿ ਸ਼ੋਭਾ ਸੋਂ ਲਗੈ ਸੁ ਸੁੰਦਰ॥੬੩॥ਸੁਨਿ ਸੰਦੇਹ[6]ਕਰੈ ਜਿਨ[7]ਕੋਊ।ਕੋਟਿ ਬ੍ਰਹਮੰਡ ਸ਼ੋਭਦਾ ਜੋਊ।ਤਿਹ ਨਿਵਾਸ ਕੀਨੋ ਜਿਹ ਥਾਈਂ।ਕਿਉਂ ਨ ਹੋਇ ਤਿਹ ਸ਼ੋਭ ਸਵਾਈ॥੬੪॥ਜਾਂ ਦਿਨ ਤੇ ਆਏ ਜਗ ਸ੍ਵਾਮੀ। ਭਏ ਸਰਲ ਪੁਰਿ ਮਹਿਂ ਜੇ ਬਾਮੀ[8]।ਸੁਚਿ,ਸੰਤੋਖਿ,ਧਰਮ,ਸਤਿ,ਕਰੁਨਾ। ਅਸ ਸ਼ੁਭ ਕਰਮਨ ਮਹਿਂ ਆ-ਦਰਨਾ[9]॥੬੫॥ਸੀਤ[10]ਸੁਗੰਧਤਿ[11]ਮੰਦ[12]ਸਮੀਰਾ[13]।ਚਲੈ ਜੁ ਹਰਿ ਹੀ ਸਭਿ ਬਿਧਿ ਪੀਰਾ। ਬਾਦਰ[14]ਆਵਹਿਂ ਭਰਿਭਰਿ ਬਾਰੀ[15]। ਬਰਖਹਿਂ ਨਰ ਇੱਛਾ ਅਨੁਸਾਰੀ ॥੬੬॥ਫੂਲਹਿਂ ਫਲਹਿਂ ਬ੍ਰਿੱਖ[16] ਸਮੁਦਾਈ। ਜਨੁ[17] ਅਨੰਦਤਾ[18] ਬਾਹਰ ਆਈ।ਅੰਤਰ ਤਿਨਕੈ ਭਈ ਅਮੇਊ[19]। ਮਨਹੁਂ ਨਰਨ ਦਿਖਰਾਵਹਿ ਤੇਊ।੬੭।ਛਿਤ ਸੋਹਤਿ ਧਰਿ ਨਵ ਸਬਜ਼ਾਈ[20]।ਜਿਹ ਉਰ ਸਭਿ ਤੇ ਅਧਿਕ[21] ਬਧਾਈ। ਜਵ[22] ਜੰਗਮ[23] ਤਲਵੰਡਿ ਅਨੰਦੂ। ਭ੍ਰਾ[24] ਪ੍ਰਵੇਸ਼ ਜਬ ਕੋ ਸੁਖ-ਕੰਦੂ[25]॥੬੮॥ ਅਸ ਜਬ ਬੀਤ ਗਏ ਦਸ ਮਾਸਾ[26]। ਸਰਦ ਸੁੰਦਰੀ ਇੰਦੁ[27] ਪ੍ਰਕਾਸ਼ਾ। ਬਿਮਲ ਅਕਾਸ਼ ਸੋਹਿ ਗਨ ਤਾਰਾ[28]। ਜਿਮ ਜੱਗਯਾਸੀ[29] ਉਰ ਆਚਾਰਾ[30]॥੬੯॥ ਨਿਰਸ[31] ਮੇਘ[32] ਹੁਇ, ਗੇ ਨਿਜ ਦੇਸ਼ੂ। ਜਿਮ[33] ਸਤਿ-ਸੰਗਤਿ ਮਿਟਹਿਂ ਕਲੇਸ਼ੂ। ਊਰਜ[34] ਮਾਸ ਕੀ[35]ਪੂਰਨਮਾਸ਼ੀ†।ਹਰਿਕੀਰਤਿ ਸੋ[36]ਜੌਨ੍ਹ[37]ਪ੍ਰਕਾਸ਼ੀ॥੭੦।ਸੰਬਤ ਨੌ ਖਟ[38]ਸਹਸ[39]ਛਬੀਸਾ[40]। ਭੋ ਅਵਤਾਰ ਪ੍ਰਗਟ ਜਗਦੀਸ਼ਾ। ਭਯੋ‡ ਅਚਾਨਕ[41] ਸਭਿਨਿ ਉਛਾਹਾ[42]।ਬਿਨ ਕਾਰਨ ਮਨ ਲਖਿ ਨ ਸਕਾਹਾ[43]॥੭੧॥ ਧਰਾ[44] ਅਕਾਸ਼ ਬਿਖੈ ਜੋ ਬਾਸੀ[45]।ਮੰਗਲ

[1]ਭਾਵੇਂ। [2]ਗਹਿਣੇ। [3]ਤਾਂਹਵੀ। [4]ਬਹੁਤ। [5]ਪ੍ਰਕਾਸ਼ੇ। [6-7]ਮਤਾਂ ਕੋਈ ਸੰਸਾ ਕਰੇ। [8]ਜਿਹੜੇ(ਨਰ) ਵਿੰਗੇ (ਸਨ ਉਹ ਸਰਲ ) ਸਿੱਧੇ ਹੋ ਗਏ। [9]ਵਰਤਨ ਲਗ ਪਏ। [10]ਠੰਢੀ। [11]ਸੁਗੰਧੀ ਵਾਲੀ। [12]ਧੀਮੀ। [13]ਹਵਾ। [14]ਬੱਦਲ। [15]ਪਾਣੀ। [16]ਦਰਖਤ। [17]ਮਾਨੋਂ। [18]ਖੁਸ਼ੀ। [19]ਨਾ ਸਮਾਵਣ ਵਾਲੀ ਹੋਗਈ। [20]ਧਾਰਕੇ ਨਵੀਂ ਹਰਿਆਵਲ। [21]ਬਹੁਤੀ। [22]ਨਾ ਤੁਰਨ ਵਾਲੇ। [23]ਤੁਰਨ ਵਾਲੇ। [24]ਹੋਇਆ। [25] ਸੁਖਦਾਤੇ ਦਾ। [26]ਦਸ ਮਹੀਨੇ। [27] ਸਰਦ (ਰੁਤ ਦੀ) ਰਾਤ ਦਾ ਚੰਦ੍ਰਮਾਂ। [28]ਤਾਰਿਆਂ ਦੇ ਝੁੰਡ ਸ਼ੋਭਦੇ ਹਨ। [29]ਸਾਧਕ। [30]ਨੇਕ ਚਲਨੀ ਦੇ ਗੁਣ। [31]ਪਾਣੀ ਰਹਤ ਹੋਕੇ। [32]ਬੱਦਲ। [33]ਜਿਸਤਰ੍ਹਾਂ। [34]ਕੱਤਕ ਦੇ। [35]ਮਹੀਨੇ ਦੀ। [36]ਵਾਂਙੂ। [37]ਚਾਂਦਨੀ। [38]ਨੌ ਤੇ ਛੇ ਪੰਦਰਾਂ। [39]ਸੌ। [40]ਛਬੀ, ਅਰਥਾਤ ੧੫੨੬ ਸੰਮਤ। [41]ਅਚਣ ਚੇਤ। [42]ਖੁਸ਼ੀ। [43]ਜਾਣ ਨਾਂ ਸਕੇ। [44]ਜ਼ਮੀਨ ਤੇ। [45]ਵੱਸਣ ਵਾਲੇ।

*ਮੁਰਾਦ ਸਤੋਗੁਣੀ, ਪ੍ਰਭਾਵ ਸ਼ਾਲੀ ਤੇ ਰੂਹਾਨੀ ਸੁੰਦਰਤਾ ਤੋਂ ਹੈ। †ਜ: ਸਾ: ਭਾਈ ਮਨੀ ਸਿੰਘ ਤੇ ਪੁਰਾਤਨ ਜਨਮਸਾਖੀ ਵਿਚ 'ਵੈਸਾਖ ਦੀ ਤ੍ਰਿਤੀਆ' ਲਿਖਿਆ ਹੈ। ‡ਪਾਠਾਂਤ੍ਰ—ਕਰਜੋ—ਬੀ ਹੈ।

ਕਰਹਿਂ ਸਿਮਰ ਅਬਿਨਾਸ਼ੀ।ਲੇ ਨਿਜ ਹਾਥਨਿ ਸੰਖ ਬਜਾਏ।ਜੈ ਜੈ ਮੁਖ ਬਚਨ ਸੁਨਾਏ ॥੭੨॥ ਅਮਰਨ[1] ਮਿਲ ਕਰਿ ਮੱਲਜ[2] ਘਸਾਈ। ਕੁੰਕਮ[3] ਪੁਨ ਘਨਸਾਰ[4] ਮਿਲਾਈ। ਕਾਲੂ ਕੇ ਮੰਦਰ ਪਰ ਚਰਚਹਿਂ[5]। ਮੰਦਾਰਨ ਕੁਸਮਾਂਜਲਿ[6] ਅਰਚਹਿਂ ॥ ੭੩ ॥ ਧਾਇਨ ਸੇਬਨੈਮਾਨ[7] ਕੁਲੀਨਾ[8]। ਭਈ ਪ੍ਰਸੂਤਾ[9] ਅਤਿ ਸੁਖ ਲੀਨਾ।ਅਸ਼ਟਦੀਪ[10]*ਦੀਪਤਿ[11] ਗ੍ਰਿਹ ਜਾਨੋ। ਛਬਿ[12] ਘਟਿ ਗਈ ਬਾਲ ਰਵਿ ਮਾਨੋ[13] ॥ ੭੪ ॥ ਦਿਪਤ[14] ਤੇਜ[15] ਜਿਂਹ ਕਾਂਤਿ ਅਨੂਪਾ। ਬਿਸਮੈ[16] ਧਾਇ[17] ਹੇਰਿ[18] ਸਿਸ ਰੂਪਾ[19]। -ਜਨਮਤਿ ਮ੍ਰਿਦੁਲ[20] ਬਾਲ ਮੁਸਕਾਈ[21]। ਸਗਨ ਕੁਸਗਨ ਨ ਜਾਨਨੋ ਜਾਈ॥੭੫॥ ਅਨਤ[22] ਬਾਲ ਜਨਮਤਿ ਸਭਿ ਰੋਤੇ[23]। ਬਿਗਸਤਿ ਇਹ[24] ਜਿਵ ਆਨੰਦ ਹੋਤੇ-। ਅਲਪ ਬੁੱਧਿ[25] ਕਿਉਂ ਧਾਇ[26] ਲਖਾਹੀ[27]। ਜਨਮ ਮਰਨ ਇਸ ਪੀਰਾ ਨਾਹੀ ॥ ੭੬ ॥ ਦਾਸੀ ਦੌਰਿ ਦਈ ਸੁਧਿ[28] ਕਾਲੂ। 'ਲੇਹੁ ਵਧਾਈ ਅਨੰਦ ਬਿਸਾਲੂ। ਕਾਂਤਿਮਾਨ ਭਾ ਤਾਤ[29] ਤੁਮਾਰੋ।ਮੰਗਲ ਕਰਹੁ ਬਿਬਿਧ ਪਰਕਾਰੋ[30]'॥੭੭॥ਸੁਤ ਉਪਜਨ ਕੇ ਸੁਨਿ ਕਰਿ ਬੈਨਾ।ਮਨਹੁਂ ਜਗਤਸੁਖ ਪ੍ਰਾਪਤਿ ਐਨਾ[31]।ਜਨਮ ਰੰਕ ਜਿਉਂ[32] ਸਦਨ[33] ਸੰਤਾਨਾ[34]।ਆਨ ਲਗਯੋ, ਤਿਉਂ ਉਰ ਹਰਖਾਨਾ ॥ ੭੮ ॥ ਜਸਪਦ[35] ਜਾਇ ਕੀਨ ਇਸ਼ਨਾਨਾ। ਬਸਤ੍ਰਨ ਯੁਤਿ[36] ਜਿਉਂ ਬੇਦ ਬਖਾਨਾ।ਉਰ ਪਰਮੇਸ਼ੁਰ ਕੋ ਕਰਿ ਧਯਾਨਾ। ਬੈਦਨ ਕਰਹਿ ਬੰਦ[37] ਜੁਗ[38] ਪਾਨਾ[39] ॥ ੭੯ ॥ ਇਹ ਬਿਧਿ ਜਨਮ ਭਯੋ ਜਗ ਗੁਰ ਕੋ। ਸੁਖ ਦੇਵਨ ਭਗਤਨਿ ਪੁਨ ਧਰ ਕੋ[40]।ਆਗੈ ਜਿਉਂ ਜਿਉਂ ਭਯੋ ਉਛਾਹੂ[41]। ਸੁਨਹੁ ਕਥਾ ਭਵ[42] ਵਡੇ[43] ਰੁਜ ਦਾਹੂ[44] ॥ ੮੦ ॥

ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਸ੍ਰੀ ਗੁਰੁ ਜਨਮ' ਪ੍ਰਸੰਗ ਬਰਨਨੰ ਨਾਮ ਤ੍ਰਿਤੀਓ ਅਧਯਾਯ ॥ ੩ ॥

---

[1]ਦੇਵਤਿਆਂ ਨੇ। [2]ਚੰਦਨ। [3]ਕੇਸਰ। [4]ਕਪੂਰ। [5]ਛਿੜਕਨ ਲਗੇ। [6]ਕਲਪ ਬ੍ਰਿਛ ਦੇ ਫੁੱਲਾਂ ਦੇ ਬੁਕ। [7]ਦਾਈਆਂ ਕਰਕੇ ਸੇਵਾ ਕਰਨੇ ਯੋਗ। [8]ਚੰਗੀ ਕੁਲ ਦੀ (ਮਾਤਾ ਜੀ)। [9]ਵਿਆਈ। [10]ਅੱਠ ਦੀਵੇ।(ਅ)ਸ਼ਮਾਂਦਾਨ। [11]ਜਗ ਰਹੇ ਹਨ। [12.13](ਉਨ੍ਹਾਂ ਦੀਵਿਆਂ ਦੀ) ਛਬ ਘਟ ਗਈ ਮਾਨੋਂ ਸਵੇਰ ਦਾ ਸੂਰਜ (ਚੜ੍ਹ ਪਿਆ ਹੈ)। [14]ਪ੍ਰਕਾਸ਼ ਰਿਹਾ ਹੈ। [15]ਪ੍ਰਕਾਸ਼। [16]ਅਚਰਜ ਹੋਈ। [17]ਦਾਈ। [18]ਵੇਖਕੇ। [19]ਬਾਲਕ ਦਾ ਰੂਪ। [20]ਕੋਮਲ। [21]ਹੱਸਦਾ ਹੈ। [22]ਹੋਰ। [23]ਰੋਂਦੇ ਹਨ। [24]ਹੱਸਦੇ ਹਨ ਏਹ। [25]ਥੋੜੀ ਬੁਧੀਵਾਲੀ। [26]ਦਾਈ। [27]ਕਿਵੇਂ ਸਮਝੇ ਕਿ। [28]ਖਬਰ। [29]ਪੁੱਤ੍ਰ [30]ਅਨੇਕ ਤਰ੍ਹਾਂ ਦੇ। [31]ਘਰ। [32]ਜਿਵੇਂ ਜਨਮ ਦੇ ਕੰਗਾਲ ਦੇ [33]ਘਰ। [34]ਕਲਪਬ੍ਰਿੱਛ। [35]ਛੇਤੀ। [36]ਕਪੜਿਆਂ ਸਮੇਤ। [37]ਜੋੜਕੇ। [38]ਦੋਵੇਂ। [39]ਹੱਥ। [40]ਧਰਤੀ ਨੂੰ ਤੇ ਭਗਤਾਂ ਨੂੰ। [41]ਖੁਸ਼ੀ। [42]ਸੰਸਾਰ ਦੇ। [43]ਵਡੇ। [44]ਰੋਗਾਂ ਨੂੰ ਸਾੜਨ ਵਾਲੀ। *ਅਸ਼ਟਦੀਪ ਨਾਮ ਅੱਠ ਮੁਖੀਏ ਸ਼ਮਾਦਾਨ ਦਾ ਬੀ ਹੈ।

# ਅਧ੍ਯਾਯ ਚੌਥਾ

[ਗੁਰੂ ਜੀ ਦਾ ਅਵਤਾਰ ਉਤਸਾਹ ਤੇ ਨਾਮ ਧਰਨਾ]

ਕਬਿੱਤ—ਅੰਧ ਜੁ ਬਧਰ ਪਿੰਗ ਨਗਨ ਮ੍ਰਿਤਕ ਛੰਦ ਰੁਕਤ ਅਪਾਰਥ ਕੀ, ਸਮਝ ਨ ਆਵਈ। ਵੈਰ ਦੇਸ਼ ਕਾਲ ਗਨ ਅਗਨ ਨਵੋਂ ਹੀ ਰਸ ਬਿਬਧਾ-ਲੰਕਾਰ ਹੂੰ ਕੋ ਭੇਦ ਨਹਿੰਪਾਵਈ।ਕੋਊ ਗੁਨ ਹੈ ਨ ਮੈਂ ਭਨਤਿ ਮੰਧ ਜਾਨੋ ਮਨ ਗੁਨੀਅਨ ਹਾਸ ਜੋਗ ਅਟਪਟੀ ਜਾਵਈ।ਏਕ ਗੁਨ ਧਾਮੈ ਸੁ ਬਿਦਤ ਸ਼੍ਰੁਤਿ ਸੰਤ ਸੁਨੋ ਸਤਿਗੁਰੂ ਕੀਰਤਿ ਸੁ ਨਿਰਮਲ ਭਾਵਈ ॥ ੧ ॥

ਅੰਧ=ਕਵਿਤਾ ਦਾ ਇਕ ਦੂਖਣ, ਜਿਸ ਵਿਚ ਪਿਛਲੇ ਮੰਨੇ ਪ੍ਰਮੰਨੇ ਕਵੀਆਂ ਦੇ ਬੰਨ੍ਹੇ ਹੋਏ ਤ੍ਰੀਕੇ ਦੇ ਉਲਟ ਕੁਛ ਕਿਹਾ ਜਾਏ।

ਬਧਰ=ਬਧਿਰ—ਬੋਰਾ, ਕਵਿਤਾ ਦਾ ਇਕ ਦੂਖਣ, ਰਚਨਾਂ ਵਿਚ ਪਏ ਕਿਸੇ ਪਦ ਦਾ ਦੂਸਰਾ ਅਰਥ ਪਹਿਲੇ ਦਾ ਵਿਰੋਧੀ ਹੋਵੇ।

ਪਿੰਗ=ਪਿੰਗਲੀ—ਕਵਿਤਾ ਦਾ ਇਕ ਦੂਖਣ, ਜਿਸ ਵਿਚ ਛੰਦ ਘੱਟ ਵੱਧ ਲਗਦਾ ਹੋਵੇ।

ਨਗਨ=ਨੰਗੀ, ਕਵਿਤਾ ਦਾ ਇਕ ਦੋਖ ਜਿਸ ਵਿਚ ਅਲੰਕਾਰ ਕੋਈ ਨਾ ਹੋਵੇ।

ਮ੍ਰਿਤਕ=ਮੋਈ ਹੋਈ—ਇਕ ਕਵਿਤਾ ਦਾ ਦੂਖਣ, ਜਿਸ ਕਵਿਤਾ ਵਿਚ ਅਰਥ ਕੋਈ ਨਾ ਬਣੇ।

ਛੰਦ=ਨਜ਼ਮ, ਕਵਿਤਾ।

ਰੁਕਤ=ਰੁਕਤ ਤੋਂ ਮੁਰਾਦ ਪੁਨਰੁਕਤਿ ਹੈ। ਕਿਸੇ ਇਕ ਗੱਲ ਨੂੰ ਬਾਰਬਾਰ ਕਹਿਣਾ। ਅਰਥ ਭਾਵ ਉਹੋ ਹੋਵੇ, ਤੇ ਬੇਲੋੜਾ ਕਹਿਣਾ।

ਅਪਾਰਥ=ਜਿਸ ਕਵਿਤਾ ਵਿਖੇ ਐਸੇ ਬਚਨ ਕਹੇ ਹੋਣ ਜਿਸ ਦੇ ਅਰਥ ਕੀਤਿਆਂ ਗੱਲ ਅਟਪਟੀ ਬਣੇ।

ਵੈਰ=ਵਿਰੋਧ। ਦੇਸ਼=ਸਥਾਨ। ਕਾਲ=ਸਮਾਂ।

ਕਵਿਤਾ ਦੇ ਦੋ ਦੂਸ਼ਣ, 'ਦੇਸ਼ ਵਿਰੋਧ' ਤੇ 'ਕਾਲ ਵਿਰੋਧ'।

ਦੇਸ਼ ਵਿਰੋਧ—ਜਿਹੜੀ ਸ਼ੈ ਜਿਸ ਦੇਸ਼ ਵਿਚ ਨਾ ਹੋਵੇ ਉਸ ਦੇਸ਼ ਵਿਚ ਵਰਣਨ ਕਰਨੀ।

ਕਾਲ ਵਿਰੋਧ—ਜਿਹੜੀ ਸ਼ੈ ਜਿਸ ਸਮੇਂ ਨਾ ਹੋਵੇ ਉਸ ਸਮੇਂ ਵਿਚ ਵਰਣਨ ਕਰਨੀ।

ਗਨਅਗਨ=ਪਿੰਗਲ ਵਿਚ ਜੋ ਵਜ਼ਨ ਲਈ ਗਣ ਰਖੇ ਹਨ ਓਹ ਕੁਛ ਸ਼ੁਭ ਗਣ ਤੇ ਕੁਛ ਅਸ਼ੁਭ ਗਣ ਮੰਨੇਜਾਂਦੇ ਹਨ। ਅਸ਼ੁਭ ਗਣ ਨੂੰ

ਕਵੀ 'ਅਗਣ' ਕਹਿੰਦੇ ਹਨ ।

(ੳ) ਚੰਗੇ ਗਣ ਇਹ ਹਨ:—ਮਗਣ, ਨਗਣ, ਭਗਣ, ਯਗਣ।

(ਅ) ਅਸ਼ੁਭ ਗਣ=ਸਗਣ, ਤਗਣ, ਰਗਣ, ਜਗਣ* ।

ਇਨ੍ਹਾਂ ਨੂੰ ਸਮਝਣ ਤੇ ਵਰਤਣ ਦੀ ਜਾਚ ਨਾ ਹੋਣੀ ਗਣ ਅਗਣ ਦੀ ਬੇਸਮਝੀ ਹੈ।

ਨਵੋਂ ਹੀ ਰਸ=ਕਾਵ੍ਯ ਵਿਚ ਨੌ ਰਸ ਗਿਣੀਂਦੇ ਹਨ, ਸਾਰੀ ਹਿੰਦੀ ਕਵਿਤਾ ਇਨ੍ਹਾਂ ਰਸਾਂ ਵਿਚ ਹੀ ਘੁੰਮਦੀ ਹੈ। ਰਸ ਏਹ ਹਨ:— ਸ਼ਿੰਗਾਰ, ਬੀਰ, ਹਾਸ੍ਯ, ਰੌਦ੍ਰ, ਭਯਾਨਕ, ਕਰੁਣਾ, ਬੀਭਤਸ, ਅਧਭੁਤ, ਸ਼ਾਂਤਿ।

ਇਨ੍ਹਾਂ ਰਸਾਂ ਨੂੰ ਸਮਝੇ ਬਿਨਾਂ ਇਨ੍ਹਾਂ ਦੇ ਮੇਲ ਅਨਮੇਲ ਕਰਨੇ ਯਾ ਇਨ੍ਹਾਂ ਦੇ ਸਥਾਈ ਸੰਚਾਰੀ ਭਾਵਾਂ ਆਦਿ ਵਿਚ ਸੰਕੇਤ ਤੋਂ ਉਲਟ ਕਰਨਾ ਇਹ ਨੌ ਰਸਾਂ ਦੀ ਬੇਸਮਝੀ ਹੈ । ਜੇ ਨਵਾਂ ਰਸਾਂ ਵਿਚੋਂ ਕੋਈ ਰਸ ਨਾ ਵਰਣਨ ਹੋਵੇ ਤਾਂ ਹੀਨ ਰਸ ਕਵਿਤਾ ਹੈ, ਅਥਵਾ ਰਸ ਵਰਣਨ ਕਰਦਿਆਂ ਰਸ ਬਿਰੱਸਾ ਹੋ ਜਾਵੇ ।

ਬਿਬਧਾਲੰਕਾਰ=ਨਾਨਾ ਪ੍ਰਕਾਰ ਦੇ ਅਲੰਕਾਰ (ਜੋ ਕਵਿ ਜਨ ਕਵਿਤਾ ਨੂੰ ਸੁਹਣਾ ਕਰਨੇ ਲਈ ਵਰਤਦੇ ਹਨ, ਇਸ ਵਿਸ਼ੇ ਤੇ ਕਈ ਗ੍ਰੰਥ ਲਿਖੇ ਹੁੰਦੇ ਹਨ) ਉਪਮਾ, ਅਨੁਪ੍ਰਾਸ, ਉਤਪ੍ਰੇਛਾ ਆਦਿ ਸੈਂਕੜੇ ਅਲੰਕਾਰ ਹਨ, ਕਵਿ ਜੀ ਕਹਿੰਦੇ ਹਨ ਕਿ ਇਨ੍ਹਾਂ ਦੇ ਭੇਦ ਪ੍ਰਤਿ ਭੇਦ ਮੈਨੂੰ ਨਹੀਂ ਆਉਂਦੇ।

**ਅਰਥ** (ਮੈਨੂੰ ਅਪਣੀ ਕਵਿਤਾ ਵਿਚ ਪੈ ਰਹੇ ਦੂਖਣਾਂ ਦੀ ਜੈਸੇ ਕਿ) ਅੰਨ੍ਹੀ, ਬੋਲੀ, ਪਿੰਗਲੀ, ਨੰਗੀ, ਮੋਈ ਹੋਈ, ਪੁਨਰੁਕਤੀ ਵਾਲੀ, ਅਰਥ ਹੀਨ, ਦੇਸ਼ ਕਾਲ ਦੇ ਵੈਰ, ਗਨ, ਅਗਨ ਵਾਲੀ ਦੀ ਸਮਝ ਨਹੀਂ ਆ ਰਹੀ, (ਇਸੀ ਤਰ੍ਹਾਂ ਕਵਿਤਾ ਦੇ ਭੂਖਣਾਂ ਦੇ ਨਿਬਾਹ ਵਿਚ ਜੈਸੇ ਕਿ) ਨਵਾਂ ਰਸਾਂ ਤੇ ਨਾਨਾਂ ਪ੍ਰਕਾਰਾਂ ਦੇ ਅਲੰਕਾਰ ਦੇ (ਵਰਣਨ ਕਰਨ ਦੇ) ਭੇਦ (ਪਰਿ-ਭੇਦ ਹੁੰਦੇ ਹਨ, ਸੋ ਮੈਨੂੰ) ਨਹੀਂ ਆ ਰਹੇ।

(ਇਸ ਕਰਕੇ ਮੇਰੀ ਕਵਿਤਾ ਵਿਚ) ਕੋਈ ਗੁਣ ਨਹੀਂ ਹੈ, ਮੈਂ (ਆਪ) ਆਖ ਰਿਹਾ ਹਾਂ (ਤੇ ਹੇ) ਗੁਣੀ ਜਨੋਂ ! (ਤੁਸੀਂ ਬੀ) ਮਨ ਵਿਚ ਜਾਣਦੇ ਹੋ (ਕਿ ਮੇਰੀ ਕਵਿਤਾ) ਅਟਪਟੀ ਤੇ ਹਾਸੋਹੀਣੀ ਹੈ,

ਹਾਂ, ਇਕ ਗੁਣ ਇਸ ਵਿਚ ਪ੍ਰਤੱਖ ਹੈ, ਕੰਨਾਂ ਨਾਲ ਸੁਣੋ ਹੇ ਸੰਤ ਜਨੋਂ ।

*ਮਗਨ, ਨਗਨ, ਭਨਿ ਭਗਨ ਔ ਯਗਨ ਸਦਾ ਸ਼ੁਭ ਆਨ।
ਜਗਨ ਰਗਨ ਸੌਂ ਸਗਨ ਕੋ ਤਗਨਹਿ ਅਸ਼ੁਭ ਬਖਾਨ ॥ ੧੮ ॥ [ਕਵਿ ਪ੍ਰਿਯਾ

(ਇਸ ਵਿਚ) ਸਤਿਗੁਰੂ ਜੀ ਦੀ ਕੀਰਤੀ ਨਿਰਮਲ (ਤੇ ਮਨ ਨੂੰ) ਭਾਉਣ ਵਾਲੀ (ਵਰਣਿਤ) ਹੈ ।

**ਭਾਵ**—ਕਵਿ ਜੀ ਕਾਵਯ ਦੇ ਪੰਡਤ ਹਨ, ਤੇ ਏਹ ਕੁਛ ਨਿੰਮ੍ਰਤਾ ਨਾਲ ਆਖ ਰਹੇ ਹਨ, ਪ੍ਰੰਤੂ ਇਕ ਕਟਾਖਯ ਬੀ ਇਸ ਵਿਚ ਹੈ ਕਿ ਇਸ ਕਵਿਤਾ ਵਿਚ ਤੁਕਬੰਦੀਏ ਯਾ ਦਰਬਾਰੀ ਕਸਬੀਏ ਕਵੀਆਂ ਵਾਕੂ ਮੈਂ ਨਿਰਾ ਬੱਝੇ ਕਾਇਦਿਆਂ ਦੀ ਖ਼ਾਨਾਪੂਰੀ ਵਾਲੀ ਕਵਿਤਾ ਨਹੀਂ ਘੜ ਰਿਹਾ; ਮੈਂ, ਜੋ ਸੁਤੇ ਸਿੱਖ ਅਪਣੇ ਅਰਮਿੀ ਪ੍ਰਵਾਹ ਵਿਚ ਉਚਾਰੀ ਜਾਂਦੀ ਹੈ, ਉਚਾਰਦਾ ਹਾਂ ।

ਕਿਉਂਕਿ ਪ੍ਰਯੋਜਨ ਛੰਦਾ ਬੰਦੀ ਨਹੀਂ ਪਰ ਸਤਿਗੁਰ ਦੀ ਕੀਰਤੀ ਹੈ । ਕੀਰਤੀ ਚਿੱਤ ਦੇ ਪ੍ਰੇਮ ਵਿਚੋਂ ਨਿਕਲਦੀ ਹੈ ਤੇ ਪ੍ਰੇਮ ਅਸਲੀ ਰੱਬੀ ਉੱਚੀ ਕਵਿਤਾ ਦਾ ਮੂਲ ਕਾਰਣ ਹੈ, ਸੋ ਨਿੰਮ੍ਰਤਾ ਦੇ ਲਹਿਜੇ ਵਿਚ ਕਵਿ ਜੀ ਤੋਂ ਉਨ੍ਹਾਂ ਦੀ ਕਵਿਤਾ ਦੇ 'ਸੁਤੇ ਆਈ' ਤੇ 'ਪ੍ਰੇਮ ਤੋਂ ਉਪਜੀ' ਕਵਿਤਾ ਦੀ ਸੂਚਨਾ ਹੋ ਰਹੀ ਹੈ । ਇਹ ਗਲ ਅਗਲੇ ਦੋਹੇ ਤੋਂ ਬੀ ਪ੍ਰਗਟ ਹੁੰਦੀ ਹੈ:—

ਦੋਹਰਾ॥ ਨੋਰਾ[1] ਸੁਰਸਰਿ[2] ਬਕ੍ਰਗਤਿ[3] ਗੁਨੀ ਨ ਔਗੁਨ ਜਾਨ। ਸਾਦਰ[4] ਸੋ ਤਿਹ ਮਹਿਂ ਸਦਾ ਕਰਿਹੈਂ ਪਾਨ ਸ਼ਨਾਨ* ॥ ੨ ॥ ਸ੍ਰੀ ਬਾਲਾ ਸੰਧੁਰੁ ਵਾਚ ॥

ਚੌਪਈ॥ ਕਹਿ ਬਾਲਾ ਸ੍ਰੀ ਅੰਗਦ ਸੁਨੀਏ । ਸ੍ਰੀ ਗੁਰੁ ਕਥਾ ਬਿਮਲ[5] ਗੁਨ ਗੁਨੀਏ । ਭਈ ਭੋਰ[6] ਨਿਜ ਦਾਸ ਬੁਲਾਯਾ। 'ਦਿਜਬਰ[7] ਸਦਨ[8] ਜਾਹ ਤੂੰ ਧਾਯਾ[9] ॥ ੩ ॥ ਦੈਵਗ[10] ਜੋ ਹਰਿਦਯਾਲ[11] ਪ੍ਰਬੀਨਾ । ਆਨਹੁ[12] ਤਾਂਹਿ ਬਿਲੰਬ ਬਿਹੀਨਾ[13]' । ਸੁਨਤਿ ਦਾਸ ਦਿਜ ਸਦਨ ਸੁ ਜਾਈ। ਦਰ ਪਰ[14] ਤਿਸ਼ਟਿ[15] ਗੁਹਾਰ[16] ਸੁਨਾਈ॥੪॥ਸ੍ਰਤਵਾ[17] ਬਚਨ ਬਿੱਪ੍ਰ[18] ਹਰਿਦਯਾਲਾ। ਆਲਯ ਦਰ ਨਿਕਸਯੋ ਤਤਕਾਲਾ[19]। 'ਦਿਜਜੂ! ਕਾਲੂ ਮੁਝਹਿ ਪਠਾਯਾ । ਚਲਹੁ ਆਪ, ਤਤਕਾਲ ਬੁਲਾਯਾ'॥੫॥ ਕਹਿ ਦਿਜ 'ਹੌਂ ਆਵੋਂ ਕਰਿ ਪੂਜਾ। ਬਹੁਰਿ ਕਰੋਂ ਨਹਿਂ ਕਾਰਜ ਦੂਜਾ' । ਸੁਨਿ ਉੱਤਰ ਕੋ ਤਿਹ ਛਿਨ ਦਾਸਾ। ਕਾਲੂ ਪਾਸ ਕਰੀ ਅਰਦਾਸਾ ॥ ੬ ॥ ਘਟੀ ਪਾਂਚ ਲੌ ਅਰੁਨਾ[20] ਕਰਿਕੈ । ਆਯੋ ਦ੍ਵਿਜ ਸ਼ੁਭ ਸ਼ਗੁਨ ਬਿਚਰਿਕੈ । ਕਾਲੂ ਕੋ ਸ੍ਵਸਤੈਨ[21] ਸੁਨਾਯੋ।ਪਿਖ ਉਛਾਹ ਕੋ ਉਰ ਹੁਲਸਾਯੋ[22] ॥੭॥ ਦੋਹਰਾ॥ ਦਿਜਬਰ ਕੋ ਲੈ ਅਜਰ ਮਹਿਂ[23]

[1]ਪ੍ਰਵਾਹ । [2]ਗੰਗਾ । [3]ਵਿੰਗਾ ਚਲਨਾ । [4]ਸਤਿਕਾਰ ਨਾਲ । [5]ਨਿਰਮਲ । [6]ਸਵੇਰ ਹੋਈ ਤੋਂ । [7]ਬ੍ਰਹਮਨ ਦੇ । [8]ਘਰ । [9]ਦੌੜਕੇ ਜਾਹ । [10]ਜੋਤਸ਼ੀ। [11]ਪੰਡਿਤ ਦਾ ਨਾਉਂ ਹੈ । [12]ਲਿਆ। [13]ਦੇਰੀ ਤੋਂ ਬਿਨਾਂ, ਛੇਤੀ । [14]ਦਰਵਾਜੇ ਤੇ । [15]ਖੜੋਕੇ । [16]ਅਵਾਜ਼ । [17]ਸੁਣਕੇ । [18]ਬ੍ਰਹਮਨ। [19]ਘਰ ਦੇ ਬੂਹਿਓਂ ਛੇਤੀ ਨਿਕਲਿਆ। [20]ਪੂਜਾ। [21]ਆਸ਼ੀਰਵਾਦ। [22]ਪ੍ਰਸੰਨ ਹੋਇਆ। [23]ਘਰ ਦੇ ਵੇਹੜੇ ਵਿਚ।

*ਜਿਵੇਂ ਗੰਗਾ ਦਾ ਪ੍ਰਵਾਹ ਵਿੰਗਾ ਟੇਢਾ ਅਟਪਟਾ ਚਲਦਾ ਹੈ, ਪਰ ਗੁਣੀ ਇਸ ਔਗੁਣ ਵਲ ਨਹੀਂ ਤੱਕਦੇ, ਗੰਗਾ ਜਲ ਦੀ ਤਾਜ਼ਗੀ ਤੇ ਠੰਢ ਆਦਿ ਗੁਣਾਂ ਨੂੰ ਆਦਰ ਦੇਂਦੇ ਹਨ ।

ਸਾਦਰ[1] ਆਸਨ ਡਾਸ। ਬੈਠਾਯੋ ਬਹੁ ਭਾਉ [2]ਕਹਿ ਆਪ ਬੈਸ ਤਿਸੁ ਪਾਸ।
੮ ॥ ਚੌਪਈ॥ ਕਹਿ ਕਾਲੂ 'ਸੁਨਿ ਸ੍ਰੋਨ ਦਿਜਿੰਦੂ[3]! ਦਯੋ ਸਦਨ ਮਮ[4] ਤਾਤ[5]
ਗੁਬਿੰਦੂ[6]। ਮੁਝ ਪਰ ਨਿਜ[7] ਅਨੁਕੰਪਾ[8] ਧਾਰਹੁ। ਸੋਧ ਮਹੂਰਤ ਲਗਨ
ਵਿਚਾਰਹੁ॥ ੯ ॥ ਭੇਦ ਸੁਭਾਸੁਭ[9] ਸਭਿ ਲਖਿ ਲੀਜੈ[10]। ਭਵਪੱਤ੍ਰੀ[11] ਇਸ-
ਕੀ ਲਿਖਿ ਦੀਜੈ'। 'ਕੁੰਕਮ[12] ਕਾਗਦ ਕਾਲੂ! ਆਨਹੁ । ਗਣਪਤਿ ਪੂਜ
ਗ੍ਰਿਹਨ[13] ਸਨਮਾਨਹੁ* ॥੧੦॥ ਬਾਲਕ ਸ਼ਬਦ ਲੇਯ ਜੋ ਜਨਮਾ। ਸੋਊ
ਸ਼ਬਦ ਸੁਨਾਉ ਸ਼੍ਰਵਨਮਾ[14]। ਭਯੋ ਕਾਲ ਕਿਸੁ[15] ਜਨਮ ਸੁਨਾਵਹੁ। ਬੂਝਹੁ[16]
ਧਾਇ[17] ਹਜ਼ੂਰ ਬੁਲਾਵਹੁ' ॥੧੧॥ ਸ੍ਰੀ ਨਾਨਕ ਕੀ ਦੌਲਤ[18] ਦਾਈ। ਸੋ
ਕਾਲੂ ਤਤਕਾਲ ਬੁਲਾਈ। ਪਠੇ ਦਾਸ ਸਭਿ ਸੌਜ[19] ਮੰਗਾਈ। ਜੋ ਜੋ ਦਿਜ-
ਬਰ ਦੀਨਿ ਰਜਾਈ[20]॥ ੧੨॥ ਦੋਹਰਾ ॥ ਗ੍ਰਿਹਭਿਖੇਕ[21] ਕੀ ਵਸਤੁ ਸਭਿ
ਕਾਲੂ ਤਹਿੰ ਤੇ ਲਯਾਇ। ਬਹੁਰੋ[22] ਬੈਸਯੋ[23] ਪਾਸ ਬਿਪ[24] ਬਦਨਹਿ[25] ਬਚਨ
ਅਲਾਇ[26] ॥ ੧੩ ॥ ਚੌਪਈ॥ 'ਘਟੀ ਏਕ[27] ਦੋ ਜਾਮ[28] ਤ੍ਰਿਜਾਮਾ[29] ।
ਬਿਤੀ ਹੁਤੀ[30] ਸਿਸ[31] ਭਵ[32] ਅਭਿਰਾਮਾ[33]' । 'ਕੌਨ ਸ਼ਬਦ ਲੇ ਉਪਜਯੋ
ਬਾਲਿਕ? । ਧਾਇ[34] ! ਬਤਾਵਹੁ ਸੋ ਤਤਕਾਲਿਕ' ॥ ੧੪ ॥ ਬੋਲੀ ਬਚਨ

---

[1]ਆਦਰ ਨਾਲ। [2]ਪ੍ਰੇਮ। [3]ਹੇ ਸ੍ਰੇਸ਼ਟ ਬ੍ਰਾਹਮਣ! [4]ਮੇਰੇ ਘਰ। [5]ਪੁੱਤ੍ਰ। [6]ਰੱਬ ਨੇ। [7]ਅਪਨੀ। [8]ਕਿਰਪਾ। [9]ਚੰਗਾ ਮਾੜਾ। [10]ਜਾਣ ਲਓ। [11]ਜਨਮ ਪੱਤ੍ਰੀ। [12]ਕੇਸਰ। [13]ਗ੍ਰੈਹਾਂ ਨੂੰ। [14]ਮੇਰੇ ਕੰਨਾਂ ਵਿਚ। [15]ਕਿਸ ਵਕਤ। [16]ਪੁੱਛੋ। [17]ਦਾਈ ਨੂੰ। [18]ਦਾਈ ਦਾ ਨਾਮ। [19]ਚੀਜ਼, ਸਮਿੱਗ੍ਰੀ। [20]ਆਗਿਆ। [21]ਗ੍ਰੈਹਾਂ ਨੂੰ ਪੂਜਣ। [22]ਫੇਰ। [23]ਬੈਠਾ। [24]ਬ੍ਰਾਹਮਣ ਦੇ ਪਾਸ। [25]ਮੁਖ ਤੋਂ। [26]ਕਹਿਆ। [27]ਘੜੀ ਇਕ। [28]ਦੋ ਪਹਿਰ। [29]ਰਾਤ। [30]ਗੁਜ਼ਰੀ ਹੋਈ ਸੀ। [31]ਬਾਲਕ। [32]ਜਨਮਿਆ ਹੈ। [33]ਸੁੰਦਰ। [34]ਹੇ ਦਾਈ!

*ਸਿੱਖੀ ਅਜੇ ਪ੍ਰਚਾਰ ਨਹੀਂ ਹੋਈ ਸੀ, ਸ੍ਰੀ ਕਾਲੂ ਜੀ ਖੱਤਰੀ ਹਿੰਦੂ ਸੇ, ਉਨ੍ਹਾਂ ਨੇ ਕੁਲਾਰੀਤ ਕਰਨੀ, ਬ੍ਰਾਹਮਣ ਸੱਦਣਾ, ਪੱਤਰੀ ਬਨਵਾਉਣੀ ਕੁਦਰਤੀ ਗੱਲ ਸੀ। ਇੱਥੇ ਬ੍ਰਾਹਮਣ ਦੇ ਕਥਨ ਦਾ ਭਾਈ ਸਾਹਿਬ ਅਨੁਵਾਦ ਕਰ ਰਹੇ ਹਨ, ਇਨ੍ਹਾਂ ਗੱਲਾਂ ਦਾ ਗੁਰਸਿੱਖਯਾ ਨਾਲ ਕੋਈ ਸੰਬੰਧ ਨਹੀਂ। ਸਤਿਗੁਰੂ ਜੀ ਜੋ ਆਪਣੀ ਸਿੱਖਯਾ ਦੇਣਗੇ ਓਹ ਸ੍ਰੀ ਮੁਖਵਾਕਾਂ ਤੋਂ ਅੱਗੇ ਗੋਪਾਲ ਪਾਂਧੇ ਪ੍ਰਤੀ ਸ਼ਬਦ 'ਜਾਲਿ ਮੋਹੁ ਘਸਿ ਮਸੁ ਕਰਿ' ਵਿਚ ਪ੍ਰਗਟ ਹੋਵੇਗੀ, ਬਾਕੀ ਪੰਡਤ ਹਰਿਦਿਆਲ ਜੀ ਦੀ ਆਪਣੀ ਸ਼ਰਧਾ ਜੋ ਸਤਿਗੁਰੂ ਜੀ ਵਿਚ ਹੈ ਓਹ ਅੰਕ ੨੬, ੩੨ ਅਰ ੫੦ ਤੋਂ ੫੫ ਤਕ, ਇਸੇ ਅਧਯਾਯ ਵਿਚ, ਪ੍ਰਗਟ ਹੈ ਤੇ ਅੱਗੇ ਜਨੇਊ ਪਾਵਣ ਦੇ ਪ੍ਰਸੰਗ ਵਿਚ ਵਧੇਰੇ ਸਪਸ਼ਟ ਹੈ, ਜਿੱਥੋਂ ਸਤਿਗੁਰੂ ਜੀ ਤੋਂ ਸੱਚਾ ਜੰਞੂ ਪਾਕੇ ਪੰਡਤ ਜੀ ਆਪ ਕ੍ਰਿਤਾਰਥ ਹੋਣਗੇ।

ਦੌਲਤਾ ਦਾਈ। 'ਸੁਨਹੁ ਬ੍ਰਿਤਾਂਤ ਅਹੋ ਦ੍ਵਿਜਰਾਈ[1] ! ਬਹੁ ਸਿਸ ਜਨਮੇ ਮਮ ਕਰ ਮਾਂਹੀ[2] । ਯਹਿ ਅਚਰਜ ਕਬਿ[3] ਦੇਖ੍ਯੋ ਨਾਂਹੀ ॥ ੧੫ ॥ ਦੀਰਘ ਨਰ[4] ਜਿਉਂ ਬਿਗਾਸ[5] ਮਿਲੇ ਹੈਂਤਿਉਂ ਇਨ ਕੀਨੇ ਸ਼ਬਦ ਭਲੇ ਹੈਂ। ਸ਼ੁਭ ਲੱਛਨ ਸ਼ੁਭ ਅੰਗਨ ਮਾਂਹੀ। ਆਨ[6] ਨਰਨ[7] ਜਿਉਂ[8] ਨਰ[9] ਇਹ ਨਾਂਹੀ' ॥੧੬॥ ਦੋਹਰਾ ॥ ਸੁਨਿ ਦ੍ਵਿਜਬਰ ਸਭਿ ਬਚਨ ਕੋ ਜੋਤਿਸ਼ ਕੀਨ ਵਿਚਾਰ। –ਸ਼ੁਭ ਨਿਛੱਤ੍ਰ ਸ਼ੁਭ ਕਾਲ ਮਹਿਂ ਸ਼ੁਭ ਥਿਤ ਪੁਨ ਸ਼ੁਭਵਾਰ॥੧੭॥ਚੌਪਈ॥ ਭਲੇ ਲਗਨ ਮਹਿਂ ਬਾਲਿਕ ਜਨਮਾ–। ਬਿਦ੍ਵੱਖ[10] ਵਿਚਾਰ ਕਰਤਿ ਬਹੁ ਮਨ ਮਾ।–ਯਹਿ ਸਿਸੁ ਹੈ ਅਵਤਾਰੀ ਕੋਊ।ਵਡਭਾਗ ਕਾਲੂ ਕੇ ਹੋਊ॥੧੮॥ ਕੈ ਬਿਧਿ[11] ਬਿਸ਼ਨੁ ਕਿ ਸ਼ਿਵ ਭੁਵ ਲੀਨੋ[12]*। ਜਗਤ ਉਧਾਰਨ ਲੱਛਨ ਚੀਨੋ। ਆਤਪੱਤ੍ਰ[13] ਇਸ ਸੀਸ ਝੁਲਾਰੇ। ਪੁਰਬੀ ਨਿਸਾ[14] ਜਨਮ ਭ੍ਯੋ ਬਾਰੇ[15] ॥੧੯॥ ਚੱਕ੍ਰਵਰਤਿ[16] ਹੋਵਹਿ ਭੁਵ ਮਾਂਹੀ[17]। ਕਰਹਿ ਦਿਗਬਿਜੈ[18] ਸੰਸੈ ਨਾਂਹੀ–। ਦਰਸ਼ਨ ਕੀ ਉਰ[19] ਲਾਲਸ[20] ਕੀਨੀ। ਦੇਹਿ ਸਫਲ ਅਪਨੀ ਦ੍ਵਿਜ ਚੀਨੀ[21] ॥ ੨੦ ॥ ਦੋਹਰਾ ॥ ਕਾਲੂ ਸੋਂ ਪੁਨ ਦ੍ਵਿਜ ਕਹੀ 'ਬਾਲਕ ਮੋਹਿ ਦਿਖਾਇ'। ਸੁਨਿ ਕਰਿ ਦਾਈ ਦੌਲਤਾਂ ਲੀਨੀ ਸਪਦ[22] ਬੁਲਾਇ॥੨੧॥ਚੌਪਈ॥ 'ਬਾਲਿਕ ਆਨ[23] ਬਿੱਪ੍ਰ ਕੇ[24] ਪਾਸਾ[25]'।ਧਾਇਗਈ ਸੁਨਿ ਮੱਧ ਅਵਾਸਾ[26]।ਜਾਚਨੋ[27]ਬਾਲਕ ਜਨਨਿ[28]ਨਦੇਈ।ਜਿਉਂਕਿਰਪਨ ਧਨ ਪ੍ਰੀਤਿ ਰਖੇਈ॥੨੨॥ਕਹਹਿ 'ਸਰਦਿ ਰੁਤਿ ਸਰਦੀ ਲਾਗਹਿ।ਮ੍ਰਿਦੁਲ ਬਾਲ ਬਾਹਰ ਕਸ[29] ਮਾਂਗਹਿ?'ਬਹੁਰ ਬਿਦ੍ਵੱਖਹ[30]ਬਾਰਿਬਾਰਾ[31]।ਜਾਚਨੋ[32] ਦਿਯੋ ਤਾਤ[33] ਅਤਿ ਪਯਾਰਾ ॥ ੨੩॥ ਲੇਕਰਿ ਦੌਲਤ ਬਾਹਰ ਆਈ। ਆਨਨ ਆਰਨਜਾਤ[34] ਸੁਹਾਈ। ਲਘੁ ਤਨ[35] ਜੋਤਿ ਬਿਸਾਲ[36] ਬਿਰਾ-

---

[1]ਹੇ ਪੰਡਿਤ ਜੀ ! [2]ਮੇਰੇ ਹੱਥਾਂ ਵਿਚ। [3]ਕਦੀ। [4]ਵੱਡੇ ਮਨੁੱਖ। [5]ਖੁਸ਼ੀ ਨਾਲ, ਖਿੜ ਕੇ। [6]ਹੋਰਨਾਂ। [7]ਮਨੁੱਖਾਂ। [8]ਜੇਹਾ। [9]ਮਨੁੱਖ। [10]ਪੰਡਿਤ। [11]ਜਾ ਬ੍ਰਹਮਾ। [12]ਜਨਮ ਲਿਆ ਹੈ। [13]ਛਤਰ। [14]ਪੁਰਬ ਵਾਲੀ ਰਾਤ। [15]ਬਾਲਕ ਦਾ। [16]ਸ਼ਹਨਸ਼ਾਹ। [17]ਸੰਸਾਰ ਵਿਚ। [18]ਜਗਤ ਤੇ ਫਤਹ। [19]ਦਿਲ ਵਿਚ। [20]ਇੱਛਾ। [21]ਬ੍ਰਹਮਨ ਨੇ ਅਪਣੀ ਦੇਹੀ ਸਫਲ ਜਾਣੀ। [22]ਛੇਤੀ। [23] ਬਾਲਕ ਲੈ ਆ। [24]ਬ੍ਰਾਹਮਨ ਦੇ। [25]ਕੋਲ। [26]ਘਰ ਦੇ ਅੰਦਰ। [27]ਮੰਗਿਆ। [28]ਮਾਤਾ। [29]ਕਿਸ ਲਈ। [30]ਪੰਡਤ ਨੇ। [31]ਘੜੀ ਮੁੜੀ। [32]ਮੰਗਿਆ। [33]ਪੁੱਤਰ। [34]ਮੁਖ ਦੀ (ਸ਼ੋਭਾ) ਕਮਲ (ਵਰਗੀ)। [35]ਛੋਟਾ ਸਰੀਰ। [36]ਬੜੀ।

*ਪੰਡਤ ਅਪਣੇ ਨਿਸ਼ਚੇ ਦੇ ਵਾਕ ਦਿਲ ਵਿਚ ਹੀ ਕਹਿ ਰਿਹਾ ਹੈ।

ਜਹਿ। ਜਿਉਂ ਬਟ[੧] ਅਖੇ[੨]*ਰੂਪ ਲਘੁ[੩] ਛਾਜਹਿ[੪] ॥੨੪॥ ਦੋਹਰਾ॥ ਦਿਜਵਰ ਅਤਿ ਮਤਿਵਾਨ[੫] ਮਨ ਸਰਬ ਲਿੰਗ[੬] ਪਹਿਚਾਨ। ਹੇਰਤਿ[੭] ਉਰ[੮] ਹਰਖਤਿ ਸਰਸ[੯] ਠਾਢਾ ਭਯੋ[੧੦] ਸੁਜਾਨ[੧੧] ॥੨੫॥ ਚੌਪਈ ॥ ਪੁਲਕਯੋ[੧੨] ਪਰਮ ਪ੍ਰੇਮ ਮਹਿਂ ਮਨੂਆ। ਬੰਦਨ ਕਰਿ[੧੩] ਜਾਨਯੋ ਨਿਜ[੧੪] ਧਨੂਆ। ਜਿਉ ਜਨ[੧੫] ਇਸ਼ਟ ਦੇਵ ਕੋ ਦੇਖੀ। ਤਿਉ ਉਰ ਮਹਿਂ[੧੬] ਭਾ ਮੋਦ[੧੭] ਬਿਸ਼ੇਖੀ[੧੮] ॥੨੬॥ ਸਭਿ ਅੰਗਨ ਕੇ ਸੁੰਦਰ ਲੱਛਨ। ਲਗਯੋ ਬਿਲੋਕਨ[੧੯] ਬਿੱਪ੍ਰ ਬਿਚੱਛਨ[੨੦]। ਅਰੁਨ[੨੧] ਚਰਨ ਬਰ[੨੨] ਮ੍ਰਿਦੁਲ[੨੩] ਸੁਹਾਵੈਂ। ਜਿਮ ਦਲ ਕੋਕਨਦੰ[੨੪] ਦੁਤਿ ਪਾਵੈਂ[੨੫]॥ ੨੭॥ ਭੁਜ[੨੬] ਆਜਾਨੁ[੨੭] ਕੰਧ[੨੮] ਸ਼ੁਭ[੨੯] ਊਚੇ। ਕਰਜ[੩੦] ਅਰੁਨ ਜਿਉਂ ਨਗ ਹੁਇਂ ਸੂਚੇ। ਕਰਸ਼ਾਖਾ[੩੧] ਇਕਸਾਰ[੩੨] ਬਿਸਾਲਾ[੩੩]। ਉਰ[੩੪] ਆਯੁਤ[੩੫] ਸ਼ੋਭਤਿ ਛਬਿ ਛਾਲਾ॥੨੮॥ ਦਾਹਨ[੩੬] ਕਰ ਮਹਿਂ[੩੭] ਚਮਰ[੩੮] ਬਨਾਵਾ। ਛਤਰ ਬਾਮ ਮਹਿਂ[੩੯] ਰੁਚਿਰ[੪੦] ਸੁਹਾਵਾ। ਕੋਮਲ ਗੋਲ ਕਪੋਲ[੪੧] ਸੁਹਾਵਨ। ਉਨਤ[੪੨] ਨਾਸ-ਕਾ[੪੩] ਮੋਦ[੪੪] ਬਢਾਵਨ[੪੫] ॥੨੯॥ ਅਰਧ ਚੰਦ੍ਰਾਕਾਰ[੪੬] ਲਿਲਾਰੇ[੪੭]। ਧਨੁ[੪੮] ਭ੍ਰਿਕੁਟੀ[੪੯] ਸੁ ਕੂਰਚ ਬਿਨ ਬਾਰੇ[੫੦]। ਸੁਨਿ ਕਾਲੂ! ਸੁਤ ਤੋਹਿ[੫੧] ਬਿਚੱਛਨ। ਇਸ ਮਹਿਂ ਲਖਿਯਤ[੫੨] ਬੱਤਿ ਸੁ ਲੱਛਨ[੫੩]† ॥ ੩੦ ॥ ਕਰ ਤਰਵਾ[੫੪] ਇਹ

[੧]ਬੋਹੜ [੨]ਨਾਂ ਪੁਟੀਂਣ ਵਾਲਾ। [੩]ਛੋਟਾ। [੪]ਫਬਦਾ ਹੈ। [੫]ਬੁਧੀਵਾਨ। [੬]ਅੰਗ, ਚਿੰਨ੍ਹ। [੭]ਵੇਖਕੇ। [੮]ਦਿਲ ਵਿਚ। [੯]ਬੜਾ ਅਨੰਦ ਹੋਯਾ ਤੇ। [੧੦]ਖੜਾ ਹੋ ਗਿਆ। [੧੧](ਉਹ) ਚਤੁਰ। [੧੨]ਪਸੀਜਿਆ। [੧੩]ਮੱਥਾ ਟੇਕਕੇ। [੧੪]ਆਪਣੇ ਆਪਨੂੰ। [੧੫]ਭਗਤ ਜਨ। [੧੬]ਦਿਲ ਵਿਚ। [੧੭]ਖੁਸ਼ੀ। [੧੮]ਬਹੁਤ। [੧੯]ਦੇਖਣ। [੨੦]ਚਤੁਰ। [੨੧]ਲਾਲ। [੨੨]ਸ੍ਰੇਸ਼ਟ। [੨੩]ਕੋਮਲ। [੨੪]ਕਵਲ ਫੁੱਲਦੀਆਂ ਜਿਵੇਂ ਪੰਖੜੀਆਂ। [੨੫]ਸ਼ੋਭ ਰਹੀਆਂ ਹਨ। [੨੬]ਬਾਹਾਂ। [੨੭]ਗੋਡਿਆਂ ਤਕ। [੨੮]ਮੋਢੇ। [੨੯]ਸੋਹਣੇ। [੩੦]ਨਹੁੰ। [੩੧]ਹੱਥ ਦੀਆਂ ਅੰਗੁਲੀਆਂ। [੩੨]ਇਕੋ ਜਿਹੀਆਂ। [੩੩]ਲੰਮੀਆਂ। [੩੪]ਛਾਤੀ। [੩੫]ਚੌੜੀ। [੩੬]ਸੱਜੇ। [੩੭]ਹੱਥ ਵਿਖੇ। [੩੮]ਚੌਰ ਦਾ ਨਿਸ਼ਾਨ। [੩੯]ਖੱਬੇ ਵਿਚ। [੪੦]ਸੁਹਣਾ। [੪੧]ਗੱਲ੍ਹਾਂ। [੪੨]ਉੱਚੀਆਂ। [੪੩]ਨਾਸਾਂ। [੪੪]ਆਨੰਦ। [੪੫]ਵਧਾਉਣ ਵਾਲੀਆਂ। [੪੬]ਅੱਧੇ ਚੰਦ੍ਰਮਾ ਦੇ ਆਕਾਰ ਦਾ। [੪੭]ਮੱਥਾ। [੪੮]ਧਨੁਖ ਵਰਗੇ। [੪੯]ਭ੍ਰਵੱਟੇ। [੫੦]ਅਤੇ ਤ੍ਰਿਕੁਟੀ ਬਿਨਾਂ ਵਾਲਾਂ ਤੋਂ [ਸੰਸ:, ਕੂਰਚ=ਦੋਹਾਂ ਭੋਆਂ ਦੇ ਵਿਚਕਾਰਲੀ ਥਾਂ, ਤ੍ਰਿਕੁਟੀ]। [੫੧]ਤੇਰਾ ਪੁੱਤ੍ਰ। [੫੨]ਜਾਣੀਂਦੇ ਹਨ। [੫੩]ਬੱਤੀ ਸ਼ੁਭ ਲੱਛਣ। [੫੪]ਹੱਥ ਦੀ ਤਲੀ।

*ਪ੍ਰਯਾਗ ਰਾਜ (ਇਲਾਹਾਬਾਦ) ਤੀਰਥ ਪੁਰ ਇਕ ਬੋਹੜ ਦਾ ਦਰਖਤ ਹੈ, ਜੋ ਛੋਟਾ ਜਿਹਾ ਹੈ। ਆਖਦੇ ਹਨ ਇਹ ਬੜੇ ਤੁਫਾਨਾ, ਭੁੰਚਾਲਾਂ ਤੇ ਪਰਲੋ ਵਿਚ ਭੀ ਪੁਟੀਂਦਾ ਨਹੀਂ।

†ਬੱਤੀ ਲੱਛਨ ਇਹ ਹਨ:—੧. ਸੁੰਦਰ। ੨. ਸੁਹਿਰਦ। ੩. ਸੱਚਾ। ੪. ਸੂਰਮਾ। ੫. ਸਾਵਧਾਨ। ੬. ਸ਼ਾਸਤ੍ਰ ਦਾ ਗਯਾਤਾ। ੭. ਉੱਦਮੀ। ੮. ਉਦਾਰ। ੯ ਗੁਨਗ੍ਰਾਹੀ। ੧੦. ਗੰਭੀਰ। ੧੧. ਸ਼ੁੱਧ ਮਨ। ੧੨. ਧਰਮੀ।

[ਬਾਕੀ ਦਵੋ ਅਗਲੇ ਪੰਨੇ ਦੇ ਹੇਠ]

ਊਰਧ[੧] ਆਈ॥ਧਨ ਬਹੁ ਆਇ ਰਖਹਿ ਢਿਗ[੨] ਨਾਂਹੀ। ਪਢਨੋ ਸਮੁੰਦ੍ਰਿਕ[੩] ਮੈਂ ਬਹੁਸੋਧ॥ਸ਼ੁਭਗੁਨ ਸਭਿ ਇਸਮਹਿਂ'ਕਹਿਪ੍ਰੋਧ[੪]॥੩੧॥ਮਹਿਮਾ ਅਮਿਤ[੫] ਮਨਹਿ ਮਹਿਂ ਮਾਨੀ॥-ਹੈ ਅਵਤਾਰ ਸੱਤਿ ਚਿਤ ਜਾਨੀ-।ਦਿਜ[੬]ਦਰਸਾਇ ਧਾਇ[੭] ਢਿਗ ਮਾਤਾ। ਦੀਨੇ ਜਾਇ ਜੁ ਸੁੰਦਰ ਤਾਤਾ ॥ ੩੨ ॥ ਨੰਦੀ ਮੁਖੰ-ਸ਼੍ਰਾਧ* ਕਰਿਵਾਯੋ॥ਬੇਦਨ ਬਿਧਿ ਜਿਉਂ ਬਿੱਪ੍ਰ[੮] ਬਤਾਯੋ। ਕਾਲੂ ਕਹੈ 'ਨਾਮ ਸਿਸ[੯] ਰਾਖਹੁ। ਬਰਨ[੧੦]ਸੋਧ ਸ਼ੁੱਧ[੧੧]ਮੁਝ ਸੋਂ ਭਾਖਹੁ[੧੨]'॥੩੩॥'ਸੁਨਿ ਕਾਲੂ! ਇਸ ਨਾਮ ਅਪਾਰਾ॥ਹੌਂ ਰਾਖੋਂ ਕਰਿ ਸੋਧਵਿਚਾਰਾ॥ਅਬ ਨਿਜ ਕੁਲ ਕੀ ਕੀਜਹਿ ਚਾਲੀ। ਜੋ ਜਾਚਹਿ[੧੩] ਤਿਹ ਭੇਜਿ ਨ ਖਾਲੀ' ॥੩੪॥ ਦੋਹਰਾ ॥ ਇਹ ਬਿਧਿ ਕਹਿ ਦ੍ਵਿਜਬਰ ਗਯੋ ਜੋਤਿਸ਼ ਕਰਤਿ ਬਿਚਾਰ।ਦਰ ਪਰ[੧੪] ਤੋਰਨ[੧੫] ਸੁੰਦਰੇ ਬਾਂਧਤਿ ਹਰਖ ਅਪਾਰ॥੩੫॥ਚੌਪਈ॥ ਆਵਹਿਂ ਦਰ ਬਹੁ ਜਾਚਕ[੧੬] ਜਾਚਹਿਂ[੧੭]।ਤਾਲਨਪੂਰ[੧੮] ਕਲੀਵ[੧੯] ਸੁ ਨਾਚਹਿਂ।ਢੋਲਕ ਟਲਕਾ[੨੦] ਘੁੰਗਰੂ ਤਾਲੀ[੨੧]। ਤਾਲ ਮਿਲਾਵਹਿਂ ਲੇਹਿਂ ਭਵਾਲੀ ॥੩੬॥ ਗਾਵਹਿਂ ਗੀਤ ਮਧੁਰ[੨੨] ਧੁਨਿ[੨੩] ਧਾਰੀ।ਦੇਇਂ ਸੁਹਾਤੀਸੁੰਦਰਗਾਰੀ[੨੪]।ਸਭਿਹਿ ਸ਼ਰੀਕਨਿ ਮਿਲਕਰਿ ਆਈ। ਭੂਖਨ[੨੫] ਬਸਨ[੨੬] ਧਰੇ ਛਬਿ ਛਾਈ॥ ੩੭ ॥ ਗਜ ਗਾਮਨਿ[੨੭] ਕੈ ਖੰਜਨਿ ਨੈਨੀ[੨੮] । ਨਾਗਰਿ[੨੯] ਗੀਤ ਗਾਇਂ ਪਿਕ ਬੈਨੀ[੩੦]। ਬਰਨ ਬਰਨ[੩੧] ਪਟ[੩੨] ਪਹਿਰ ਨਵੀਨਾ। ਕਟਿ[੩੩] ਜਿਨ ਛੀਨ[੩੪] ਉਰੋਜਨ[੩੫] ਪੀਨਾ[੩੬] ॥

[੧]ਉੱਚੀ। [੨]ਕੋਲ। [੩]ਇਕ ਵਿਦਯਾ ਦਾ ਨਾਮ ਹੈ ਜਿਸ ਦੇ ਪੁਸਤਕ ਦਾ ਨਾਮ ਭੀ ਸਮੁੰਦ੍ਰੀਕ ਹੀ ਹੈ, ਇਸ ਵਿਚ ਹੱਥ ਪੈਰ ਦੀਆਂ ਰੇਖਾਂ ਦੇ ਭਾਵ ਦਿਖਾਏ ਹਨ। [੪]ਪ੍ਰੋਹਤ। [੫]ਬਿਅੰਤ। [੬]ਬ੍ਰਾਹਮਨ ਨੂੰ। [੭]ਦਾਈ। [੮]ਬ੍ਰਾਹਮਨ ਨੇ। [੯]ਬਾਲਕ ਦਾ। [੧੦]ਅੱਖਰ [੧੧]ਚੰਗੇ। [੧੨]ਆਖੋ। [੧੩]ਮੰਗੇ। [੧੪]ਦਰਵਾਜੇ ਪਰ। [੧੫]ਧਾਗੇ ਵਿਚ ਪੱਤੇ ਪ੍ਰੋਕੇ ਜੋ ਲਟਕਾਏ ਹਨ, ਬੰਦਨ ਵਾਰ। [੧੬]ਮੰਗਤੇ। [੧੭]ਮੰਗਣ। [੧੮]ਤਾਲਾਂ ਨੂੰ ਪੂਰਨ ਕਰਕੇ। [੧੯]ਖੁਸਰੇ। [੨੦]ਟਲੀਆਂ। [੨੧]ਤਾੜੀ ਜਾਂ ਕੈਂਸੀਆਂ। [੨੨]ਮਿੱਠੀ। [੨੩]ਅਵਾਜ਼। [੨੪]ਸਿੱਠਣੀਆਂ। [੨੫]ਗਹਿਣੇ। [੨੬]ਕਪੜੇ। [੨੭]ਹਾਥੀ ਵਰਗੀ (ਮਸਤ) ਚਾਲ ਵਾਲੀਆਂ। [੨੮]ਮਮੋਲੇ ਵਰਗੀਆਂ ਅੱਖਾਂ ਵਾਲੀਆਂ। [੨੯]ਇਸਤ੍ਰੀਆਂ। [੩੦]ਕੋਇਲ ਵਰਗੇ ਬੋਲ ਵਾਲੀਆਂ। [੩੧]ਰੰਗਾਂ ਰੰਗਾਂ ਦੇ। [੩੨]ਕਪੜੇ। [੩੩]ਲੱਕ। [੩੪]ਜਿਨ੍ਹਾਂ ਦੇ ਪਤਲੇ। [੩੫]ਸਥਨ। [੩੬]ਪੀਡੇ।　　*ਇਕ ਸ਼੍ਰਾਧ ਜੋ ਹਿੰਦੂ ਮੰਗਲ ਸਮਿਆਂ ਤੇ ਕਰਦੇ ਹਨ।

[ਪਿਛਲੇ ਪੰਨੇ ਦੀ ਟੂਕ ਦੀ ਬਾਕੀ] ੧੩. ਖਿਮਾਂਵਾਨ। ੧੪. ਇੰਦ੍ਰੇ ਜਿਤ। ੧੫. ਪਵਿੱਤ੍ਰ। ੧੬. ਨਿੰਮ੍ਰਤਾਵਾਨ। ੧੭. ਤੇਜੱਸ੍ਵੀ। ੧੮. ਦਯਾਲੂ। ੧੯. ਵਾਹਿਗੁਰੂ ਦਾ ਪ੍ਰੇਮੀ। ੨੦ ਸ਼ੀਲਵਾਨ। ੨੧. ਸੰਤੋਖੀ। ੨੨. ਉਪਕਾਰੀ। ੨੩. ਵਿਚੱਖਨ, ਚਤੁਰ। ੨੪. ਸ੍ਰੇਸ਼ਟ ਮਤੀ। ੨੫. ਜਪੀ। ੨੬. ਤਪੀ। ੨੭. ਨਿੰਦ੍ਰਾ ਜਿਤ। ੨੮. ਸਾਹਸੀ। ੨੯. ਸੰਜਮੀ। ੩੦, ਮਾਤਾ ਪਿਤਾ ਦਾ ਭਗਤ। ੩੧, ਜਤੀ। ੩੨, ਗਜਾਨੀ।

੩੮॥ ਅਲੰਕਾਰ[੧] ਨਗ[੨] ਕੰਚਨ[੩] ਭੀਨੋ।ਕਰਨਪੂਰ[੪] ਬਰ[੫] ਬੇਸਰ[੬] ਕੀਨੇ।
ਛੁਦ੍ਰਘੰਟਕਾ[੭] ਅੰਗਦ[੮] ਕੰਙਨ[੯]। ਸਬਦ ਕਰਹਿੰ ਜੇ ਪਹਿਰੇ ਅੰਗਨ ॥੩੯॥
ਭਈ ਭੌਨ ਮਹਿੰ[੧੦] ਭਾਰੀ ਭੀਰਾ[੧੧]। ਭੀ ਉਛਾਹ ਕੀ[੧੨] ਧੁਨੀ[੧੩] ਗੰਭੀਰਾ।
ਕਪਟ[੧੪] ਬੇਸ[੧੫] ਜਹਿੰ ਦੇਵਬਧੂਟੀ[੧੬]।ਗਾਵਹਿੰ ਮਨਹੁ ਜਗਤ ਸੁਖ ਲੂਟੀ॥
੪੦॥ ਕਾਲੂ ਆਲਯ[੧੭] ਮੰਗਲ ਸਾਜੇ। ਦਰ ਪਰ[੧੮] ਲਘੁ ਨਿਸ਼ਾਨ[੧੯] ਸ਼ੁਭ
ਬਾਜੇ। ਢਾਢੀ ਭਾਟ ਜੁ ਮੰਗਨਹਾਰੇ।ਪਾਇ ਦਰਬ[੨੦] ਕੋ ਗੁਨਨ ਉਚਾਰੇ॥
੪੧॥ ਨਰ ਨਾਰੀ ਬਹੁ ਦੇਤਿ ਵਧਾਈ। ਦਰ ਪਰ ਭੀਰ ਭਈ ਅਧਿਕਾਈ।
ਦੇਨੋ ਉਚਿਤ ਲਖਯੋ ਜੋ ਜੈਸਾ।ਦੇਤਿ ਭਯੋ ਕਾਲੂ ਤਿਨ ਤੈਸਾ॥੪੨॥ਦੋਹਰਾ॥
ਕਾਲੂ ਤਬ ਸਭਿ ਬਿਧਿ ਕਰੀ ਜੋ ਬੇਦੀ ਕੁਲ ਰੀਤਿ। ਨਰ ਨਾਰੀ ਕੀਰਤਿ
ਕਰਤਿ ਪੁਰਿਮਹਿੰ[੨੧]ਪਰਮਪੁਨੀਤ॥੪੩॥ਚੌਪਈ॥'ਬਹੁਧਨਾਢ ਕੇ ਸੁਤਜਨ-
ਮਾਹੀਂ। ਅਸ ਉਤਸ਼ਵ ਕੀਨੋ ਕਿਸੁ ਨਾਂਹੀ'।ਕਹਹਿੰ ਪਰਸਪਰ ਮਿਲ ਨਰ
ਨਾਰੀ। 'ਜਨਮਯੋ ਸੁਤ ਕੋ ਕਰਮ[੨੨] ਉਜਾਰੀ[੨੩]'॥੪੪॥ਖਸ਼ਟੀ[੨੪]* ਕੀਨਿ
ਭਲੇ ਕੁਲ ਚਾਲੀ। ਪਾਇ ਸੂਪ[੨੫] ਮਹਿੰ ਬਰਖਤਿ ਸਾਲੀ[੨੬]।ਅਸ਼ਟ ਜੋਗਨੀ
ਕਿਯ ਅਭਿਖੇਕਾ[੨੭]। ਕੁਸ਼ਲ ਮਾਂਗ ਸੁਤ ਕੀ ਸਿਰ ਟੇਕਾ॥੪੫॥ ਤ੍ਰੈਦਸ਼[੨੮]
ਦਯੌਸਹਿ[੨੯] ਸੰਖਯਾ[੩੦] ਕੀਨੀ। ਆਯੋ ਦਿਜ[੩੧] ਕਾਲੂ ਸੁਧਿ[੩੨] ਦੀਨੀ।
'ਸਿਸ ਕੋ[੩੩] ਨਾਨਕ ਨਾਮ ਧਰੀਜੈ। ਇਸਕੀ ਸਰਬਰ[੩੪] ਕੋ ਨ ਜਨੀਜੈ'।
੪੬॥ ਪੰਡਤ ਕਹਿ ਸੁ ਪਵਾਯੋ ਚੋਲਾ। ਤਬ ਕਾਲੂ ਮੁਖ ਤੇ ਬਚ ਬੋਲਾ।
'ਰਲਮਿਲ[੩੫] ਨਾਮ ਸੁ ਤੁਰਕਨ ਹਿੰਦੂ।ਨਹਿੰ ਰਾਖਵ ਇਹ ਨਾਮ ਦਿਜਿੰਦੂ।
੪੭॥ ਅਵਰ[੩੬] ਨਾਮ ਕੋ ਸੋਧਿ ਧਰੀਜੈ। ਰਿਦੈ ਸ਼ੁਭਾਸ਼ੁਭ[੩੭] ਭੇਵ ਲਖੀਜੈ॥
ਜੋ ਖੱਤ੍ਰੀ ਕੇ ਕੁਲ ਭਲ ਲਾਗੈ।ਧਰੋ ਨਾਮ ਅਸ ਬਿੱਪ੍ਰ ਸੁਭਾਗੈ॥੪੮॥ਦੋਹਰਾ॥
ਪੂਰਬ ਰਾਖਹਿੰ[੩੮] ਨਾਮ ਜੋ ਪੱਛ ਹਿੰਦੂਅਨ ਜੋਇ।ਸੋ ਤੁਮ ਰਿਦੈ ਵਿਚਾਰਿਕੈ

---

[੧]ਗਹਿਣੇ। [੨]ਰਤਨ ਤੇ। [੩]ਸੋਨੇ ਦੇ। [੪]ਕੰਨਾਂ ਦੇ ਵਾਲੇ। [੫]ਚੰਗੇ। [੬]ਨੱਥ। [੭]ਤੜਾਗੀ। [੮]ਬੁਹੱਟੇ। [੯]ਕੰਙਣ। [੧੦]ਘਰ ਵਿਚ। [੧੧]ਭੀੜ। [੧੨]ਖੁਸ਼ੀ ਦੀ। [੧੩]ਅਵਾਜ਼। [੧੪]ਬਨਾਉਟੀ। [੧੫]ਰੂਪ ਵਿਚ। [੧੬]ਦੇਵਤਿਆਂ ਦੀਆਂ ਵਹੁਟੀਆਂ, ਅਪੱਛਰਾਂ। [੧੭]ਘਰ। [੧੮]ਦਰਵਾਜੇਪਰ। [੧੯]ਛੋਟੇ ਨਗਾਰੇ। [੨੦]ਧਨ ਲੈਕੇ। [੨੧]ਨਗਰ ਵਿਚ। [੨੨-੨੩]ਕੋਈ ਉੱਜਲੇ ਭਾਗਾਂ ਵਾਲਾ। [੨੪]ਛਟੀ। [੨੫]ਛੱਜ। [੨੬]ਚਾਵਲ। [੨੭]ਪੂਜਨ। [੨੮]ਤੇਰਾਂ। [੨੯]ਦਿਨਾਂ ਦੀ। [੩੦]ਗਿਣਤੀ। [੩੧]ਬ੍ਰਾਹਮਨ। [੩੨]ਖਬਰ। [੩੩]ਬੱਚੇ ਦਾ। [੩੪]ਬਰੋਬਰ। [੩੫]ਰਲਵਾਂ ਮਿਲਵਾਂ। [੩੬]ਹੋਰ। [੩੭]ਚੰਗਾ ਮਾੜਾ। [੩੮]ਅੱਗੇ ਰਖਦੇ ਰਹੇ ਹਨ।

*ਬਾਲਕ ਜਨਮ ਤੋਂ ਛੇਵੇਂ ਦਿਨ ਦੀ ਰਸਮ, ਜਿਸ ਨੂੰ ਖਸਟੀ, ਛਟੀ ਯਾ ਸਠੀ ਆਖਦੇ ਹਨ।

ਕਹਹੁ ਨ ਤਰਕੈ ਕੋਇ' ॥ ੪੯ ॥ ਚੌਪਈ ॥ ਸੁਨਜੋ ਸ਼੍ਰੋਨ[1] ਦਿਜ ਬਚਨ ਉਚਾਰਾ । 'ਯਹਿ ਤੁਮਰੋ ਸੁਤ ਵਡ ਅਵਤਾਰਾ । ਰਾਮ ਕ੍ਰਿਸ਼ਨ ਅਵਤਾਰ ਜੁ ਹਰਿਕਾ । ਪੂਜਤਿ ਹਿੰਦੂ, ਨ ਮਾਨਹਿਂ ਤੁਰਕਾ ॥ ੫੦ ॥ ਇਹ ਸਿਸੁ ਕੋ ਮਾਨਹਿਂਗੇ ਦੋਊ । ਹਿੰਦੂ ਤੁਰਕ ਸਿਖ ਹੁਇ ਸਭਿ ਕੋਊ । ਇਸ ਕੇ ਚਰਨ ਪੋਤ[2] ਕੀ ਨਜਾਈਂ । ਪਾਰ ਪਰਹਿਂ ਪਰਮਾਰਥ ਪਾਈ ॥ ੫੧ ॥ ਸੰਗਤਿ, ਕਰਹਿਂ ਤਰਹਿਂ ਭਵ ਸਾਗਰ । ਸਕਲ ਜਗਤ ਮਹਿਂ ਹੋਇ ਉਜਾਗਰ । ਬਹੁਤ ਨਰਨ ਕੋ ਕਰਹਿ ਉਧਾਰਾ । ਨਾਮ ਭਗਤਿ ਦੇ ਦਾਨ ਉਦਾਰਾ ॥ ੫੨॥ ਦੋਹਰਾ ॥ ਵਨ ਤ੍ਰਿਨ ਭੂਮ[3] ਅਕਾਸ਼ ਮਹਿਂ ਹੋਇ ਅਧਿਕ[4] ਪਰਤਾਪ । ਪਰਮ ਪੁਰਾਤਨ[5] ਪੁਰਖ ਪਰ[6] ਮਾਨਵ[7] ਕਰਹਹਿਂ ਜਾਪ ॥ ੫੩ ॥ ਚੌਪਈ ॥ ਗੋ[8] ਗਿਰ[9] ਸਾਗਰ[10] ਮਾਰਗ ਦੇਈਂ[11] । ਨਿਸ[12] ਬਾਸੁਰ[13] ਆਇਸ ਮਹਿਂ[14] ਸੇਈ । ਕਰਿ ਵਿਚਾਰ ਉਰ[15] ਨਾਨਕ ਨਾਮਾ । ਯਾਂਤੇ ਮੈਂ ਰਾਖਜੋ ਅਭਿਰਾਮਾ[16] ॥੫੪॥ ਹਿੰਦੂ ਤੁਰਕ ਜਪਹਿਂਗੇ ਦੋਊ । ਸਮਿਲ ਨਾਮ ਇਹ ਜਾਨਹੁ ਸੋਊ । ਭਵਪੱਤ੍ਰੀ[17] ਮਹਿਂ ਅਹਿ ਸ਼ੁਭ ਬਾਤਾ । ਜੋ ਹੇਰੀ[18] ਸੋ ਭਾਖੀ[19] ਖਜਾਤਾ[20] ॥ ੫੫ ॥ ਕਾਲੂ ! ਕੂਰ ਨ ਲਖੀਏ ਕੋਊ । ਕਹੀ ਸਾਚ ਨਿਸ਼ਚੈ ਹੁਇ ਸੋਊ । ਨਾਨਕ ਨਾਮ ਅਰਥ ਤਿਹ ਸੁਨੀਏ । ਪਰਮ ਬਰਨ ਬਰ[21] ਉਰ ਮਹਿਂ ਗੁਨੀਏ[22] ॥੫੬॥ ਕਬਿੱਤ ॥ *ਪ੍ਰਾਕ ਜੋ[23] ਨਕਾਰ[24] 'ਨ' ਪ੍ਰਮਾਨ[25]

---

[1]ਕੰਨੀਂ । [2]ਜਹਾਜ । [3]ਜ਼ਿਮੀਨ । [4]ਬਹੁਤ । [5]ਜਿਸਦਾ ਆਦਿ ਨਾ ਹੋਵੇ । [6]ਪਰਮ ਪੁਰਖ । [7]ਮਾਨੁਖ । [8]ਪ੍ਰਿਥਵੀ । [9]ਪਹਾੜ । [10]ਸਮੁੰਦਰ । [11]ਰਾਹ ਦੇਣਗੇ। [12]ਰਾਤ । [13]ਦਿਨ । [14]ਆਗਜਾ ਅਨੁਸਾਰੀ (ਹੋਣਗੇ ਇਸ ਦੇ) । [15]ਦਿਲ ਵਿਚ । [16]ਸੁਹਣਾ [17]ਜਨਮਪੱਤ੍ਰੀ । [18]ਵੇਖੀ । [19]ਕਹੀ । [20]ਪ੍ਰਗਟ । [21]ਬੜੇ ਸ੍ਰੇਸ਼ਟ ਅੱਖਰ । [22]ਵਿਚਾਰੀਏ । [23]ਪਹਿਲਾ ਜੋ। [24]ਨੱਨਾ ਅੱਖਰ। [25]ਪੁਰਖ ।

*ਇਸ ਛੰਦ ਵਿਚ ਭਾਈ ਸਾਹਿਬ ਜੀ 'ਨਾਨਕ' ਨਾਮ ਦਾ ਅਰਥ ਵਜਾਕਰਨ ਦੀ ਰੀਤੀ ਅਨੁਸਾਰ ਕਰਦੇ ਹਨ । ਏਕ ਅੱਖਰੇ ਕੋਸ਼ (ਏਕਾਕਸ਼ਰੀ ਕੋਸ਼) ਦੇ ਅਨੁਸਾਰ 'ਨ'ਦਾ ਅਰਥ 'ਪੁਰਖ' ਹੈ, ਏਸ ਪਹਿਲੇ ਨਨੇ ਦੇ ਕੰਨੇ ਨੂੰ 'ਐੜਾ' ਸਮਝੋ, ਇਉਂ 'ਅਨਕ' ਪਦ ਵਧ ਗਿਆ, ਇਸ ਪਦ ਵਿਚ ਆਏ ਦੂਜੇ 'ਨਨੇ' ਵਿਚ ਦੂਜਾ 'ਐੜਾ' ਹੈ,ਇਸ ਲਈ 'ਅਨ' 'ਅਕ' ਇਹ ਦੋ ਪਦ ਬਣੇ । 'ਅਕ' ਦਾ ਅਰਥ ਦੁਖ ਹੈ, 'ਅਨ' ਦਾ ਅਰਥ ਨਹੀਂ ਹੈ, ਜਿਸ ਪੁਰਖ ਨੂੰ ਦੁਖ ਨਹੀਂ, ਜੋ ਸਦਾ ਆਨੰਦ ਸਰੂਪ ਹੈ, ਓਹ ਨਾਨਕ ਹੈ, ਅਰਥਾਤ 'ਹਰਖਵੰਤ ਆਨੰਤ ਰੂਪ ਨਿਰਮਲ ਬਿਗਾਸੀ' । ਨ+ਅਨ+ਅਕ=ਨਾਨਕ ।

[ਨ=ਪੁਰਖ । ਅਨ=ਨਹੀਂ ਹੈ । ਅਕ=ਦੁਖ] ਜਿਸ ਪੁਰਖ ਨੂੰ ਦੁਖ ਨਹੀਂ ਹੈ ।

ਇਕ ਹੋਰ ਵਿਤਪਤੀ ਬੀ ਹੈ:—ਨਾ+ਅਨੇਕ=ਨਾ ਹੋਵੇ ਅਨੇਕਤਾ ਜਿਸ ਵਿਚ ।

ਆਬਿਧਾਨ[1] ਜਾਨਿ[2] ਤਾਹੂੰ ਤੇ 'ਅਕਾਰ[3]'ਲੇ 'ਅਨਕ'ਪੁਨ ਤੀਨ[4] ਹੈ।ਦੂਸਰੋ 'ਨਕਾਰ[5]'ਤੇ ਨਿਕਾਰ ਕੈ[6]'ਅਕਾਰ[3]'ਕਰਿ ਭਯੋ'ਅਨ' 'ਅਕ' ਚਾਰ ਬਰਨ[7] ਸੁ ਕੀਨਿ ਹੈ। 'ਅਕ' ਨਾਮ ਦੁੱਖ ਕੋ ਬਿਦਤ[8] ਹੈ ਜਗੱਤ ਮੱਧ[9],ਜਾ ਨਰ[10] ਕੋ ਨਹੀਂ ਦੁੱਖ,ਸਦਾ ਸੁਖ ਲੀਨ ਹੈ। ਐਸੋ ਇਹ ਨਾਨਕ ਕੋ ਨਾਮ ਕੌ ਅਰਥ ਚੀਨ[11] ਸੱਤਿ ਚਿਦਾਨੰਦ ਨਿਤ ਭਗਤਿ ਅਧੀਨ ਹੈ' ॥੫੭॥ ਦੋਹਰਾ ॥ ਪਰਮ ਹਰਖ ਕਾਲੂ ਕਰਤਿ ਸੁਨ ਦਿਜਬਰ ਕੇ ਬੈਨ। ਸਾਦਰ ਦੀਨ ਉਪਾਇਨੋ[12] ਗਯੋ ਬਹੁਰ[13] ਨਿਜ ਐਨ[14] ॥੫੮॥ ਚੌਪਈ ॥ ਜਾਵਤਿ[15] ਦਿਜਬਰ[16] ਰਿਦੈ ਵਿਚਾਰਤਿ।ਗਣੀ[17] ਗਿਨਤਿ ਹੋਵਤਿ ਅਤਿ ਆਰਤ[18]।–ਦੇਹ[19] ਬਿੱਧ ਭੀ[20] ਬੈਸ[21] ਬਿਹਾਵਾ[22]। ਯਾਂਤੇ ਭਯੋ ਮੁਝ ਮਨ ਪਛੁਤਾਵਾ ॥ ੫੯ ॥ ਨਹਿਂ ਦੇਖਵ ਮੈਂ ਇਹ ਪਰਤਾਪੂ–।ਭੂਰ[23]ਬਿਸੂਰਤਿ[24] ਪੰਡਤ ਆਪੂ।–ਕੋ ਲਗ[25]ਮੈਂ ਜੀਵੋਂ ਜਗ ਮਾਂਹੀ ॥ ਪੂਰਨ ਭਾਗ ਹੈਂ ਕਿ ਮਮ[26] ਨਾਹੀ ॥੬੦॥ ਸਿਸੁਤਾ[27] ਤਜਿ ਆਵਹਿ ਤਰੁਨਾ[28] ਹੀ। ਉਧਰਹਿਂ ਨਰ ਬਹੁ ਸੰਗਤਿ ਪਾਹੀਂ। ਬਿਨੈ ਕਰੋਂ ਮੈਂ ਕਰਹਿਂ ਉਧਾਰਾ। ਭਵ[29] ਬੰਧਨ ਤੇ ਹੁਇ ਛੁਟਕਾਰਾ ॥ ੬੧ ॥ ਦੋਹਰਾ ॥ ਅੰਤਰਜਾਮੀ ਜਾਨਹੀ ਮਮ[30] ਉਰ ਕੀ ਜੋ ਬਾਲ। ਲੀਲਾ ਕਛੁਕ ਦਿਖਾਇ ਮੁਝ ਦਿਹੁ ਉਪਦੇਸ਼ ਦਯਾਲੁ ॥੬੨॥ ਚੌਪਈ ॥ ਸਹਿਤ ਗ੍ਯਾਨ ਕੇ ਬੋਲਹਿਂ ਜਬਲੋ[31]। ਰਾਖਹੁ ਇਹ ਸਰੀਰ ਮਮ ਤਬ ਲੋ[32]–। ਕਰਤਿ ਮਨੋਰਥ ਗਯੋ ਨਿਕੇਤਾ[33]। ਜਪਤਿ ਨਾਮ ਅਪਵਰਗਹਿ ਹੇਤਾ[34] ॥ ੬੩ ॥ ਤਿਹ ਪਸ-ਚਾਤਹਿ[35] ਬੀਤਯੋ ਕਾਲਾ[36]। ਸਨੇ ਸਨੇ[37] ਤਨ ਹੋਤਿ ਬਿਸਾਲਾ[38]। ਜਿਹ ਬਿਧਿ ਹਿਰਦੈ ਗ੍ਯਾਨ ਮੁਮੋਖੂ[39]। ਨਿਤਪ੍ਰਤਿ[40] ਵਧਤਿ[41] ਦ੍ਵੈਤ ਹਤਿ ਦੋਖੂ[42] ॥ ੬੪ ॥ ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਨਾਮ ਧਰਨ' ਪ੍ਰਸੰਗ ਬਰਨਨੰ ਨਾਮ ਚਤੁਰਥੋ ਅਧ੍ਯਾਯ* । ੪ ॥

---

[1]ਵਿਵਧਾਨ, ਵਾਚਕ।[2]ਸਮਝ।[3]'ਐੜਾ' ਅੱਖਰ।[4]ਤ੍ਰੈ। [5]'ਨਨੇ'ਅੱਖਰ ਤੋਂ,[6]ਕੱਢਕੇ। [7]ਚਾਰ ਅੱਖਰ। [8]ਪ੍ਰਗਟ। [9]ਜਗਤ ਵਿਚ। [10]ਜਿਸ ਪੁਰਖ। [11]ਸਮਝ। [12]ਭੇਟਾ। [13]ਫੇਰ। [14]ਆਪਣੇ ਘਰ। [15]ਜਾਂਦਿਆ। [16]ਬ੍ਰਾਹਮਨ। [17]ਗਿਨਤੀ। [18]ਦੁਖੀ। [19]ਸਰੀਰ। [20]ਬੁਢਾ ਹੋ ਗਿਆ ਹੈ। [21]ਉਮਰ। [22]ਗੁਜ਼ਰ ਚੱਲੀ ਹੈ। [23]ਬਹੁਤ। [24]ਝੂਰਦਾ ਹੈ। [25]ਕਦ ਤਾਈਂ। [26]ਮੇਰੇ। [27]ਬਾਲਪਨਾ। [28]ਜੁਵਾਨੀ। [29]ਸੰਸਾਰ। [30]ਮੇਰੇ। [31]ਜਦ ਤਕ। [32]ਤਦ ਤਕ। [33]ਘਰ। [34]ਮੋਖ਼ ਵਾਸਤੇ। [35]ਪਿੱਛੋਂ। [36]ਗੁਜਰ ਗਿਆ ਕੁਝ ਸਮਾਂ। [37]ਹੌਲੀ ਹੌਲੀ। [38]ਬੜਾ। [39]ਮੁਕਤੀ ਦੇ ਚਾਹਵਾਨਾਂ ਦੇ। [40]ਹਰਿ ਰੋਜ। [41]ਵਧਦਾ ਹੈ। [42]ਤੇ ਦੂਈ ਦਾ ਦੋਸ਼ ਨਾਸ਼ ਹੁੰਦਾ ਹੈ।(*ਇਸ ਨਿਸ਼ਾਨ ਦੀ ਟੂਕ ਦੇਖੋ ਅਗਲੇ ਪੰਨੇ ਦੇ ਹੇਠ)

# ਅਧਯਾਯ ਪੰਚਮਾਂ†।

[ਸ੍ਰੀ ਗੁਰੂ ਜੀ ਦੀ ਬਾਲ ਲੀਲਾ]

ਕਬਿੱਤ ॥ ਬਿਧਿ ਸੇ ਵੈਰਾਗਪ੍ਰਦ, ਹਰਿਸੇ ਗਿਆਨ ਪਾਲ, ਸ਼ਿਵਸੇ ਬਿਕਾਰਨਾਸ਼ ਸਤਿਗੁਰੁ ਦਾਸ ਕੇ। ਸੀਤਕਰ ਜੈਸੇ ਸੀਤ ਕਰਿ ਸੋ ਬਿਸ਼ਾਗਨਿ ਤੇ, ਤਿਮਰ- ਹਰਨ ਸੇ ਤਿਮਰ ਮੋਹ ਫਾਂਸ ਕੇ। ਧਾਮ ਰਿਦੈ ਸ਼ੁੱਧ ਮੱਧ ਦੀਪਕ ਸੋ ਦੀਪ ਦਿਪੈ, ਮਾਯਾ ਭਿੰਨ ਜੀਵ ਕੋ ਦਿਖਾਵੈਂ ਸੁ ਪ੍ਰਕਾਸ਼ ਕੇ। ਚਰਨ ਸ਼ਰਨ ਕਰ ਪਰਨ, ਹਰਨ ਡਰ, ਤਾਰਨ ਤਰਨ ਅਰਨਵ ਭਵ ਨਾਸ਼ ਕੇ ॥ ੧ ॥

[ ਬਿਧਿ=ਬ੍ਰਹਮਾ । ਸੇ=ਵਰਗੇ । ਪ੍ਰਦ=ਦਾਤਾ [ਸੰਸ:, ਪ੍ਰਦ:]
ਹਰਿ=ਵਿਸ਼ਨੂ । ਪਾਲ=ਪਾਲਨ ਵਾਲੇ, ਭਾਵ ਦੇਕੇ ਦੇਈ ਰੱਖਣ ਵਾਲੇ। ਸੀਤਕਰ=ਚੰਦ੍ਰਮਾਂ ।
ਸੀਤ ਕਰਿ=ਸੀਤਲ ਕਰਨ ਵਾਲੇ, ਠੰਢ ਪਾਉਣ ਵਾਲੇ ।
ਬਿਸ਼ਾਗਨਿ=ਵਿਸ਼ੇ ਰੂਪੀ ਅੱਗ [ਸੰਸ:, ਵਿਖਯ+ਅਗ੍ਨਿ]
ਤਿਮਰਹਰਨ=ਸੂਰਜ । ਤਿਮਰ=ਹਨੇਰਾ । ਧਾਮ=ਘਰ ।
ਰਿਦੈ=ਹ੍ਰਿਦਯ, ਦਿਲ । ਸ਼ੁੱਧ=ਸਾਫ । ਮੱਧ=ਵਿਚ ।
ਦੀਪਕ=ਦੀਵਾ । ਦੀਪ=ਜੋਤ । ਦਿਪੈ=ਜਗਦੀ ਹੈ । ]

[ਪਿਛਲੇ ਪੰਨੇ ਦੀ ਤੁਕ *ਨਿਸ਼ਾਨ ਵਾਲੀ]

*ਇਸ ਅਧਯਾਯ ਵਿਚ ਸਮੁੰਦ੍ਰੀਕ ਅਰ ਜਯੋਤਿਸ਼ ਵਿਚਾਰ ਪੰਡਤ ਨੇ ਪੁਰਾਣੇ ਤ੍ਰੀਕੇ ਮੂਜਬ ਕਰਨਾ ਹੀ ਸੀ, ਉਹ ਠੀਕ ਉਤਰਿਆ, ਇਸ ਤੋਂ ਜਯੋਤਿਸ਼ ਆਦਿ ਸੱਚੇ ਹਨ ਕਿ ਨਹੀਂ ? ਇਸ ਸੰਸੇ ਦਾ ਉੱਤਰ ਇਹ ਹੈ ਕਿ ਏਹ ਗਣਤ ਵਿਦਯਾ ਦੇ ਹਿਸਾਬ ਹਨ, ਜੋ ਰੇਖਾਂ ਤੇ ਨਛੱਤ੍ਰਾਂ ਵਿਚ ਹੋਏ ਮਾਮਲਿਆਂ ਨੂੰ ਯਾਦ ਰੱਖ ਰੱਖ ਤੇ ਵਿਧਾਂ ਮੇਲ ਮੇਲਕੇ ਧ੍ਰੂਵੇ ਬੱਧੇ ਗਏ ਹਨ ! ਇਹ ਵਿਗਯਾਨ ਵਾਂਙੂ ਨਿਸ਼ਚੇ ਬਾਤਾਂ ਨਹੀਂ ਹਨ, ਕਦੇ ਠੀਕ ਢੁਕ ਸਕਦੀਆਂ ਹਨ, ਕਦੇ ਨਹੀਂ ।

ਇਨ੍ਹਾਂ ਪਰ ਭਰੋਸਾ ਕਰਕੇ ਇਨ੍ਹਾਂ ਨੂੰ ਜੀਵਨ ਆਧਾਰ ਬਨਾਉਣਾ ਸਤਿਗੁਰਾਂ ਮਨ੍ਹੇ ਕੀਤਾ ਹੈ, ਕਿਉਂਕਿ ਐਸੇ ਪੁਰਖ ਉੱਦਮਹੀਨ ਹੋ ਜਾਂਦੇ ਹਨ, ਤੇ ਵਾਹਿਗੁਰੂ ਤੋਂ ਭਰੋਸਾ ਉੱਠਕੇ ਇਨ੍ਹਾਂ ਧ੍ਰੂਵਿਆਂ ਤੇ, ਜੋ ਸਦਾ ਹੀ ਸੱਚ ਨਹੀਂ ਹੁੰਦੇ, ਜਾ ਟਿਕਦਾ ਹੈ।

†ਮੂਲ ਵਿਚ ਕਵੀ ਜੀ ਨੇ ਅਧਯਾਯ ਦੇ ਅਰੰਭ ਵਿਚ ਨਹੀਂ ਲਿਖਿਆ ਕਿ ਅਮਕਾ ਅਧਯਾਯ ਅਰੰਭ ਹੁੰਦਾ ਹੈ, ਪਰ ਅਧਯਾਯ ਦੇ ਅੰਤ ਵਿਚ ਲਿਖਿਆਹੈ:-'ਇਤ ਸ੍ਰੀ'''''ਧਯਾਇ'। ਅਸੀਂ ਜੋ ਹੁਣ ਤਕ ਅਧਯਾਯ ਦੇ ਆਰੰਭ ਵਿਚ-ਫਲਾਣਾ 'ਅਧਯਾਯ'-ਲਿਖਦੇ ਆਏ ਹਾਂ, ਪਾਠਕਾਂ ਦੀ ਸੁਗਮਤਾ ਵਾਸਤੇ ਸੀ। ਹੁਣ ਅੱਗੋਂ ਨੂੰ ਅਸੀਂ ਅਧਯਾਯ ਦੇ ਅਰੰਭ ਦੀ ਅਪਣੀ ਇਹ ਮੋਟੀ ਸੂਚਨਾਂ ਨਹੀਂ ਦਿਆਂਗੇ, ਹਰ ਸਫੇ ਦੇ ਉਤੇ ਲੀਕੋਂ ਬਾਹਰ ਹਰ ਸਫੇ ਦੇ ਅਧਯਾਯ ਦਾ ਅੰਗ ਅਧਯਾਯ ਲੱਭਣ ਵਿਚ ਸਹਾਯਕ ਹੋਵੇਗਾ ਤੇ ਹਰ ਅਧਯਾਯ ਦੇ ਆਦਿ ਵਿਚ, ਉਸ ਅਧਯਾਯ ਵਿਚ ਆਉਣ ਵਾਲੇ ਪ੍ਰਸੰਗ ਤੇ ਅਧਯਾਯ ਦੀ ਗਿਣਤੀ ਬ੍ਰੀਕ ਅੱਖਰਾਂ ਵਿਚ ਦਿੰਦੇ ਜਾਵਾਂਗੇ।

ਸੁ ਪ੍ਰਕਾਸ਼=ਸੁ+ਪ੍ਰਕਾਸ਼=ਭਲਾ ਪ੍ਰਕਾਸ਼ ਕਰਕੇ। ਭਾਵ ਗਜਾਨ ਪ੍ਰਕਾਸ਼ ਦੇਕੇ। ਪਰਨ=ਆਸ੍ਰਾ। ਹਰਨ=ਹਰ ਲੈਣ ਵਾਲੇ।
ਤਾਰਨ=ਤਰਨ ਵਾਲੇ। ਤਰਨ=ਜਹਾਜ਼। [ਸੰਸ:, ਤਰਣ]।
ਅਰਨਵ=ਅਰ੍ਣਵ-ਸਮੁੰਦ੍ਰ। ਭਵ=ਸੰਸਾਰ।
ਨਾਸ਼=ਨਾਸ਼ ਕਰਨ ਵਾਲੇ, ਮੁਰਾਦ ਹੈ ਡੋਬ ਲੈਣ ਵਾਲੇ, ਇਹ ਸਮੁੰਦਰ ਦਾ ਵਿਸ਼ੇਸ਼ਣ ਹੈ। (ਅ) ਇਸ ਦਾ ਅਰਥ ਐਉਂ ਬੀ ਕਰਦੇ ਹਨ, (ਸੰਸਾਰ) ਸਮੁੰਦ੍ਰ (ਦੇ ਭੈ) ਨੂੰ ਨਾਸ਼ ਕਰਨ ਵਾਲੇ ਹਨ।
(ੲ) ਐਉਂ ਬੀ ਲਗਦਾ ਹੈ:-
ਭਵ=ਜਨਮ। ਨਾਸ਼=ਮਰਨ।
ਜਨਮ ਮਰਨ ਰੂਪੀ ਸਮੁੰਦਰ ਤੋਂ ਤਾਰਨ ਵਾਲੇ ਜਹਾਜ਼।
(ਸ) ਭਵ ਨਾਸ਼=ਭਵਨ+ਆਸ਼ਯ-ਘਰ ਦੀ ਆਸ਼ਾ, ਮੁਰਾਦ, ਆਸ਼ਾ ਤ੍ਰਿਸ਼ਨਾ ਰੂਪੀ ਸਮੁੰਦਰ।

**ਅਰਥ**—(ਅਪਨੇ) ਦਾਸਾਂ ਨੂੰ ਸ੍ਰੀ ਸਤਿਗੁਰੂ ਜੀ ਬ੍ਰਹਮਾਂ ਵਾਂਙੂ ਵੈਰਾਗ ਦੇ ਦਾਤੇ ਹਨ, ਵਿਸ਼ਨੂੰ ਵਾਂਙੂ (ਉਨ੍ਹਾਂ ਨੂੰ) ਗਜਾਨ (ਦੇਕੇ) ਪਾਲਣਾ ਕਰਨ ਵਾਲੇ (ਹਨ), ਸ਼ਿਵ ਵਾਂਙੂ (ਦਾਸਾਂ ਦੇ) ਵਿਕਾਰ ਨਾਸ਼ ਕਰਨ ਵਾਲੇ ਹਨ।

ਵਿਸ਼ੇ (ਰੂਪ) ਅਗਨੀ ਤੋਂ ਚੰਦ੍ਰਮਾ ਵਾਂਙੂ ਸੀਤਲ ਕਰਨ ਵਾਲੇ (ਹਨ, ਅਤੇ) ਮੋਹ ਰੂਪੀ ਅੰਧੇਰੇ ਦੀ ਵਾਹੀ ਨੂੰ ਸੂਰਜ ਵਾਂਙੂ (ਕੱਟਣ ਵਾਲੇ ਹਨ)।

(ਜਿਵੇਂ) ਘਰ ਵਿਚ ਦੀਵੇ ਦੀ ਜੋਤ ਜਗਦੀ ਹੈ, (ਤਿਵੇਂ) ਸਾਫ ਹਿਰਦੇ (ਰੂਪੀ ਘਰ) ਵਿਚ ਗਜਾਨ ਦਾ ਪ੍ਰਕਾਸ਼ ਕਰਕੇ ਜੀਵ ਨੂੰ (ਉਸ ਦਾ ਆਪਣਾ ਆਪ) ਮਾਯਾ ਤੋਂ ਵੱਖਰਾ ਕਰਕੇ ਦਿਖਾ ਦੇਂਦੇ ਹਨ।

(ਸੋ ਐਸੇ ਸਤਿਗੁਰੂ ਜੀ ਮੇਰੇ ਜਿਹੇ ਭਿਖਾਰੀਆਂ ਨੂੰ ਅਪਣੇ) ਚਰਨਾਂ ਦੀ ਸ਼ਰਣ ਦਾ ਆਸਰਾ ਦੇਕੇ (ਜਮ ਆਦਿਕਾਂ ਦੇ) ਭੈ ਨੂੰ ਹਰ ਲੈਣ ਵਾਲੇ ਹਨ (ਅਤੇ) ਡੋਬ ਲੈਣ ਵਾਲੇ ਸੰਸਾਰ (ਰੂਪੀ) ਸਮੁੰਦਰ ਤੋਂ ਤਾਰ ਲੈਣ ਵਾਲੇ ਜਹਾਜ਼ (ਰੂਪ) ਹਨ।

ਸ੍ਰੀ ਬਾਲਾ ਸੰਧੁਰੁ ਵਾਚ ॥ ਦੋਹਰਾ ॥ **ਪਲਨਾ ਪਰ[1] ਪੌਢਾਵਈ ਕਹਿ ਲਲਨਾ[2] ਲੇ ਅੰਕ[3]। ਲਾਲਤਿ[4] ਮਾਤ[5] ਬਿਸਾਲ ਹਿਤ[6] ਸੂੰਘਤਿ[7] ਬਦਨ-ਮਯੰਕ[8] ॥ ੨ ॥** ਚੌਪਈ ॥ **ਆਨਨਿ[9] ਆਰਨਜਾਤ[10] ਨਿਹਾਰੀ। ਲੀਲ ਲਲਿਤ[11] ਆਰਤ[12] ਹਾਰੀ[13]। ਲੋਚਨ ਅਮਲ[14] ਕਮਲ ਦਲ[15] ਜੈਸੇ[16]। ਨਾਸਾ ਤਿਲ ਪ੍ਰਸੂਨ ਨਹਿਂ ਵੈਸੇ[17] ॥੩॥ ਸੁੰਦਰ ਅਲੰਕਾਰ[18] ਘਰਿਵਾਏ[19]।**

[1]ਪੰਘੂੜੇ ਉਤੇ। [2]ਲਾਡ ਦੇ ਵਾਕ। [3]ਗੋਦੀ ਲੈਕੇ। [4]ਲਡਾਉਂਦੀ ਹੈ। [5]ਅੰਮੀ। [6]ਬਹੁਤ ਪ੍ਰੇਮ ਨਾਲ। [7]ਚੁੰਮਦੀ ਹੈ। [8]ਚੰਦ੍ਰਮਾ (ਵਰਗਾ) ਮੁਖੜਾ। [9]ਮੁਖ। [10]ਕਵਲ [ਸੰਸ:, ਅਰ੍ਣਜਾਤ]। [11]ਸੁੰਦਰ। [12]ਦੁਖ ਦੇ। [13]ਹਰਨ ਵਾਲੀ। [14]ਸਾਫ। [15]ਕਮਲ ਦੇ ਪੱਤੇ। [16]ਜੈਹੇ। [17]ਨਾਸਾਂ (ਐਸੀਆਂ ਸੁੰਦਰ ਹਨ ਕਿ) ਤਿਲ ਦੇ ਫੁਲ ਐਸੇ (ਸੁੰਦਰ) ਨਹੀਂ ਹਨ। [18]ਗਹਿਣੇ। [19]ਘੜਾਏ।

ਬਿਨ ਦੂਖਨ ਕੈ ਭੂਖਨ ਪਾਏ। ਬਨੀ ਬਾਜਨੀ[੧] ਕਿੰਕਨਿ ਚਾਰੀ[੨]। ਕਟ ਮਾਹਿੰ[੩] ਪਾਈ ਅਤਿ ਛਬਿ ਵਾਰੀ ॥ ੪ ॥ ਕਰ ਮਹਿੰ[੪] ਕਟ[੫] ਪਦ[੬] ਨੂਪਰ[੭] ਸੋਹੈਂ। ਜੋ ਦੇਖੇ ਤਿਸਕੋ ਮਨ ਮੋਹੈਂ। ਦੁਇ ਦੁਇ ਦਸਨ[੮] ਅਧਰ[੯] ਦੁਤਿ ਹੋਤੀ। ਸੰਪੁਟ[੧੦] ਬਿੱਦ੍ਰਮ ਜਿਉ[੧੧] ਜੁਗ ਮੋਤੀ[੧੨] ॥ ੫ ॥ ਅੰਙਣ ਮਹਿੰ[੧੩] ਰਿੰਙਣ[੧੪] ਗਤਿਕਾਰੀ[੧੫]। ਚਰਣਾਂਬੁਜ[੧੬] ਖੈਂਚਤਿ ਬਲਿਹਾਰੀ। ਹੇਰਤਿ[੧੭] ਹਸਤਿ[੧੮] ਹਸਾਵਤਿ ਔਰੀ। ਕਿਲਕਤਿ[੧੯] ਮੁਖ ਤੇ ਮਾਧੁਰ ਠੌਰੀ[੨੦] ॥ ੬ ॥ ਬੇਦੀ ਕੁਲ ਕੀ ਆਨਿ ਬਧੂਟੀ[੨੧]। ਮੂਰਤਿ ਪਿਖਿ ਜਨੁ[੨੨] ਆਨੰਦ ਬੂਟੀ। ਗਹਿ ਕਰਿ ਭੁਜ ਤੇ[੨੩] ਅੰਕ ਬਸਾਵਹਿਂ[੨੪]। ਪਰਮ ਪ੍ਰੇਮ ਕਰਿ ਹਰਖ ਲਡਾ-ਵਹਿਂ॥੭॥ਬੋਲੈਂ ਬਚਨ ਤੋਤਰੇ ਮੀਠੇ। ਸੁਨਹਿਂ ਨਾਰਿ ਨਰ ਲਾਗਹਿਂ ਈਠੇ[੨੫]। ਹੇਰਹਿ[੨੬] ਮਾਤ ਤਾਤ[੨੭] ਅਨੁਰਾਗਹਿ[੨੮]। ਫਿਰਤਿ ਭੂਮਿਕਾ[੨੯] ਮ੍ਰਿਤਕਾ[੩੦] ਲਾਗਹਿ ॥ ੮ ॥ ਲਗੀ ਧੂਰ ਤਨ ਧੂਸਰ[੩੧] ਹੋਇ। ਅੰਬ ਲੇਯ ਅੰਬਾ[੩੨] ਅੰਗ ਧੋਇ। ਮਲਿਕਰਿ ਮੁਖ ਮੱਜਨ[੩੩] ਕਰਿਵਾਯੋ। ਪੌਂਛ ਸਰੀਰ ਅੰਕ ਬੈਸਾਯੋ॥ ੯ ॥ ਦੋਹਰਾ ॥ ਝਗਲੀ[੩੪] ਝੀਨ[੩੫] ਨਵੀਨ ਪੁਨ ਪਹਿਰਾਈ ਤਨ ਤਾਤ। ਪੈ[੩੬] ਕੋ ਪਾਨ ਕਰਾਇ ਕੈ[੩੭] ਪੌਢਾਏ[੩੮] ਕਰ[੩੯] ਮਾਤ ॥ ੧੦ ॥ ਚੌਪਈ ॥ ਜੁਗਲ[੪੦] ਘਟੀ[੪੧] ਪਲਨਾ[੪੨] ਪਰ[੪੩] ਸੋਏ। ਜਾਗੇ ਬਹੁਰ ਸੁ ਚੇਤਨ ਹੋਏ। ਲਗੇ ਬਾਲ ਲੀਲਾ ਪੁਨ ਕਰਨੇ। ਪਕਰਹਿਂ ਪਰਨਾ[੪੪] ਹੁਇ ਪਗ[੪੫] ਪਰਨੇ[੪੬] ॥ ੧੧ ॥ ਭੁਯੋ ਚਰਨ ਬਲ,ਹੋਵਹਿ ਠਾਢੇ[੪੭]। ਖੇਲਹਿਂ ਬਾਲਨ ਮਹਿਂ ਹਿਤ ਬਾਢੇ।ਭੂਖਨ ਸਬਦ ਪਲਾਵਤਿ[੪੮] ਹੋਵਤਿ। ਨੈਨ ਛਬੀਲੇ ਛਬਿ ਸੋਂ ਜੋਵਤਿ॥ ੧੨ ॥ ਬਿਨ ਬੋਲੇ ਨਹਿਂ ਆਲਯ ਆਵਹਿਂ। ਸ਼ਿਸ਼ੁ[੪੯] ਪਸ਼ਚਾਤ[੫੦] ਪਰਿਪ ਮਹਿਂ[੫੧] ਧਾਵਹਿ।ਜਨਨੀ ਅਸਨ[੫੨] ਹਕਾਰਿ[੫੩] ਖੁਵਾਵਹਿ। ਨਹਿਂ ਅਘਾਤਿ[੫੪]

[੧]ਵੱਜਣ ਵਾਲੀ। [੨]ਸੁੰਦਰ ਤੜਾਗੀ। [੩]ਲੱਕ ਵਿਚ। [੪]ਹੱਥਾਂ ਵਿਚ। [੫]ਕੜੇ। [੬]ਪੈਰੀਂ। [੭]ਝਾਂਜਰਾਂ। [੮]ਦੰਦ। [੯]ਹੋਠ। [੧੦-੧੧]ਮੂੰਗੇ ਦੇ ਡੱਬੇ ਵਿਚ ਜਿਵੇਂ। [੧੨]ਦੋ ਮੋਤੀ ਹੋਣ। [੧੩]ਵੇਹੜੇ ਵਿਚ। [੧੪]ਰਿੜ੍ਹਦੇ ਹਨ। [੧੫]ਮੁਕਤੀ ਦਾਤੇ। (ਅ) ਚਾਲ ਨਾਲ। [੧੬]ਚਰਣ ਕਵਲ। [੧੭]ਦੇਖਕੇ। [੧੮]ਹਸਦੇ ਹਨ। [੧੯]ਕਿਲਕਾਰੀਆਂ ਮਾਰਦੇ ਹਨ। [੨੦]ਮਿਠਾਸਦਾ ਥਾਂ। [੨੧]ਇਸਤ੍ਰੀਆਂ। [੨੨]ਮਾਨੋਂ। [੨੩]ਬਾਹੋਂ ਫੜਕੇ। [੨੪]ਗੋਦੀ ਬਿਠਾਉਂਦੀਆਂ ਹਨ। [੨੫]ਪਿਆਰੇ। [੨੬]ਵੇਖਕੇ। [੨੭]ਮਾਤਾ ਪਿਤਾ। (ਅ)ਪੁੱਤ੍ਰ ਨੂੰ ਮਾਤਾ ਜੀ। [੨੮]ਪ੍ਰੇਮ ਕਰਦੇ ਹਨ। [੨੯]ਜ਼ਮੀਨ ਤੇ। [੩੦]ਮਿੱਟੀ। [੩੧]ਮੈਲੇ। [੩੨]ਪਾਣੀ ਲੈਕੇ ਮਾਤਾ ਨੇ। [੩੩]ਇਸ਼ਨਾਨ। [੩੪]ਛੋਟਾ ਝੱਗਾ। [੩੫]ਬਰੀਕ। [੩੬]ਦੁੱਧ। [੩੭]ਪਿਵਾਇਕੇ। [੩੮]ਸੁਵਾਏ। [੩੯]ਹੱਥੀਂ। [੪੦]ਦੋ। [੪੧]ਘੜੀਆਂ। [੪੨]ਪੰਘੂੜੇ। [੪੩]ਉਤੇ। [੪੪]ਆਸਰਾ। (ਅ) ਪਲਨਾ=ਪੰਘੂੜਾ। [੪੫]ਪੈਰਾਂ। [੪੬]ਆਸਰੇ। [੪੭]ਖੜੇ ਹੋ ਜਾਂਦੇ ਹਨ। [੪੮]ਭਜਦਿਆਂ। [੪੯]ਬਾਲਕਾਂ ਦੇ। [੫੦]ਪਿੱਛੇ। [੫੧]ਗਲੀ ਵਿਚ। [੫੨]ਭੋਜਨ। [੫੩]ਸੱਦਕੇ। [੫੪]ਰਜਦੀ ਨਹੀਂ।

ਦੇਖਤਿ ਬਲ ਜਾਵਹਿ ॥ ੧੩ ॥ ਦੋਹਰਾ ॥ ਦਧਿ[੧] ਅਰੁ ਓਦਨ[੨] ਮਾਤ ਤੇ ਅਰਧਿਕ[੩] ਖਾਇ ਪਲਾਇਂ[੪]। ਬਾਲਿਕ ਲੀਲਾ ਕਰਤਿ ਸਭਿ ਅਲਖ ਜੁ ਲਖ੍ਯਾ ਨ ਜਾਇ ॥ ੧੪ ॥ ਚੌਪਈ ॥ ਲੇ ਕਰਿ ਕਾਲੂ ਅੰਕ ਦੁਲਾਰਹਿ। ਪਾਵਤਿ ਸੁਖ ਕੋ ਬਦਨ[੫] ਨਿਹਾਰਹਿਂ[੬]। ਤਜਿ ਕਰਿ ਜਨਕ[੭] ਅੰਕ ਕੋ ਜਾ-ਵਹਿਂ। ਰਲਿ ਬਾਲਨ ਸੋਂ ਖੇਲ ਮਚਾਵਹਿਂ ॥ ੧੫ ॥ ਸੁੰਦਰਤਾ ਮੰਦਰ ਮੁਖ ਹੇਰਹਿਂ[੮]। ਨਰਨਾਰੀ ਜਾਵਤਿ ਮਗ[੯] ਘੇਰਹਿਂ। ਬੋਲਹਿਂ ਬੋਲ ਬੁਲਾਵਹਿਂ ਬਚਨਾ। ਗਿਰਾ ਮਾਧੁਰੀ[੧੦] ਕੀ ਜਨੁ ਰਚਨਾ ॥੧੬॥ ਕਹਹਿਂ ਪਰਸਪਰ[੧੧] ਲੋਕ[੧੨] ਲੁਗਾਈ[੧੩]। 'ਕਾਲੂ ਭਾਗ ਅਹੈਂ ਅਧਿਕਾਈ[੧੪]। ਜਿਸੁ ਅਵਾਸ[੧੫] ਸੁਤ[੧੬] ਅਸ[੧੭] ਉਪਜ੍ਯੋ। ਸਭਿ ਬਿਧਿ ਸੋਂ ਨਿਹਾਲ ਭਵ[੧੮] ਭਯੋ' ॥ ੧੭ ॥ ਦੋਹਰਾ ॥ ਸਭਿਹਿ ਸੁਭਾਵਕ ਪ੍ਰੇਮ ਮਨ ਕਰਹਹਿਂ ਬਦਨ[੧੯] ਨਿਹਾਰਿ[੨੦]। ਜੈਸੇ ਜਾਤ ਸਮੁੰਦ੍ਰ ਮਹਿਂ ਸਭਿ ਸਰਿਤਾ ਕੋ ਬਾਰਿ[੨੧] ॥੧੮॥ ਚੌਪਈ ॥ ਚਖ[੨੨] ਚਕੋਰ ਲੋਕਨ ਕੇ ਬ੍ਰਿੰਦਾ[੨੩]। ਚੰਦ੍ਰ ਬਦਨ ਦ੍ਰਿਸ਼[੨੪]* ਆਨੰਦ ਕੰਦਾ। ਸੁੰਦਰ ਰੂਪ ਹੇਰਿ[੨੫] ਰਵਿ[੨੬] ਨਜਾਈ[੨੭]। ਜਨੁ ਅਰਬਿੰਦ ਬਦਨ[੨੮] ਬਿਗ-ਸਾਈ ॥੧੯॥ ਘੰਟਕ[੨੯] ਜਿਉਂ ਸੁਨਿਕੈ ਬਰ ਬਾਨੀ। ਰਹੈਂ ਠਾਂਢ[੩੦] ਢਿਗ[੩੧] ਮ੍ਰਿਗਹਿ ਸਮਾਨੀ। ਇਹ ਬਿਧਿ ਬਾਲਕ ਲੀਲਾ ਕਰਿਹੀਂ। ਧ੍ਯਾਨ ਜਿ ਧਰਹਿਂ ਭਵੋਦਿਧਿ[੩੨] ਤਰਿਹੀਂ ॥੨੦॥ ਪਾਂਚ ਬਰਖ ਕੀ ਹੋਈ ਬੈਸਾ। ਕਰਨ ਲਗੇ ਕਾਰਜ ਪੁਨ ਐਸਾ। ਲੇਯ ਵਸਤੁ ਘਰ ਬਾਹਰ ਧਾਵਹਿਂ। ਜੋ ਲੇਵਹਿਂ ਸੋ ਜਾਇ ਗਵਾਵਹਿਂ॥੨੧॥ਦੋਹਰਾ॥ਭਾਂਜਨ[੩੩] ਭੂਖਨ[੩੪] ਬਸਨ[੩੫] ਜੋ ਨਿਜ[੩੬] ਨਿਕੇਤ[੩੭] ਤੇ ਲੇਯ। ਜਾਇ[੩੮] ਨਿਰਸਤਹਿਂ[੩੯] ਜਾਇ ਤਹਿਂ[੪੦] ਜਹਿਂ ਅਗਾਤ ਦੀਨੇਯ[੪੧] ॥ ੨੨ ॥ ਚੌਪਈ ॥ ਕਰਤਿ ਨਿਤਪ੍ਰਤਿ ਇਹ ਬਿਧਿ ਕਾਰ।

[੧]ਦਹੀ। [੨]ਚਾਵਲ। [੩]ਅੱਧੋ ਕੁ। [੪]ਦੌੜ ਜਾਂਦੇ ਹਨ। [੫]ਮੁਖ। [੬]ਵੇਖਦੇ ਹਨ। [੭]ਪਿਤਾ ਦੇ। [੮]ਵੇਖਦੇ ਹਨ [੯]ਰਾਹ ਵਿਚ। [੧੦]ਮਿਠਾਸ। [੧੧]ਆਪੋ ਵਿਚ। [੧੨]ਪੁਰਖ। [੧੩]ਇਸਤ੍ਰੀ। [੧੪]ਵੱਡੇ। [੧੫]ਘਰ। [੧੬]ਪੁਤ੍ਰ। [੧੭]ਐਸਾ। [੧੮]ਜਗਤ ਵਿਖੇ। [੧੯]ਮੁਖ। [੨੦]ਵੇਖਕੇ। [੨੧]ਨਦੀਆਂ ਦਾ ਜਲ। [੨੨]ਅੱਖਾਂ। [੨੩]ਸਾਰੇ ਲੋਕਾਂ ਦੇ। [੨੪]ਮੁਖ ਚੰਦ੍ਰਮਾਂ ਦੇਖਦੇ ਹਨ। [੨੫]ਵੇਖਕੇ। [੨੬] ਸੂਰਜ ਦੀ। [੨੭]ਤਰ੍ਹਾਂ। [੨੮]ਮੁਖ(ਰੂਪੀ)ਕਵਲ। [੨੯]ਘੰਡੇਹੇੜੇ ਦਾ ਨਾਦ ਜਿਸ ਤੇ ਹਰਨ ਮਸਤ ਹੁੰਦਾ ਹੈ [੩੦]ਖੜੇ ਰਹਿੰਦੇ ਹਨ। [੩੧]ਕੋਲ। [੩੨]ਸੰਸਾਰ ਸਾਗਰ। [੩੩]ਭਾਂਡੇ। [੩੪]ਗਹਿਣੇ। [੩੫]ਕਪੜੇ। [੩੬]ਅਪਨੇ। [੩੭]ਘਰੋਂ। [੩੮]ਲੇਜਾ ਕੇ। [੩੯]ਸਿੱਟਦੇ ਹਨ। [੪੦]ਉਸ ਥਾਂਵੇਂ। [੪੧]ਜਿੱਥੇ ਕੁ ਅਤਿੱਥੀ ਤੇ ਗ਼ਰੀਬ ਹੋਣ। [ਸੰਸ:, ਆਗਤ=ਅਤਿੱਥੀ]। (ਅ) ਜੇ ਪਾਠ 'ਆਗਾਰ' ਹੋਵੇ ਤਾਂ–ਜਿਥੇ ਕੁ ਗ਼ਰੀਬਾਂ ਦੇ ਘਰ ਹੋਣ [ਸੰਸ:, ਆਗਾਰ=ਘਰ]।

*ਪਾਠਾਂਤ੍ਰ ਹੈ–ਚੰਦ੍ਰ ਸੁ ਦਰਸ਼ਨ।

ਦਯਾ ਕਰਨ ਕੋ ਜਿਹ ਬਿਵਹਾਰ। ਇਕ ਬਾਸੁਰ ਇਕ ਭਾਂਜਨ[੧] ਲੀਨਾ।
ਰੰਕ ਪਿਖ੍ਯੋ ਇਕ ਤਹਿਂ ਸੁਟ ਦੀਨਾ ॥ ੨੩ ॥ ਮੁਰਿਕਰਿ ਨਿਜ ਘਰ
ਆਏ ਜਬਿਹੀ। ਜਨਨੀ ਹੇਰੇ ਰੋਸੀ ਤਬਹੀ। ਬੂਝਨ ਲਗੀ 'ਕਹਾਂ ਤੈਂ
ਗੇਰਾ ?। ਅਬ ਥੋ ਕਰ ਮਹਿਂ,ਭਈ ਨ ਦੇਰਾ' ॥ ੨੪ ॥ ਮੁਖ ਤੇ ਕਹੈਂ ਨ
ਉਤਰ ਕੋਊ। ਭਏ ਤੂਸ਼ਨੀ[੨] ਗਤਿਦਾ ਜੋਊ[੩]। ਕਰ ਮਹਿਂ ਲੈ ਲਕਰੀ
ਤਬ ਮਾਤਾ। ਡਰਪਾਵਨ ਲਾਗੀ ਨਿਜ ਤਾਤਾ[੫] ॥ ੨੫ ॥ ਦੋਹਰਾ ॥ ਮ੍ਰਿਗ
ਅਰਭਕ ਸੋਂ[੬] ਚਕਿਤ ਚਖੁ[੭] ਕਰੇ ਨੀਚ[੮] ਡਰਿ ਮਾਤ। ਸਜਲ ਭਏ[੯]
ਝਖ ਦੋ[੧੦] ਮਨੋ[੧੧] ਛੋਰਤਿ ਸਰਿਤਾ[੧੨] ਗਾਤ[੧੩] ॥ ੨੬ ॥ ਚੌਪਈ ॥ ਲਾਲੂ
ਪਿਤ੍ਰਬੰਧੁ[੧੪] ਤਬ ਆਯੋ ॥ ਕਰੁਨਾ ਰਸ ਮਹਿਂ ਹੋ ਛੁਟਕਾਯੋ[੧੫]। ਰਿਸ ਕੀਨਿ
ਕਹਿਹੀ ਪੁਨ ਵਾਕੂ[੧੬]। 'ਬਹੁ ਔਗੁਨ ਕੀਨੇ ਇਨ ਪ੍ਰਾਕੂ[੧੭] ॥ ੨੭ ॥ ਲੇਯ
ਸਦਨ ਤੇ ਵਸਤੁ ਜੁ ਹੇਰਹਿ[੧੮]। ਬਹੁਰ ਨ ਆਨਹਿ ਬਾਹਰ ਗੇਰਹਿ।
ਨਿਠੁਰ[੧੯] ਨਿਡਰ ਸੁ ਢੀਠ ਇਸ ਜੈਸਾ। ਅਬ ਲੌ ਹੌਂ ਨ ਨਿਹਾਰ੍ਯੋ ਐਸਾ॥
੨੮ ॥ ਪੂਰਬ[੨੦] ਇਨ ਬਹੁ ਵਸਤੁ ਗਵਾਈ। ਹੌਂ ਕਹਿ ਰਹੀ ਸਮਝ
ਨਹਿਂ ਆਈ। ਸਾਸਨ[੨੧] ਯੋਗ[੨੨], ਅਬਹਿ ਤੁਝ ਛੋਰਾ। ਐਸਾ ਕਾਜ ਨ
ਕਰਿ ਪੁਨ ਔਰਾ' ॥ ੨੯ ॥ ਦੋਹਰਾ॥ ਜਨਨੀ ਯੌਂ ਸਮਝਾਇ ਕੈ ਉਰ ਭਰਿ
ਆਯੋ ਨੇਹੁੰ[੨੩]। ਕਰ ਗਹਿ ਅੰਕ[੨੪] ਬਿਠਾਇਓ ਨਿਜ ਸੁਤ ਕਰੁਨਾਗੇਹੁ[੨੫]
॥ ੩੦ ॥ ਚੌਪਈ ॥ ਪੌਛਤਿ ਈਛਨ[੨੬] ਸ੍ਵਛਾਨਨ ਛਬਿ[੨੭]। ਛਕੀ[੨੮] ਮੋਹ
ਮੈਂ ਪਿਖਿ ਜਨਨੀ[੨੯] ਤਬ। ਪਸਚਾਤਾਪ[੩੦] ਕਰਤਿ ਚਿਤ ਮਾਂਹੀ। -ਹਮਰੇ
ਸਦਨ ਏਕ ਸੁਤ ਆਹੀ ॥੩੧॥ ਬਾਲ ਬੈਸ ਇਹ ਆਪਨ[੩੧] ਪਰ ਕੋ[੩੨]।ਹਾਨ
ਲਾਭ ਨਹਿਂ ਜਾਨਹਿ ਘਰ ਕੋ। ਵਡੋ ਹੋਇ ਸਮਝਹਿ ਸਭਿ ਰੀਤੀ। ਅਬ
ਡਰਪਾਵਨ ਕੀ ਨਹਿਂ ਨੀਤੀ- ॥ ੩੨ ॥ ਉਰ ਵਿਚਾਰ ਕਰਿ ਇਹ ਬਿਧਿ

---

[੧]ਭਾਂਡਾ। [੨]ਚੁੱਪ। [੩]ਜੋ ਮੁਕਤੀ ਦਾਤਾ ਹਨ। [੪]ਸੋਟੀ। [੫]ਅਪਣੇ ਪੁੱਤ੍ਰ ਨੂੰ। [੬]ਹਰਨ ਦੇ ਬੱਚੇ ਵਰਗੀਆਂ। [੭]ਹੈਰਾਨ ਅੱਖਾਂ। [੮]ਨੀਵੀਆਂ ਕਰ ਲਈਆਂ। [੯]ਜਲ ਨਾਲ ਭਰ ਗਏ। [੧੦]ਦੋ ਮੱਛ। [੧੧]ਮਾਨੋਂ। [੧੨]ਨਦੀ। [੧੩]ਸ਼ਰੀਰ। (ਦੋਵੇਂ ਨੈਣ) ਜਲ ਨਾਲ ਭਰਕੇ (ਵਹਿ ਟੁਰੇ, ਮਾਨੋਂ) ਦੋ ਮੱਛਾਂ ਦੇ ਸਰੀਰਾਂ ਨੇ ਨਦੀਆਂ ਵਹਾ ਦਿੱਤੀਆਂ। [੧੪]ਚਾਚਾ। [੧੫]ਕਿਰਪਾ ਵਿਚ ਆਕੇ ਛੁਡਾਯਾ। [੧੬]ਬਚਨ- ਮਾਂ ਕਹਿੰਦੀ ਹੈ। [੧੭]ਪਹਿਲੇ। [੧੮]ਵੇਖੇ। [੧੯]ਕਠੋਰ। [੨੦]ਪਿੱਛੇ। [੨੧]ਤਾੜਨਾ। [੨੨]ਲਾਇਕ। [੨੩]ਮੋਹ। [੨੪]ਗੋਦੀ। [੨੫]ਕਿਰਪਾ ਦੇ ਘਰ ਨੂੰ। [੨੬]ਪੂੰਝਦੀ ਹੈ ਅਖਾਂ। [੨੭]ਪਵਿੱਤ੍ਰ ਮੁਖ ਦੀ ਕ੍ਰਾਂਤੀ। [੨੮]ਮਗਨ ਹੋ ਗਈ। [੨੯]ਮਾਤਾ। [੩੦]ਪਛੋਤਾਵਾ। [੩੧]ਅਪਨਾ। [੩੨]ਪਰਾਇਆ।

ਮਾਤਾ।ਤਜ੍ਯੋ ਅੰਕ ਤੇ ਹਿਤ ਕਰਿ ਤਾਤਾ[੧]।ਖੇਲਨ ਲਗੇ ਬਾਲਿਕਨ ਮਾਂਹੀ। ਜਿਹਕੇ ਦਰਸ਼ਨ ਦੋਖ ਨਸਾਹੀਂ॥੩੩॥ਦੋਹਰਾ ॥ ਕਾਲੂ ਲੱਛਨ ਦੇਖਿ ਅਸਿ ਦੈਵਗ[੨] ਵਾਕ ਸੰਭਾਰ । ਗਿਨਤ ਗਟੀ[੩] ਉਰ ਅਟਪਟੀ[੪] ਤਿਹਕੇ ਗਯੋ ਅਗਾਰ[੫]॥੩੪॥ਚੌਪਈ ॥ ਦ੍ਵਿਜ ਕੋ ਦੇਖਿ ਬਦਨ ਤੇ ਬੋਲ੍ਯੋ। 'ਭੂਲੋ ਆਪ ਨੈ ਜੋਤਿਸ਼ ਟੋਲ੍ਯੋ। ਤੁਮਰੋ ਕਹ੍ਯੋ ਨ ਫੁਰ ਭਾ[੬] ਏਕੂ। ਬਰਨਨ ਕੀਨੇ ਗੁਨ ਜੁ ਅਨੇਕੂ ॥੩੫॥ ਤਿਹ ਕੇ ਲੱਛਨ ਤੇ ਮੈਂ ਜਾਨੀ। ਧਨ ਹਾਨੀ ਹੁਇ,ਮਨ ਅਨੁਮਾਨੀ[੭] । ਭਲੋ ਛਤਰ ਮੁਝ ਧਾਮ ਫਿਰਾਯੋ। ਅਗਲੀ ਦੀਨੀ ਵਸਤੁ ਗਵਾਯੋ ॥੩੬॥ ਜੋ ਲੇਵਹਿ ਸੋ ਜਾਇ ਗਵਾਵਹਿ । ਬੂਝਹਿਂ ਜੋ[੮], ਨਹਿਂ ਕਛੂ ਬਤਾਵਹਿ। ਗਨਨਾ ਗਿਨੀ ਗੁਨੀ[੯], ਨਿਰਗੁਨੀ[੧੦] । ਤੁਮ ਗੁਨ-ਵਾਨ, ਭਨੀ ਅਨਬਨੀ[੧੧] ॥੩੭॥ ਦੋਹਰਾ॥ ਮਨ ਹਰਖਾਵਨ ਕੇ ਨਮਿਤ ਮੁਝ ਸੋਂ ਕਿਧੌਂ[੧੨] ਸੁਨਾਇ। ਗਨਨਾ ਕਰਤੇ ਚੁਕ ਗਏ ਕਿਧੋਂ ਨ ਜਾਨ੍ਯੋ ਜਾਇ' ॥੩੮॥ ਚੌਪਈ ॥ ਸੁਨਿ ਕਰਿ ਦਿਜਬਰ ਕਾਲੂ ਬਾਨੀ । ਹੁਤੀ ਅਸ਼ਰਧਾ ਮਹਿਂ ਲਪਟਾਨੀ। ਤਿਸੁ ਉਰ ਸ਼ਰਧਾ ਦੇਵਨ ਹੇਤੂ। ਬੋਲ੍ਯੋ ਬਚਨ ਬਿੱਪ੍ਰ ਕੁਲਕੇਤੂ ॥ ੩੯ ॥ 'ਇਕ ਲੱਛਨ ਮੈਂ ਤਬਹੀ ਹੇਰਾ[੧੩] । ਕਹ੍ਯੋ ਨ ਸੋ ਪਿਖਿ ਆਨੰਦ ਤੇਰਾ। ਪ੍ਰਗਟ ਭਯੋ, ਮੈਂ ਸੋ ਅਬ ਜਾਨ੍ਯੋ। ਜੋ ਤੋਸੋ ਨਹਿਂ ਤਬਹਿ ਬਖਾਨ੍ਯੋ ॥ ੪੦ ॥ ਬਾਲਿਕ ਕੇ ਸਨਬੰਧੀ ਜੇਤੇ। ਮਹਿਮਾ ਲਖਿ ਨ ਸਕਹਿੰਗੇ ਤੇਤੇ। ਅਵਰ ਅਨੇਕ ਮਨੁਜ ਵਰੁਸਾਵਹਿਂ[੧੪]। ਕੋਇਕ ਸਨਬੰਧੀ ਸੁਖ ਪਾਵਹਿ॥੪੧॥ਹੋਇ ਤਰੁਨ[੧੫] ਜਬ ਵਧਹਿਪ੍ਰਤਾਪ। ਜਿਉਂ ਬਾਵਨ ਤ੍ਰੈ ਲੋਕਨ ਮਾਪਾ[੧੬] । ਪੀਰ ਮੀਰ ਮਾਨਹਿੰਗੇ ਆਨਾ। ਜਿਉਂ ਗੋਕਲ ਮਥੁਰਾ ਭਗਵਾਨਾ[੧੭] ॥ ੪੨ ॥ ਰਾਮਚੰਦ ਸੇ ਗੁਨ ਇਨ ਮਾਹੀ। ਬ੍ਰਿੱਧ[੧੮] ਹੋਹਿਂ ਤਬ ਲਿਹੁ ਪਤਿਆਹੀ । ਹੋਇਂ ਅਚਾਰਜ ਬ੍ਯਾਸ ਸਮਾਨੇ*। ਮਾਨਵ ਧੈਨ ਜਿ ਮਨ ਕਰਿ ਮਾਨੋਂ ॥੪੩॥ ਦੋਹਰਾ ॥ ਸੁਤ

[੧]ਪੁੱਤ੍ਰ। [੨]ਜੋਤਸ਼ੀ ਦੇ। [੩]ਗਿਣਤੀਆਂ ਗਿਣਦਾ। [੪]ਉਲਟੀ ਪੁਲਟੀ। [੫]ਘਰ। [੬]ਸੱਚਾ ਨਾ ਹੋਇਆ। [੭]ਮੈਂ ਵਿਚਾਰੀ ਹੈ। [੮]ਜੇ ਪੁੱਛੀਏ। [੯]ਗਿਣਤੀ(ਜੋ)ਗਿਣੀ ਹੈ ਗੁਣਾਂ ਵਾਲੀ,ਅਥਵਾ ਵਿਚਾਰਕੇ। [੧੦](ਉਹ) ਗੁਣ ਰਹਿਤ ਹੋਈ ਹੈ । [੧੧]ਉਲਟੀ। [੧੨]ਅਥਵਾ। [੧੩]ਵੇਖਿਆ ਸੀ। [੧੪]ਲਾਭ ਉਠਾਉਣਗੇ। [੧੫]ਜਵਾਨ। [੧੬]ਜਿਵੇਂ ਬਾਵਨ ਨੇ ਤਿੰਨਾਂ ਲੋਕਾਂ ਨੂੰ ਮਿਣਿਆ ਸੀ (ਇਹ ਬੀ ਜਗਤ ਵਿਚ ਫਿਰੇਗਾ)। [੧੭]ਕ੍ਰਿਸ਼ਨ ਜੀ। [੧੮]ਵਡੇ।

*ਪੰਡਿਤ ਜੀ ਅਪਣੇ ਵਡੇਰਿਆਂ ਨਾਲ ਉਪਮਾਂ ਦੇ ਰਹੇ ਹਨ, ਜੋ ਉਨ੍ਹਾਂ ਦੇ ਵਿਚਾਰ ਵਿਚ ਸਭ ਤੋਂ ਉੱਚੀ ਵਡਿਆਈ ਹੈ।

ਪਰ ਸ਼ਰਧਾ ਉਰ ਕਰਹੁ ਦਰਬ ਪ੍ਰੀਤਿ[1] ਹਰਿ[2] ਕੂਰ[3]। ਪਰਮ ਰੂਪ ਪਰ-ਮਾਤਮਾ ਚਿਦ[4] ਚਰਾਚਰ[5] ਮੂਰ[6]॥੪੪॥ ਚੌਪਈ॥ ਹਿਤ ਪ੍ਰਦ[7] ਬਿਪ੍ਰਹਿ ਕੀ ਬਰਬਾਨੀ[8]। ਮੁਖ ਬਲ[9] ਅਸੁ[10] ਕਵਿਕਾ[11] ਜਿਵ[12] ਮਾਨੀ। ਅਰਣਵ[13] ਅਮੀ[14] ਕੀਰਤੀ ਦਯਾਲਾ। ਦਿਜ ਕੀ ਉਕਤਿ[15] ਸੁ ਮੁਕਤਨ[16] ਮਾਲਾ ॥ ੪੫ ॥ ਸਾਕ[17] ਬਣਕ[18] ਜਿਉਂ ਕੀਮਤਿ ਤਾਂਹੀ[19]। ਨਹਿ ਜਾਨੀ ਕਾਲੂ ਮਨ ਮਾਂਹੀ। ਨਿਜ ਨਿਕੇਤ ਕੋ ਪੁਨ ਚਲਿ ਆਯੋ। ਜਗਤ ਕਾਜ ਹਿਰਦਾ ਬ੍ਰਿਰਮਾਯੋ[20] ॥੪੬॥ ਬਹੁਰੋ ਅਸਤ[21] ਅਹਿਰਪਤਿ[22] ਭਯੋ। ਭਈ ਬਿਭਾ-ਵਰ[23] ਗੁਰੁ ਗ੍ਰਿਹ[24] ਅਯੋ। ਹੇਰਤਿ ਮਾਤ ਰੂਪ ਬਲਿ[25] ਜਾਵਹਿ। ਪਾਨ[26] ਆਪਨੇ ਭੋਜ ਖੁਵਾਵਹਿ ॥੪੭॥ ਦੋਹਰਾ॥ ਪੈ[27] ਪਿਆਇ ਪੁਨ ਮਾਤ ਲੇ ਸੂਤੀ ਸੁਠ[28] ਪਰਯੰਕ[29]। ਪਲਕ[30] ਜੁਟੀ[31] ਸੁੰਦਰ ਬਦਨ ਸਦਨਹਿਲਾਦ[32] ਮਯੰਕ[33] ॥੪੮॥ ਚੌਪਈ ॥ ਸਵਾਜਾਮ[34] ਜਬ ਰਹੀ ਤ੍ਰਿਜਾਮਾ[35]। ਜਨਨੀ[36] ਸੁਪਨਾ ਪਿਖ[37] ਅਭਿਰਾਮਾ[38]। ਸੁੰਦਰ ਦੁਤਿ[39] ਬ੍ਰਿੰਦਾਰਕ[40] ਬ੍ਰਿੰਦਾ[41]। ਮਿਲ ਕਰਿ ਆਏ ਕਰਤਿ ਅਨੰਦਾ ॥ ੪੯ ॥ ਮੰਜੁਲ[42] ਕੁਸਮਾਂਜੁਲ[43] ਮਲਿਯਾਗਰ[44]। ਕਰ[45] ਕਪੂਰ ਬਰ ਗੰਧਿ[46] ਉਜਾਗਰ[47]। ਦੇਖਾ ਏਕ ਸਿੰਘਾਸਨ ਸੁੰਦਰ। ਸੂਚੇ ਮਾਨਿਕ ਗਚ ਰੁਚਿਰੰਦਰ[48] ॥ ੫੦ ॥ ਤਾਂ ਪਰ ਹੇਰਾ ਨਿਜ ਸੁਤ ਬੈਸਾ। ਸ਼ੋਭਾ ਕੋਟ ਕਾਮ ਨਹਿੰ ਤੈਸਾ।ਨਿਰਜੁਰ[49]ਜਜਹਿੰ[50] ਅੰਜੁਲੀ[51] ਜੋਰੀ। ਭਨਤਿ ਬਿਨੈ ਮਨ ਪ੍ਰੀਤ ਨ ਥੋਰੀ ॥ ੫੧ ॥ ਦੋਹਰਾ ॥ ਉਸਤਤਿ ਉਕਤਹਿੰ[52] ਅਨਿਕ ਬਿਧਿ 'ਜੈ ਜੈ' ਬਚਨ ਉਚਾਰਿ। 'ਪਾਵਨ ਪਰਮ ਪੁਰਾਤਨੰ ਪੁਰਖ ਨ ਪਾਰਾਵਾਰ !॥ ੫੨ ॥ ਚੌਪਈ ॥ ਧਰ[53] ਅਲੰਬ[54]

---

[1]ਧਨ ਦੀ ਪ੍ਰੀਤ। [2]ਛੱਡ। [3]ਜੋ ਕੂੜੀ ਹੈ। [4]ਚੇਤਨ। [5]ਜੜ ਜੰਗਮ ਦਾ। [6]ਮੁੱਢ (ਹਨ ਗੁਰੂ ਨਾਨਕ ਜੀ)। [7]ਹਿਤ ਦੇਣ ਵਾਲੀ। [8]ਸ਼੍ਰੇਸ਼ਟ ਬਾਣੀ। [9]ਮੁਹਤਾਣੇ। [10]ਘੋੜੇ ਦੀ। [11]ਲਗਾਮ। [12]ਵਾਂਙ। [13]ਸਮੁੰਦਰ। [14]ਅੰਮ੍ਰਿਤ ਦੇ (ਵਰਗੀ)।[15]ਬਾਤ ਚੀਤ। [16]ਮੋਤੀਆਂ ਦੀ।[17]ਸਾਗ।[18]ਵੇਚਣ ਵਾਲਾ। [19]ਤਿਨ੍ਹਾਂ (ਮੋਤੀਆਂ ਦੀ ਮਾਲਾ ਦੀ ਕੀਮਤ ਨਹੀਂ ਜਾਣਦਾ)ਤਿਵੇਂ।[20]ਪਰਚ ਰਿਹਾ। [21]ਛਿਪਿਆ। [22]ਦਿਨ ਦਾ ਪਤੀ, ਸੂਰਜ। [23]ਸੰਧਯਾ। [24]ਘਰ। [25]ਬਲਿਹਾਰ। [26]ਹੱਥੀਂ। [27]ਦੁੱਧ। [28]ਸੁਹਣੇ।[29]ਪਲੰਘ ਪਰ।[30](ਅੱਖਾਂ ਦੀਆਂ) ਪਲਕਾਂ।[31]ਜੁੜੀਆਂ। [32]ਆਨੰਦ ਦਾ ਘਰ।[33]ਚੰਦ੍ਰਮਾ। [34]ਸਵਾ ਪਹਿਰ। [35]ਰਾਤ੍ਰੀ। [36]ਮਾਤਾ ਨੇ। [37]ਡਿੱਠਾ। [38]ਸੁੰਦਰ। [39]ਸ਼ੋਭਾ ਵਾਲੇ। [40]ਦੇਵਤੇ। [41]ਬਹੁਤਸਾਰੇ।[42]ਉੱਜਲ। [43]ਫੁੱਲਾਂ ਦੇ ਬੁੱਕ। [44]ਚੰਦਨ। [45]ਹੱਥ (ਵਿਚ)। [46]ਚੰਗੀ ਖੁਸ਼ਬੋ। [47]ਪ੍ਰਗਟ (ਦੇਵਤਿਆਂ ਨੇ ਛਿੜਕਾਏ)। [48]ਸੁੱਚੇ ਤੇ ਸੁਹਣੇ ਮਾਣਿਕ ਅੰਦਰ ਜੜੇ ਹਨ। [49]ਦੇਵਤੇ [50]ਪੂਜਦੇ ਹਨ। [51]ਹੱਥ ਜੋੜਕੇ। [52]ਕਹਿੰਦੇ ਹਨ। [53]ਧਰਤੀ ਨੂੰ। [54]ਆਸਰਾ।

ਕੇ ਦੇਵਨ ਹੇਤੂ[1]। ਪ੍ਰਗਟੇ ਸ਼੍ਰੀ ਬੇਦੀ ਕੁਲਕੇਤੂ ! । ਭਗਤਿ ਜਗਤ ਮਧ ਬਿਦਤ[2] ਕਰਨ ਕੋ। ਕਲਮਲ[3] ਦੁਸ਼ਟਨ ਦੰਭ[4] ਦਰਨ[5] ਕੋ ॥ ੫੩ ॥ ਚੌਪਈ॥ ਕਲਿ ਮਹਿਂ ਪਾਵਨ ਪੰਥ[6] ਨਰਨਕੋ। ਪ੍ਰਦ[7] ਸਤਿਸੰਗਤਿ ਜਗਤ ਤਰਨ ਕੋ। ਨਾਮ ਜਪਾਵਨ ਧਯਾਨ ਚਰਨ ਕੌ। ਭਗਤਨ ਦੁਖ ਹਾ[8] ਜਨਮ ਮਰਨ ਕੌ ॥ ੫੪ ॥ ਦੇਨਿ ਆਸਰਾ ਏਕ ਸ਼ਰਨ ਕੋ। ਕੁਮਤਿ ਕੁਚਾਲ ਕੁਕਰਮ ਹਰਨ ਕੋ। ਪੀਰ ਮੀਰ ਸਿਧ ਦਰਪ[9] ਛਰਨਕੌ[10]। ਵਾਹਿਗੁਰੂ ਦੇ ਜਾਪ ਰਰਨ[11]ਕੋ॥੫੫॥ਦੋਹਰਾ॥ਇਹ ਬਿਧਿ ਬਿਬੁਧ[12] ਸੁ ਬਦਨ[13] ਬਦ[14] ਪਦ ਅਰਬਿੰਦ ਮਨਾਇ। ਗਏ ਆਪਨੇ ਲੋਕ ਕੋ ਜਹਿਂ ਜਹਿਂ ਤੇ ਜੋ ਆਇ ॥੫੬॥ ਚੌਪਈ॥ ਅਚਰਜ ਭਈ ਹੇਰਿ ਕਰਿ ਮਾਤਾ। ਜਾਨੀ ਪਰੈ ਨ ਗਤਿ[15] ਨਿਜ[16] ਤਾਤਾ[17]। ਭਯੋ ਰਿਦੇ ਮਹਿਂ ਸੰਭ੍ਰਮ[18] ਜਾਗੀ। ਸੁਤ ਅਵੈਵ[19] ਸਭਿ ਦੇਖਨਿ ਲਾਗੀ ॥੫੭॥ ਚੰਦਨ ਸੋਂ ਚਰਚਤਿ[20] ਹੈਂ ਸਾਰੇ। ਬਹੁ ਸੁਗੰਧਿ ਸੋਂ ਜਜੇ[21] ਨਿਹਾਰੇ[22]। ਸੰਭ੍ਰਮ[23] ਮਨ, ਨਹਿਂ ਥਿਰਤਾ ਹੋਈ। ਕਿਧੋਂ ਸਾਚਿ ਕੈ ਸੁਪਨਾ ਸੋਈ ॥੫੮॥ ਰਿਦੈ ਵਿਚਾਰਤਿ ਆਰਤ[24] ਮਾਤਾ। ਨਿਰਨੈ ਹੋਇ ਨ ਏਕੈ ਬਾਤ॥ ਸੁਤ ਕੀ ਮਹਿੰਮਾ ਮਨ ਮਹਿਂ ਮਾਨੀ।–ਇਹ ਅਵਤਾਰ ਸੱਤਿ ਚਿਤ ਜਾਨੀ ॥ ੫੯ ॥ ਦੋਹਰਾ ॥ ਜਿਸਕੇ ਪਦ ਅਰਬਿੰਦ ਕੋ ਦਿੱਬ[25] ਰੂਪ ਬਹੁ ਆਇ। ਕਰੀ ਆਪਚਿਤ[26] ਪ੍ਰੀਤ ਸੋਂ ਬਾਰਬਾਰ[27] ਸਿਰ ਨਾਇ[28]॥੬੦॥ ਚੌਪਈ॥ ਹੌਂ[29] ਹੇਰੇ[30] ਸੁਪਨੇ ਕੀ ਨਯਾਈਂ[31]। ਅਬਲੌ ਚਰਚਨੇ ਬਿਦਤ[32] ਦਿਸਾਈ–। ਚਿਤ ਵਿਚਾਰ ਕਰਤਨੇਂ ਪਰਭਾਤੂ। ਚਢ੍ਯੋ ਸੁ ਮਾਰਤੰਡ[33] ਬਖ੍ਯਾਤੂ[34] ॥ ੬੧ ॥ ਜਾਨੀ ਨਾਨਕ ਜੀ ਮਨ ਮਾਤਾ। ਤਾਨ ਦਈ ਤਬ ਮੋਹ ਕਨਾਤਾ। ਜਾਗੇ ਪੁਨ ਕਰਿਕੈ ਮੁਖ ਰੁਖਾ। ਕਹੈਂ 'ਮਾਤ ! ਦੇ ਭੋਜਨ, ਭੁਖਾ' ॥੬੨॥ ਨਿਸਕੀ ਭੂਲੀ ਸਕਲ ਵਿਚਾਰਾ। ਲਖੀ–ਰਿਦੇ ਸੁਤ ਮੈਂ[35] ਭੁਖਯਾਰਾ[36]–। ਦਧਿ[37] ਸੋਂ ਅਸਨ[38] ਦੀਨ ਹਿਤ ਖਾਨੇ। ਜਿਉਂ

[1]ਦੇਣ ਲਈ। [2]ਪ੍ਰਗਟ। [3]ਪਾਪ। [4]ਪਖੰਡ। [5]ਨਾਸ਼ ਕਰਨ। [6]ਰਾਹ। [7]ਦੇਣ ਲਈ। [8]ਨਾਸ਼ ਕਰਨ। [9]ਹੰਕਾਰ। [10]ਛਡ਼ਨ, ਦੂਰ ਕਰਨ ਨੂੰ। [11]ਜਪਾਵਣ ਨੂੰ। [12]ਦੇਵਤੇ। [13]ਮੁਖੋਂ। [14]ਆਖਕੇ। [15]ਗਤੀ,ਹਾਲਤ। [16]ਆਪਣੇ। [17]ਪੁੱਤ੍ਰ ਦੀ। [18]ਸੰਸਾ। [19]ਪੁੱਤ੍ਰ ਦੇ ਅੰਗ। [20]ਛਿੜਕੇ ਹੋਏ। [21]ਪੂਜੇ ਹੋਏ। [22]ਵੇਖੇ। [23]ਸੰਸੇ ਵਾਲਾ। [24]ਘਬਰਾਈ। [25]ਦੇਵਤੇ। [26]ਪੂਜਾ [ਸੰਸ: ਅਪਚਿਤ]। [27]ਘੜੀ ਮੁੜੀ। [28]ਨਿਵਾਕੇ। [29]ਮੈਂ। [30]ਵੇਖੇ ਸੀ। [31]ਸੁਫਨੇ ਵਾਂਗੂ। [32]ਪ੍ਰਤੱਖ। [33]ਸੂਰਜ। [34]ਪ੍ਰਗਟ। [35]ਮੇਰਾ। [36]ਭੁੱਖਾ ਹੈ। [37]ਦਹੀਂ। [38]ਭੋਜਨ।

ਆਗੈ ਜਾਨੈ ਤਿਉਂ ਜਾਨੇ[੧] ॥ ੬੩ ॥ ਦੋਹਰਾ ॥ ਅਸਨ ਸਦਨ ਤੇ[੨] ਅਚਵਕੈ[੩] ਮਿਲੇ ਬਾਲ ਜਹਿਂ ਜਾਲ[੪] । ਪਦ ਨੂਪਰ ਕਟ ਕਿੰਕਨੀ ਹੋਵਤਿ ਸ਼ਬਦ ਬਿਸਾਲ ॥ ੬੪ ॥ ਚੌਪਈ ॥ ਬਿਚਰਹਿਂ ਖੇਲਨ ਮਹਿਂ ਅਨੁਰਾਗੇ । ਭਾਗੇ ਭਾਗਹਿ ਬਾਲ ਸਭਾਗੇ[੫] । ਥਿਰ ਹੋਵਤਿ, ਥਿਤ ਹੋਵਹਿਂ ਸਾਰੇ । ਬੈਸਹਿਂ, ਬੈਸ ਜਾਇਂ ਇਕਬਾਰੇ ॥ ੬੫ ॥ ਨਾਨਕ ਆਨਨ[੬] ਭਨਹਿਂ ਕਹਾਨੀ । ਭਗਤਿ ਬਿਰਾਗ ਵਿਖੈ ਜੋ ਸਾਨੀ[੭] । ਸ੍ਰਵਣ[੮] ਮਨਨ[੯] ਕਰਿਹਹਿਂ ਨਿੱਧਜਾਸਾ[੧੦] । ਪੁਨ ਸੁਨਨੇ ਕੀ ਵਧਹਿ ਪਿਆਸਾ ॥੬੬॥ ਗਿਰਾ[੧੧] ਸੁਗੰਧਿ ਬਦਨ ਅਰਬਿੰਦਾ । ਜੁਗਤਿ[੧੨] ਯੁਕਤਿ[੧੩] ਸੁੰਦਰ ਮਕਰੰਦਾ[੧੪] ।ਬਾਲਬ੍ਰਿੰਦ[੧੫] ਸਮਭਏ ਮਲਿੰਦਾ[੧੬]। ਸ੍ਰਵਨ[੧੭] ਪ[੧੮] ਕਰਹਿਂ[੧੯], ਅਗਾਤ ਅਨੰਦਾ[੨੦] ॥ ੬੭ ॥ ਦੋਹਰਾ ॥ ਆਵਤਿ ਜਾ-ਵਤਿ ਮਨੁਜ ਕੋ[੨੧] ਸੁਨਤਿ ਠਾਢ[੨੨] ਹੁਇ ਜਾਇ।ਪੰਡਤ ਸੇ ਮਧੁਰੇ[੨੩] ਲਗਹਿਂ ਕੀਰਤਿ ਬਦਨ ਅਲਾਇਂ ॥ ੬੮ ॥ ਚੌਪਈ ॥ 'ਇਹ ਬਾਲਿਕ ਕੈਸੇ ਬਚ ਬੋਲਹਿ। ਬਾਲ ਬੈਸ ਹੈ ਬੋਲ ਅਮੋਲਹਿ'। ਚੰਦ ਬਦਨ[੨੪] ਤੇ ਸੁਧਾ[੨੫] ਸਮਾ-ਨੀ । ਸ੍ਰੁਤ ਦਰ ਪਾਨਦ[੨੬] ਬੋਲਤਿ ਬਾਨੀ ॥ ੬੯ ॥ ਲਗੀ ਸਿਸੁਨ ਕੀ[੨੭] ਪ੍ਰੀਤਿ ਘਨੇਰੀ । ਸੰਗ ਨ ਤਜਹਿਂ ਰਹਹਿਂ ਮੁਖ ਹੇਰੀ[੨੮] । ਸਦਨ ਆਇਂ ਜਬ ਦੀਨਾਨਾਥੂ।ਸਿਸੁ ਨਹਿਂ ਤਜਹਿਂ ਰਹਹਿਂ ਹਿਤਸਾਥੂ ॥੭੦॥ ਬਾਹਰ ਚਲਤਨੋਂ ਸੰਗ ਸਿਧਾਰਹਿਂ । ਇਸ ਬਿਧਿ ਨਿਤਪ੍ਰਤਿ ਸੁਖਦ ਬਿਹਾਰਹਿਂ[੨੯] । ਸੁੱਛ[੩੦] ਬੱਛ[੩੧] ਛੋਮੋਚਿਤ[੩੨] ਬਾਲਾ[੩੩] । ਕਰੇ ਕਿਤੇ ਜੋ, ਦੀਨਦਯਾਲਾ* ॥ ੭੧ ॥ ਦੋਹਰਾ ॥ ਲੀਲਾ ਬਾਲਿਕ ਖੇਲ ਕੀ ਸਲੰਕਾਰ[੩੪] ਸਬਿਲਾਸ† ॥ ਜੋ ਸਿਖ ਧਰਿਹੀ ਧਯਾਨ ਕੋ ਦੇਂ ਸਤਿਗੁਰੁ ਸੁਖ ਰਾਸ[੩੫] ॥ ੭੨ ॥ ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਬਾਲਕ ਲੀਲਾ' ਬਰਨਨੰ ਨਾਮ ਪੰਚਮੋ ਅਧਯਾਯ ॥੫॥

---

[੧]ਜਾਣਨ ਲਗੀ । [੨]ਘਰੋਂ। [੩]ਛਕਕੇ । [੪]ਬਹੁਤ ਸਾਰੇ। [੫]ਜੇ ਗੁਰੂ ਜੀ ਭੱਜਣ ਤਾਂ ਭਾਗਾਂ ਵਾਲੇ ਬਾਲ ਬੀ ਭੱਜਦੇ ਹਨ। [੬]ਮੁਖੋਂ । [੭]ਮਿਲੀ ਹੋਈ । [੮]ਸੁਣਨ । [੯]ਵਿਚਾਰਨ। [੧੦]ਧਾਰਨਕਰਦੇ ਹਨ। [੧੧]ਬਾਣੀ। [੧੨]ਜੁਗਤੀਆਂ ਦੇ । [੧੩]ਸਹਿਤ । [੧੪]ਸੁਹਣਾਂ ਰਸ । [੧੫]ਸਾਰੇ ਬਾਲ । [੧੬]ਭੌਰੇ ਵਤ ਹੋਏ । [੧੭]ਕੰਨਾਂ ਨਾਲ । [੧੮]ਪੀਵਣਾਂ। [੧੯]ਕਰਦੇ ਹਨ। [੨੦]ਪ੍ਰਾਪਤ ਹੁੰਦਾ ਹੈ ਅਨੰਦ। [੨੧]ਕੋਈ । [੨੨]ਖੜਾ । [੨੩]ਮਿੱਠੇ । [੨੪]ਚੰਦ ਮੁਖ ਤੋਂ । [੨੫]ਅੰਮ੍ਰਿਤ । [੨੬]ਕੰਨਾਂ ਰਾਹੀਂ ਪੀਂਦੇ ਹਨ । [੨੭]ਬਾਲਕਾਂ ਦੀ । [੨੮]ਵੇਖਦੇ । [੨੯]ਵਿਚਰਦੇ ਹਨ । [੩੦]ਪਵਿੱਤ੍ਰ । [੩੧]ਮਨ ਵਾਲੇ । [੩੨]ਮੁਕਤੀ ਲਾਇਕ । [੩੩]ਬਾਲਕੇ । [੩੪]ਅਲੰਕਾਰਾਂ ਸਹਿਤ । [੩੫]ਸਾਰੇ ਸੁਖ । (ਅ) ਸੁਖਾਂ ਦੀ ਰਾਸ । *ਭਾਵ ਦੀਨ ਦਿਆਲ ਸਤਿਗੁਰ ਨੇ ਕਈ ਬਾਲਕੇ ਮਕਤੀ ਦੇ ਲਾਇਕ ਕਰ ਦਿੱਤੇ । †ਪਾਠਾਂਤ੍ਰ ਹੈ–ਸਹਿ ਅਲੰਕਾਰ ਬਿਲਾਸ ।

## ੬. [ਗੋਪਾਲ ਪਾਂਧੇ ਪ੍ਰਤਿ ਉਪਦੇਸ਼]

ਸੈਯਾ–ਸੁੰਦਰ ਸ੍ਰੀ ਅਰਬਿੰਦ ਬਨੀ ਗੁਰੁ ਕੀਰਤਿ ਆਨੰਦ ਬ੍ਰਿੰਦ ਜਈ।
ਮੰਜੁਲ ਰੂਪ ਮਰਾਲਨਿ ਉੱਜਲ ਸਾਰਦ ਸ਼ੋਭਤਿ ਨਿੱਤ ਨਈ।
ਜੇ ਗੁਨ ਗ੍ਰਾਹਿ ਗੁਨੀ ਅਲਿ ਕੰਦਲ ਪ੍ਰੀਤਿ ਸੁਗੰਧਿ ਕੀ ਚੀਤ ਭਈ।
ਜਾਚਤਿ ਹੌਂ ਕਰ ਜੋਰਿ ਨਿਹੋਰਤਿ ਮਾਨਸ ਮੇਰੇ ਮੋਂ ਹੋਂ ਥਿਰਈ ॥੧॥

[ ਅਰਬਿੰਦ=ਕਮਲ।
ਬਨੀ=ਫਬ ਰਹੀ ਹੈ, ਬਨ ਬਨ ਪੈ ਰਹੀ ਹੈ, (ਅ) ਬਨੀ=ਬਗੀਚੀ, ਬਾਟਿਕਾ। ਅਰਬਿੰਦ ਬਨੀ=ਕਮਲਾਂ ਦੀ ਬਗੀਚੀ।
ਆਨੰਦ ਬ੍ਰਿੰਦ ਜਈ=ਬ੍ਰਿੰਦ ਆਨੰਦ ਜਈ–ਬਹੁਤੇ ਆਨੰਦ ਉਤਪਤ ਕਰਨ ਵਾਲੀ ਹੈ। ਭਾਵ–ਜਿਸ ਨੂੰ ਦੇਖਿਆਂ ਦਿਲ ਖੁਸ਼ ਹੋਵੇ।
ਮੰਜੁਲ=ਮਨ ਨੂੰ ਭਾਉਣ ਵਾਲਾ, ਪਸੰਦੀਦਾ, ਉੱਜਲ।
ਮਰਾਲ=ਇਕ ਪ੍ਰਕਾਰ ਦੀ ਬੱਤਖ਼, (ਅ) ਹੰਸ।
ਮਰਾਲ ਦਾ ਬਹੁ ਵਚਨ ਹੈ ਮਰਾਲਨ। ਪਰ ਮਰਾਲਨਿ ਦੇ ਨੰਨੇ ਨੂੰ ਸਿਆਰੀ ਹੋਣ ਕਰਕੇ ਪਦ 'ਮਰਾਲਨਿ' ਦਾ ਅਰਥ ਹੰਸਨੀਆਂ ਬੀ ਕਰਦੇ ਹਨ।
ਸਾਰਦ=ਸ਼ਾਰਦਾ, ਸਰਸ੍ਵਤੀ, ਵਿਦਯਾ ਦੀ ਦੇਵੀ, ਉਸ ਨੂੰ ਕਵੀਆਂ ਨੇ ਉੱਜਲ ਤੇ ਸ਼ੋਭਾ ਵਾਲੀ ਅਤਿ ਸੁੰਦਰ ਮੰਨਿਆਂ ਹੈ।
ਅਲਿ=ਭੌਰੇ।
ਕੰਦਲ=ਕੰਦਲ ਦਾ ਅਰਥ–ਸਮੂਹ ਕਰਦੇ ਹਨ। ਪਰੰਤੂ ਕੰਦਲ ਨਾਮ ਹੈ ਸੋਨੇ ਦਾ, ਨਵੇਂ ਫੁੱਟੇ ਸ਼ਗੂਫੇ ਦਾ, ਜਿਸ ਨੂੰ ਫੁਲ ਪੈਣ। ਇਸ ਤੋਂ ਕੰਦਲ ਦੀ ਮੁਰਾਦ ਬੀ ਪਿੱਛੇ ਕਹੀ ਉੱਜਲਤਾ, ਸੁੰਦਰਤਾ, ਸ਼ੋਭਾ ਵਾਂਙੂ ਖੇੜੇ ਯਾ ਬਿਕਾਸ ਤੋਂ ਹੈ, ਤੇ ਵਿਸ਼ੇਸ਼ਣ ਹੈ ਗੁਣੀ ਜਨਾਂ ਦਾ ਜਿਨ੍ਹਾਂ ਦਾ ਦਿਲ ਯਾ ਮਸਤਕ ਖਿੜੇ ਹੋਏ ਹਨ। ਜੀਕੂੰ ਭੌਰਾ ਫੁੱਲਾਂ ਤੇ ਖੁਸ਼ ਤੇ ਖਿੜੇ ਦਿਲ ਗੁੰਜਾਰ ਕਰਦਾ ਫਿਰਦਾ ਹੈ।
ਕਰਜੋਰਿ=ਹੱਥ ਜੋੜਕੇ। ਨਿਹੋਰਤਿ=ਬੇਨਤੀ, ਤਰਲਾ, ਮਿੰਨਤ।
ਮਾਨਸ=ਮਨ। ਮੋਂ=ਵਿੱਚ।
ਥਿਰਈ=ਥਿਰ ਹੋ, ਟਿਕੋ, ਇਸਥਿਤ ਹੋ। ]

**ਅਰਥ**–(ਸ੍ਰੀ) ਗੁਰੂ ਜੀ ਦੀ ਸ੍ਰੀ ਕੀਰਤੀ ਬਹੁਤੇ ਆਨੰਦ ਨੂੰ ਉਪਜਾਉਣ ਵਾਲੀ ਆਪਣੀ ਸੁੰਦਰਤਾ (ਵਿੱਚ) ਕਮਲਾਂ (ਵਾਙੂ) ਫਬ ਰਹੀ ਹੈ।

(ਹਾਂ ਉਹ ਆਪਣੀ) ਮੰਜਲ–ਰੂਪਤਾ (ਵਿੱਚ) ਹੰਸਾਂ (ਵਾਂਙੂ) ਉੱਜਲ

(ਅਤੇ ਆਪਣੀ ਸ਼ੋਭਾ ਵਿਚ) ਸ਼ਾਰਦਾ (ਵਾਂਙੂ) ਨਿਤ ਨਵੀਂ (ਤੋਂ ਨਵੀਂ) ਸ਼ੋਭਾ ਦੇ ਰਹੀ ਹੈ।

(ਇਹ ਸੁੰਦਰਤਾ, ਉੱਜਲਤਾ, ਸ਼ੋਭਾ ਦੇਖਕੇ) ਜਿਹੜੇ ਭੌਰਿਆਂ (ਸਮਾਨ) ਗੁਣਾਂ ਨੂੰ ਗ੍ਰਹਣ ਕਰਨ ਵਾਲੇ ਸਮੂਹ ਗੁਣੀ ਜਨ (ਹਨ, ਉਨ੍ਹਾਂ ਦੇ) ਚਿੱਤ ਵਿੱਚ (ਸਦਾ) ਸੁਗੰਧੀ ਲੈਣ ਦੀ ਪ੍ਰੀਤ (ਉਦਿਤ) ਹੋ ਰਹੀ ਹੈ।

(ਉਨ੍ਹਾਂ ਨੂੰ ਵੇਖਕੇ) ਮੈਂ (ਬੀ) ਹੱਥ ਜੋੜਕੇ ਤੇ ਤਰਲੇ ਕਰਦਾ ਹੋਇਆ ਮੰਗਦਾ ਹਾਂ (ਕਿ ਸ਼੍ਰੀ ਗੁਰੂ ਜੀ ਦੀ ਸੁੰਦਰ, ਉੱਜਲ, ਨਿਤ ਨਵੀਂ, ਸ਼ੋਭਾ ਵਾਲੀ ਕੀਰਤੀ ਦੀ ਸੁਗੰਧੀ ਲੈਣ ਦੀ ਪ੍ਰੀਤਿ) ਮੇਰੇ ਮਨ ਵਿਚ ਬੀ ਇਸਥਿਤ ਹੋ ਜਾਵੇ।

**ਭਾਵ**—ਜੇਕਰ ਪਹਿਲੀ ਤੁਕ ਵਿਚ ਬਨੀ ਦਾ ਅਰਥ ਬਗੀਚੀ ਕਰੀਏ, ਤਦ ਅੰਤਲੀ ਤੁਕ ਦਾ ਅਰਥ ਐਉਂ ਢੁੱਕੇਗਾ:—ਮੈਂ ਹੱਥ ਜੋੜਕੇ ਤਰਲੇ ਕਰਦਾ ਹੋਇਆ ਮੰਗਦਾ ਹਾਂ (ਕਿ ਉਹ ਗੁਰ ਕੀਰਤੀ ਰੂਪੀ ਕਮਲਾਂ ਦੀ ਸੁੰਦਰ ਫੁਲਵਾੜੀ ਜੋ ਬਹੁਤੇ ਆਨੰਦ ਦੇ ਉਪਜਾਉਣ ਵਾਲੀ ਹੈ) ਮੇਰੇ ਮਨ ਵਿਚ ਇਸਥਿਤ ਹੋਵੇ, (ਭਾਵ ਪ੍ਰਫੁੱਲਤ ਹੋਵੇ)।

ਸ਼੍ਰੀ ਬਾਲਾ ਸੰਧੁਰੁ ਵਾਚ ॥ ਚਿੱਤ੍ਰਪਦਾ ਛੰਦ ॥ **ਯਾਬਿਧਿ ਖੇਲਤਿ ਬਾਲਿਕ ਸੋਂ ਮਿਲਿ ਬੋਲਤਿ ਬੋਲ ਬਿਲਾਸ ਬਿਸਾਲ[1]। ਭੁਖਿਤਿ[2]*ਭੂਖਨ[3] ਸੋਂ ਬਿਨ ਦੂਖਨ ਖੋਤਿ ਕਲੂਖਨਿ[4] ਦੀਨ ਦਇਆਲ।ਕ੍ਰੂਰ ਬਿਦੂਖ ਬਿਦੂਖਨ ਮੈਂ[5] ਤਰ ਰੂਖਨ ਕੇ[6] ਕਬਿ ਰਾਜਤਿ[7] ਸਾਲ[8]।ਬਾਲ ਰਹੇ ਅਲਬਾਲਤਿ[9] ਜਾਲ[10] ਬਿਲੋਕਤਿ[11] ਲੋਚਨ[12] ਹੋਤਿ ਨਿਹਾਲ ॥ ੨ ॥** ਮਰਹਰੀ ਛੰਦ ॥ **ਹੇਰਤਿ ਸੁਤ ਕਾਲੂ ਹਰਖ ਬਿਸਾਲੂ ਪਢਨੋਚਿਤ[13] ਮਨ ਜਾਨਿ।—ਹਮ ਕਾਜ ਵਿਸ਼ੇਖਾ ਸੀਖਹਿ ਲੇਖਾ, ਬੈਸ[14] ਅਬਹਿ ਪਹਿਚਾਨ।ਕਾਰਿ ਪਟਵਾਰੀ ਗ੍ਰਾਮਹਿ ਸਾਰੀ ਕਰਨੋਚਿਤ[15] ਤਬ ਹੋਇ। ਪਾਂਧੇ ਪਹਿ ਬੈਸੇ ਹੋ ਮਮ[16] ਜੈਸੇ ਸੰਖ੍ਯਾ[17] ਨਿਪੁਨੰ[18] ਸੋਇ ॥ ੩ ॥ ਬਹੁ ਗੁਨੀ ਅਲਾਵਹਿਂ[19] 'ਸੁਤ ਨ ਪਢਾਵਹਿ ਸੋ ਸ਼ਤਰੂ[20] ਸਮ[21] ਤਾਤ[22]। ਸ਼ੋਭਾ ਨਹਿਂ ਪਾਵਹਿ ਮਤਿ ਨਹਿਂ ਆਵਹਿ[23]'ਜਗਮੈਂ ਇਹ**

[1]ਬੜੇ। [2]ਸਜ ਰਹੇ ਹਨ। [3]ਗਹਿਣਿਆਂ ਨਾਲ। [4]ਪਾਪਾਂ ਨੂੰ ਨਾਸ਼ ਕਰਦੇ ਹਨ। [5]ਭਾਰੇ ਪੰਡਤਾਂ ਵਿਚ ਪੰਡਿਤ। [6]ਤਲੇ ਰੁੱਖਾਂ ਦੇ। [7]ਬਿਰਾਜਦੇ ਹਨ ਕਦੇ। [8]ਤੇ (ਕਦੇ) ਘਰ ਵਿਚ। [9]ਚੋਫੇਰੇ ਵੇਹੜੇ ਰਹੇ। [10]ਸਾਰੇ। [11]ਵੇਖਕੇ। [12]ਅੱਖਾਂ ਨਾਲ। [13]ਪੜ੍ਹਨ ਦੇ ਯੋਗ। [14]ਉਮਰ। [15]ਕਰਨੇ ਦੇ ਲਾਇਕ। [16]ਮੇਰੇ। [17]ਗਿਣਤੀ, ਯਾ ਲੇਖੇ ਵਿਚ। [18]ਚਤੁਰ। [19]ਆਖਦੇ ਹਨ। [20]ਦੁਸ਼ਮਨ। [21]ਬਰੋਬਰ ਹੈ। [22]ਪਿਤਾ। [23](ਉਸ ਬਚੇ ਨੂੰ ਜੋ ਨਾ ਪੜ੍ਹੇ) ਬੁੱਧਿ ਨਹੀਂ ਆਉਂਦੀ।

*ਪਾਠਾਂਤ੍ਰ—ਭੂਪਨ ਭਖਨ।

ਬਖਯਾਤ[੧]। ਨਹਿਂ ਦਰਬ[੨] ਖਟਾਊ, ਭੋਰ[੩] ਸੁਭਾਊ, ਸਮਝ ਨ ਕੋ[੪] ਬਿਧਿ[੫] ਸੋਇ–। ਇਉਂ ਰਿਦੈ ਵਿਚਾਰਾ–ਕਲ ਭੁਨਸਾਰਾ[੬] ਲੇ ਜਾਵੇਂ ਸੁਤ ਕੋਇ– ॥੪॥ ਜਬ ਭੀ ਪਰਭਾਤਾ ਲੇਕਰਿ ਤਾਤਾ[੭] ਚਲਨੇ ਭਯੋ ਤਯਾਰ। ਅੱਛਤ[੮] ਭਰਿ ਥਾਰੀ[੯] ਬਹੁਰ[੧੦] ਸੁਪਾਰੀ ਲੀਨੀ ਕਰ[੧੧] ਮਹਿਂ ਧਾਰਿ। ਪਟ[੧੨] ਨਵ[੧੩] ਪਹਿਰਾਏ ਸੁਭਗ[੧੪] ਸੁਹਾਏ ਚਲਯੋ ਤਾਤ ਸੰਗ ਤਾਤ[੧੫]। ਗਤਿ[੧੬] ਚੰਚਲ ਚਾਰੀ[੧੭] ਗਜ ਸੁਤ ਵਾਰੀ[੧੮] ਹੇਰਤਿ[੧੯] ਹਰਖਤਿ ਮਾਤ ॥੫॥ ਸੈਯਾ ॥ ਜਲਜਾਤ[੨੦] ਸੇ[੨੧] ਹੈਂ ਪਦ[੨੨] ਜਾਤਿ ਚਲੇ ਗਹਿ[੨੩] ਤਾਤ[੨੪] ਕਰਾਂਗੁਰਿ[੨੫] ਹਾਥ ਉਚਾਈ[੨੬]। ਕਰ[੨੭] ਕੰਕਨ[੨੮] ਸੋਂ ਕਟ[੨੯] ਕਿੰਕਨਿ[੩੦] ਹੈ ਕਲ[੩੧] ਕੁੰਡਲ ਲੋਲ[੩੨] ਕਪੋਲਨ[੩੩] ਝਾਈ[੩੪]। ਦਲ ਲੋਚਨ ਕੰਜ[੩੫] ਬਿਸਾਲ[੩੬] ਤੁਲੇ ਸਿਰਪੈ ਉਸ਼ਨੀਕਹਿ[੩੭] ਨੀਕ ਬਨ੍ਯਾਈ। ਚਟਸਾਰ[੩੮] ਜਹਾਂ ਅਤਿ ਚਾਰੂ[੩੯] ਬਨੀ ਬਹੁ ਬਾਰਿਕ ਬਾਰਹਿਬਾਰ ਅਲਾਈ[੪੦] ॥ ੬ ॥ ਦੋਹਰਾ ॥ ਬੈਸੇ ਪਾਧੇ ਪਾਸ ਤਬ ਸ੍ਰੀ ਨਾਨਕ ਸੁਖ ਕੰਦ[੪੧]। ਬਾਰਿਕ ਰਵਿ[੪੨] ਸਾ[੪੩] ਹੇਰਿ ਕਰਿ[੪੪] ਜਨੁ[੪੫] ਅਰਬਿੰਦੁ[੪੬] ਅਨੰਦ॥੭॥ ਕਬਿੱਤ॥ ਕਾਲੂ ਕਹੇ 'ਪਾਧਾ! ਸੁਨਿ ਨਾਨਕ ਹਮਾਰੋ ਸੁਨ[੪੭] ਯਾ ਕੋ ਤੂੰ ਪਢਾਇ ਗੁਨ ਦੀਜੈ ਨਿਜ ਹੇਤ ਸੋ[੪੮]। ਦੋਊ ਮੈਂ ਉਪਾਇਨ[੪੯] ਗੁਨਾਇਨ[੫੦] ਸੋ ਹੋਇ ਜਬ ਏਕ ਦੋਊ ਹਾਇਨ ਮੈ[੫੧] ਕੀਜਿਯੈ ਸੁਚੇਤ ਸੋਂ'। ਐਸੇ ਮੁਖ ਭਾਖਿ[੫੨] 'ਅਭਿਲਾਖ ਹੈ ਪਢਾਵਬੇ ਕੀ' ਸੌਂਪ ਕਰਿ ਆਤਮਜ[੫੩] ਗਵਨਯੋ[੫੪] ਨਿਕੇਤ ਸੋ*। ਪਾਧੇ ਅਹਿਲਾਦਕੈ[੫੫] ਮਹੂਰਤ ਕੋ ਸਾਧਿਕੈ[੫੬] ਸਰੱਸ੍ਵਤੀ ਅਰਾਧਿਕੈ ਜੋ ਸਭੈ ਮਤਿ ਦੈਤਿ ਸੋ ॥ ੮ ॥ ਸੇਖਯਾ[੫੭] ਕੋ ਜੋ ਆਦਿ[੫੮] ਸੋ ਸਿਖਾਵਨ ਕੀ ਸੀਖ ਦੇਤਿ ਸੰਖਯਾ ਤੇ ਅਸੇਖ[੫੯] ਤਾਂ ਕੋ ਸੇਖਯਾ ਕੋ ਸਿਖਾਵਈ। ਜਨਕ[੬੦] ਬਿਸਾਇ ਗਯੋ[੬੧]

---

[੧]ਪ੍ਰਗਟਹੈ। [੨]ਧਨ। [੩]ਭੋਲਾ। [੪]ਕਿਸੀ। [੫]ਤਰ੍ਹਾਂ ਦੀ [੬]ਸਵੇਰੇ। [੭]ਪੁੱਤ੍ਰ ਨੂੰ। [੮]ਚਾਵਲਾਂ ਦੀ। [੯]ਥਾਲੀ ਭਰਕੇ। [੧੦]ਹੋਰ। [੧੧]ਹੱਥ। [੧੨]ਕਪੜੇ। [੧੩]ਨਵੇਂ। [੧੪]ਸੁਹਣੇ। [੧੫]ਪਿਤਾ ਨਾਲ ਪੁੱਤ੍ਰ। [੧੬]ਟੋਰ। [੧੭]ਸੁੰਦਰ। [੧੮]ਹਾਥੀ ਦੇ ਪੁੱਤ੍ਰ ਵਾਲੀ। [੧੯]ਵੇਖਕੇ। [੨੦]ਕਵਲ। [੨੧]ਵਰਗੇ। [੨੨]ਚਰਣ। [੨੩]ਫੜਕੇ [੨੪]ਪਿਤਾ ਦੀ। [੨੫]ਹੱਥ ਦੀ ਅੰਗੁਲੀ। [੨੬]ਹਥ ਵਿਚ ਫੜਕੇ। [੨੭]ਹੱਥ। [੨੮]ਕੜੇ। [੨੯]ਲੱਕ। [੩੦]ਤੜਾਗੀ [੩੧]ਸੁੰਦਰ। [੩੨]ਚੰਚਲ, ਲਟਕਦੇ। [੩੩]ਗਲ੍ਹਾਂ ਪਰ। [੩੪]ਚਲਕਾਰ, ਛਾਯਾ। [੩੫]ਨੇਤ੍ਰ ਕਵਲ ਦੇ ਪਤੇ ਵਤ। [੩੬]ਚੌੜੇ। [੩੭]ਪਗੜੀ। [੩੮]ਪਾਠਸ਼ਾਲਾ। [੩੯]ਸੁੰਦਰ। [੪੦]ਪੜ੍ਹ ਰਹੇ ਹਨ। [੪੧]ਸੁਖਦਾਤੇ। [੪੨]ਸੂਰਜ। [੪੩]ਵਰਗਾ। [੪੪]ਵੇਖਕੇ। [੪੫]ਮਾਨੋਂ। [੪੬]ਕਵਲ। [੪੭]ਪੁੱਤ। [੪੮]ਪਿਆਰ ਨਾਲ। [੪੯]ਛੋਟਾ। [੫੦]ਗੁਣਾਂ ਦਾ ਘਰ। [੫੧]ਇਕ ਦੋ ਬਰਸਾਂ ਵਿਚ। [੫੨]ਆਖਕੇ। [੫੩]ਪੁੱਤ੍ਰ ਸੌਂਪਕੇ। [੫੪]ਚਲਾਗਿਆ। [੫੫]ਖੁਸ਼ਹੋਕੇ। [੫੬]ਸੋਧਕੇ। [੫੭]ਗਿਣਤੀ। [੫੮]ਮੁੱਢ। [੫੯]ਗਿਣਤੀ ਰਹਿਤ। [੬੦]ਪਿਤਾ। [੬੧]ਬੈਠਾਇ ਗਿਆ। *ਪਾਠਾਂਤ੍ਰ–ਸੰਕੇਤ ਸੋਂ–ਬੀ ਹੈ।

ਤਾਂਤੇ ਤਿਹ ਮਾਨ ਕਹਨੋ ਪਢੈਂ ਆਨੁ ਬਾਕ[੧] ਜੈਸੇ ਪਾਂਧਾ ਸੋ ਪਢਾਵਈ। ਜਾਨੁ ਮਤਿਵਾਨ ਅੱਪ੍ਰਮਾਨ ਹਰਖਾਨ[੨] ਮਨ ਕੀਨੋ ਅਨੁਮਾਨ–ਇਹ ਦੇਰਿ ਨ ਲਗਾਵਈ। ਪਢੈ ਤਾਤਕਾਲ ਧਨ ਪਾਇਹੋਂ ਬਿਸਾਲ, ਬਾਲ ਭਲੋ ਮਤਿਸਾਲ[੩] ਤੁੱਲ ਯਾਂਕੀ ਕੋ ਨ ਪਾਵਈ–॥ ੯ ॥ ਇੱਕ ਦਿਨ ਸਾਰੋ ਪਢਨੋ ਪਾਧੇ ਜੋ ਉਚਾਰੇ ਬੈਨ ਸੈਝ ਭਈ ਐਨ ਆਇ ਅਜਰ[੪] ਸੁਹਾਯੋ ਹੈ। ਹੇਰਿ ਹਰਖਾਇ ਮਾਇ ਅੰਕ[੫] ਮੈਂ ਬਸਾਇ ਲਇ ਬੂਝਨੋ 'ਪਢਨੋ ਕੈਸੇ ?' ਪੈੜ੍ਹਾ[੬] ਆਨਨ ਅਲਾਯੋ ਹੈ। ਖਾਇ ਅੰਨ ਰੈਨ ਪੁਨ ਕੀਨੀ ਸੁਖ ਸੈਨ ਤਬ ਜਾਂਕੋ ਕਬ ਭੈ ਨ, ਹੇਰੇ ਚੈਨ ਮਨ ਭਾਯੋ ਹੈ। ਭਈ ਜਬ ਭੋਰ[੭] ਕਾਲੂ ਲੈਕੇ ਪਾਂਧੇ ਓਰ ਗਯੋ,ਸੁਨੀ ਨੁਤਿ[੮] ਗੌਰ[੯] ਤਾਤ[੧੦] ਰਿਦੈ ਹਰਿਖਾਯੋ ਹੈ ॥ ੧੦ ॥ ਪਾਂਧੇ ਨੇ ਹਕਾਰ ਲੀਨ[੧੧] ਬਾਲਨ ਤੇ ਜੁਦਾ ਕੀਨ ਲੇਖੇ ਹੂੰ ਕੀ ਸੀਖ ਦੀਨਿ ਨਾਨਕ ਸੁਜਾਨ ਕੋ। ਤੂਸ਼ਨੀਕ[੧੨] ਭਏ, ਪਾਧਾ ਬਾਰਬਾਰ ਕਹੇ ਬਚ 'ਕੈਸੇ ਤੂੰ ਨ ਬੋਲੈਂ ਅਜ ? ਸੁਨੈਂ ਦੇ ਨ ਕਾਨ[੧੩] ਕੋ। ਭਲੀ ਬਿਧਿ ਕਾਲ[੧੪] ਪੈੜ੍ਹੇ[੬] ਪਢਨੋ ਤੂੰ ਬਿਸਾਲ ਸਭਿ ਤੈਸੇ ਅਬ ਪਢੋ ਹੇਰੋ ਔਰ ਲਰਕਾਨ ਕੋ। ਹੋਵੈਂ ਵਡੋ ਜਬ, ਪਢਨੋ ਕਾਜ ਆਵੈ ਤਬ ਅਬ ਖੇਲਨ ਮੈਂ ਜੀਉ ਤੇਰੋ ਖਾਇੰ ਛੂਛਕਾਨ[੧੫] ਕੋ' ॥ ੧੧ ॥ ਮਰਹਰੀ ਛੰਦ॥ ਸੁਨਿ ਸ੍ਰੌਨਨ[੧੬] ਬੈਨਾ ਅਨੁਕੰਪੈਨਾ[੧੭] ਬਾਨੀ ਭਨੀ ਰਸਾਲ[੧੮]। 'ਕਨਾ ਆਪ ਪਢੇ ਤੁਮ, ਕਰਿਹੋ ਨਿਜ ਸਮ[੧੯] ਕੈ ਲਾਹਾ ਲੈ ਸਾਲ[੨੦]?।ਸੇਮੁਖੀ[੨੧]ਵਿਸ਼ੇਖਾ[੨੨] ਕੋ ਭਲ ਲੇਖਾ ? ਪਾਂਧਾ' ਮੋਹਿ ਬਤਾਇ। ਇਊਂ ਉੱਤਰ ਦੀਜੈ ਮਨ ਸਮਝੀਜੈ ਪੀਛੈ ਮੁਝਹਿ ਪਢਾਇ' ॥੧੨॥ ਹੁਇ ਪਾਧਾ ਬਿਸਮੈ ਅਧਭੁਤ ਰਸ ਮੈਂ ਆਨਨ[੨੩] ਬਚਨ ਅਲਾਇ। 'ਸਭਿ ਜਾਨੌਂ ਗਿਨਤੀ, ਅਵਨੀ[੨੪] ਮਿਨਤੀ, ਡੇਵੈ ਗਨਨ[੨੫] ਸਵਾਇ[੨੬]। ਧੋਂਚੇ[੨੭] ਪੁਨ ਊਂਠੇ[੨੮] ਜੋਰਨ ਕੋਠੇ[੨੯] ਗ੍ਰਾਮ ਕਾਰ ਪਟਵਾਰ[੩੦]। ਜਿਸਕੇ ਅਨੁਸਾਰੀ ਰੋਜੀ ਬਾਰੀ[੩੧] ਪਢਹੁ ਨ ਕਿਉਂ ਹਿਤ ਧਾਰਿ ?' ॥੧੩॥

[੧]ਪਿਛੇ ਪਿਛੇ ਪੜ੍ਹੀ ਜਾਣਾ। [੨]ਖੁਸ਼ ਹੋਇਆ। [੩]ਅਕਲ ਦਾ ਘਰ। [੪]ਵੇਹੜੇ। [੫]ਗੋਦੀ। [੬]ਪਹਾੜਾ। [੭]ਸਵੇਰ। [੮]ਉਸਤਤੀ। [੯]ਬੜੀ। [੧੦]ਪਿਤਾ। [੧੧]ਬੁਲਾ ਲਿਆ। [੧੨](ਗੁਰੂ ਜੀ) ਚੁੱਪ ਹੋ ਗਏ। [੧੩]ਕੰਨ। [੧੪]ਕੱਲ। [੧੫]ਸੋਟੀਆਂ। [੧੬]ਕੰਨੀਂ। [੧੭]ਕ੍ਰਿਪਾਲੂ। [੧੮]ਸੁੰਦਰ। [੧੯]ਆਪਣੇ ਵਰਗਾ। [੨੦]ਸ੍ਰੇਸ਼ਟ। [੨੧]ਬੁਧੀਵਾਨਾਂ ਲਈ। [੨੨]ਬਹੁਤ। [੨੩]ਮੁਖੋਂ। [੨੪]ਜ਼ਮੀਨ ਦੀ। [੨੫]ਡਿਓਢੇ ਦੀ ਗਿਣਤੀ। [੨੬]ਸਵਾਏ। [੨੭]ਸਾਢੇ ੪ ਦਾ ਪਹਾੜਾ। [੨੮]ਸਾਢੇ ਤਿੰਨ ਦਾ ਪਹਾੜਾ। [੨੯]ਇਮਾਰਤੀ ਕੰਮ। (ਅ) ਤਿਜਾਰਤ, ਮਿਤੀ ਕਾਟਾ ਤੇ ਸੂਦ ਦੇ ਵੇਰਵੇ ਭਰਨੇ ਆਦਿ। [੩੦]ਪਿੰਡਾਂ ਦਾ ਪਟਵਾਰੀ ਦਾ ਕੰਮ। [੩੧]ਆਪਦੀ।

‘ਇਨ ਬਿਧਿ ਜੀ ਬਾਧਾ[੧], ਸੁਨਿ ਸੁਤ[੨] ਪਾਧਾ! ਵਾਹੇ ਪਰਨ ਅਪਾਰ। ਕਿਹ ਕਾਜ ਨ ਆਵਹਿ ਜਬ ਦੁਖ ਪਾਵੈਂਹਿ ਹੋਤਿ ਨਹੀਂ ਛੁਟਕਾਰ। ਸਭਿ ਬੈਸ ਬਿਹਾਵਹਿ ਪੁਨ ਪਛੁਤਾਵਹਿ ਜਬ ਜਾਵਹਿ ਜਮ ਦ੍ਵਾਰ। ਇਹ ਲੇਖਾ ਗਾਹੈ[੩] ਛੁਟਨੋ ਜਿ ਚਾਹੈ ਜੋ ਮੈਂ ਕਰੋਂ ਉਚਾਰ’ ॥ ੧੪ ॥ ਦੋਹਰਾ ॥ ਕਮਲ ਬਦਨ ਸੁਖ ਸਦਨ[੪] ਗੁਰੁ ਕਰੁਨਾ[੫] ਮਨ ਪਰ ਲਯਾਇ। ਪਾਧੇ ਪ੍ਰਤਿ ਕਲਯਾਨਦਾ[੬] ਬੋਲੇ ਸਬਦ ਉਠਾਇ ॥੧੫॥ ਸਿਰੀ ਰਾਗੁ ਮਹਲੁ ੧ ॥

ਜਾਲਿ ਮੋਹੁ ਘਸਿ ਮਸੁ ਕਰਿ ਮਤਿ ਕਾਗਦੁ ਕਰਿ ਸਾਰੁ ॥ ਭਾਉ ਕਲਮ ਕਰਿ ਚਿਤੁ ਲਿਖਾਰੀ ਗੁਰ ਪੁਛਿ ਲਿਖੁ ਬੀਚਾਰੁ ॥ ਲਿਖੁ ਨਾਮੁ ਸਾਲਾਹ ਲਿਖੁ ਲਿਖੁ ਅੰਤੁ ਨ ਪਾਰਾਵਾਰੁ ॥ ੧ ॥ ਬਾਬਾ ਇਹੁ ਲੇਖਾ ਲਿਖਿ ਜਾਨੁ ॥ ਜਿਥੈ ਲੇਖਾ ਮੰਗੀਐ ਤਿਥੈ ਹੋਇ ਸਚਾ ਨੀਸਾਨੁ ॥ ੧ ॥ ਰਹਾਉ ॥

ਚੌਪਈ। ਕਵੀ ਕਹੈ ‘ਯਾਂਕੋ ਸੁਨਿ ਟੀਕਾ। ਸ੍ਰੀ ਮੁਖ ਨਿਕਸਨੋ ਕਲ’ ਪਦ ਨੀਕਾ[੮]। ਪੁਰਾ[੯] ਸਾਰਦਾ[੧੦] ਭੁਰੀ ਸੁਹਾਵਹਿ। ਪਦਵੀ ਪਰਾ[੧੧] ਜਾਸੁ ਤੇ ਪਾਵਹਿ ॥ ੧੬ ॥ ਦੇਹਿ ਧਰਾ ਜਾਂ ਕਾਰਨ ਧਰਨੀ[੧੨]। ਬਧ ਲਘੁ[੧੩] ਕਰਨ ਲਗੇ ਸੋ ਕਰਨੀ। ਅਨਵਸਥਾ[੧੪] ਉਪਦੇਸ਼ਕ ਕੇਰੀ। ਧਰਾ ਅਧੀਰਜ[੧੫] ਸਕਹਿੰ ਨ ਹੇਰੀ ॥ ੧੭ ॥ ਪਾਧੇ ਪ੍ਰਤਿ ਪੂਰਬ ਉਪਕਾਰਾ। ਭਵ[੧੬] ਤਾਰਨ ਹਿਤ ਸ਼ਬਦ ਉਚਾਰਾ। ਚਤੁਰਬੇਦ ਬਰ[੧੭] ਸਾਰ[੧੮] ਲਖਾਯਾ। ਤਰਹਿੰ ਸਿ[੧੯] ਨਰ ਸੁਨਿ ਮੰਨ ਵਸਾਯਾ ॥ ੧੮ ॥ ਦੋਹਰਾ ॥ ਦੇਹਿ ਦੀਵਟੀ[੨੦] ਕੇ ਵਿਖੇ ਨੇਹਿ[੨੧] ਮੋਹ ਭਰਪੂਰ। ਬਾਤੀ[੨੨] ਬਿਸ਼ਿਯਨ ਬਾਸ਼ਨਾ, ਅਗਨਿ ਗਯਾਨ ਤੇ ਦੂਰ ॥੧੯॥ ਚੌਪਈ ॥ ਗੁਰ ਪ੍ਰਸਾਦਿ ਕਰਿ ਢਿਗ[੨੩] ਜਬ ਹ੍ਵੈਹੈ। ਆਤਮ ਗਯਾਨ ਲੇਧ ਪਦ ਪੈ ਹੈ। ਸ੍ਰੀ ਨਾਨਕ ਹੁਇ ਗੁਰੁ ਦੁਖ ਖੋਊ। ਭੇ ਪ੍ਰਸੀਦ ਉਪਦੇਸ਼ਨੋ ਸੋਊ’ ॥੨੦॥ ‘ਨੇਹਿ[੨੧] ਮੋਹ ਜਬ ਪਾਧਾ! ਜਾਰਹੁ ਗਯਾਨ ਅਗਨਿ ਸੋਂ ਸਗਲ ਨਿਵਾਰਹੁ। ਸ਼ਰਧਾ ਧਰ[੨੪] ਕਾਜਰ ਬਰ[੨੫] ਪਾਵਹੁ। ਹੈਂ ਤਨ[੨੬] ਤਜਨਾ ਘਸਨ ਸਵਾਰਹੁ ॥ ੨੧ ॥ ਸੁਮਤਿ ਸਾਰ ਕੋ[੨੭] ਕਾਗਦ ਕਰੀਏ। ਭਾਉ ਕਲਮ ਕਰਿ ਮਨ ਕਰ[੨੮] ਧਰੀਏ। ਲੇਖਕ ਚਿੱਤ ਬੂਝ[੨੯] ਗੁਰਦ੍ਵਾਰਾ।

[੧]ਜੀਵ ਬੱਧਾ। [੨]ਕੰਨੀਂ। [੩]ਵਿਚਾਰ। [੪]ਸੁਖ ਦਾ ਘਰ। [੫]ਕਿਰਪਾ। [੬]ਮੁਕਤੀ ਦਾਤਾ। [੭]ਸੁੰਦਰ। [੮]ਢੰਗ। [੯]ਪਹਿਲਾਂ। [੧੦]ਬਾਣੀ। [੧੧]ਉੱਚੀ। [੧੨]ਜਿਸ ਵਾਸਤੇ ਧਰਤੀ ਤੇ। [੧੩]ਉਮਰ ਛੋਟੀਤੋਂ। [੧੪]ਉਮਰ ਨਹੀਂ ਸੀ (ਅਜੇ)। [੧੫]ਧਰਤੀ ਨੂੰ ਵਿਆਕੁਲ। [੧੬]ਸੰਸਾਰ ਤੋਂ। [੧੭]ਸ੍ਰੇਸ਼ਟ। [੧੮]ਸਿੱਧਾਂਤ। [੧੯]ਓਹ। [੨੦]ਦੇਹੀ ਰੂਪ ਦੀਵੇ ਦੇ ਭਾਂਡੇ। [੨੧]ਤੇਲ। [੨੨]ਬੱਤੀ [੨੩]ਨੇੜੇ। [੨੪]ਸ਼ਰਧਾ ਧਾਰਨ ਕਰਨੀ। [੨੫]ਸ੍ਰੇਸ਼ਟ ਕਾਜਲ। [੨੬]ਦੇਹ ਅਭਿਮਾਨ। [੨੭]ਸ੍ਰੇਸ਼ਟ ਬੁੱਧੀ ਦਾ। [੨੮]ਮਨ (ਰੂਪੀ) ਹੱਥਵਿਚ [੨੯]ਪੁੱਛਕੇ।

ਲਿਖਿਯੇ ਸੱਤਾਸੱਤਿ[੧] ਵਿਚਾਰਾ ॥ ੨੨ ॥ ਦੋਹਰਾ ॥ ਅਸ ਲੇਖਾ ਲਿਖਿ ਜਾਨਿ ਤੂੰ ਜਿਸਤੇ ਊਨ ਨ ਹੋਇ। ਲਿਖਹੁ ਨਾਮ, ਤਿਹ ਸਿਫਤਿ ਲਿਖ, ਅੰਤ ਨ ਪਰ ਉਰ[੨] ਕੋਇ ॥ ੨੩ ॥ ਚੌਪਈ ॥ ਜਿਹ ਸਥਾਨ ਲੇਖਾ ਯਮ ਲੇਈ। ਸੱਚ* ਨਿਸ਼ਾਨੀ ਹੇਰਿ ਮੁਚੇਈ[੩]। ਕੋਸ਼ਪ[੪] ਹੋਇ ਸ਼ਾਹ ਕੋ ਜੈਸੇ। ਤਿਹਤੇ ਸੁਲਕ[੫] ਕ੍ਰਿੱਤ[੬] ਲੇ ਕੈਸੇ ॥ ੨੪ ॥ ਆਪ ਉਪਾਯਨ[੭] ਦੇਯ ਮਿਲੈਹੈ। ਡਰ ਉਰ ਕਰਿ ਪੁਨ ਸੁਕੁਚ ਚਲੈਹੈ। ਅਸ ਲੇਖਾ ਜੇ ਤੁਵ ਉਰ ਪਾਧਾ। ਉਧਰਹਿ ਗੋ ਭਵ[੮] ਸਿੰਧੁ ਅਗਾਧਾ ॥ ੨੫ ॥ ਜੀਵ ਅਨੋਜ[੯] ਜਾਇ ਜਿਹ ਜਾਈ। ਪਰਮ ਮੀਤਿ ਜਿਉਂ ਤਹਾਂ ਸਹਾਈ। ਸਾਰਬਭੂਮ[੧੦] ਸ਼ਰਨ ਜਿਹ ਪਰਨਾ। ਤਿਨ ਨਰ ਉਰ ਡਰ ਕਿਉਂ ਫਿਰ ਕਰਨਾ’ ॥੨੬॥ ਦੋਹਰਾ ॥ ਸੁਨਿ ਸ਼੍ਰੋਨਨ ਮਨ ਗੁਨਹਿ ਪੁਨ ਪਾਧੇ ਅਚਰਜ ਚੀਨਿ।–ਦੁਤਿਯ ਇੰਦੂ[੧੧] ਰਾਕਿੰਦੁ† ਜਿਉਂ[੧੨] ਜੌਨ੍ਹ[੧੩] ਬੈਨ[੧੪] ਇਨ ਕੀਨਿ–॥ ੨੭ ॥ ਚੌਪਈ ॥ ਚਿਤ ਚਕੋਰ ਰੁਚਿ[੧੫] ਚਮਕੀ ਚਾਰੂ[੧੬]।–ਬਾਲਨ ਤੁੱਲ, ਨ ਬਾਲ ਅਚਾਰੂ[੧੭]। ਕਲਾ ਬਿਸਾਲ ਦਯਾਲੁ ਭਲਿਭਾਂਤੀ। ਜਨੁ ਕਲਿਮਲ[੧੮] ਕਲਿ[੧੯] ਬਲਿ[੨੦] ਆਰਾਤੀ[੨੧]– ॥ ੨੮ ॥ ਸੂਝ[੨੨] ਪਰੀ ਬੂਝਨ ਹਿਤ ਉਦਵਤਯੋ[੨੩]। ਕਮਲ ਬਦਨ[੨੪] ਅਲਿ ਬਚ[੨੫] ਗੁਰ ਵਿਦਵਤਯੋ[੨੬]। ‘ਆਰਜ ਸੁਜਨ[੨੭] ਭਜਨ ਜਲ ਮੀਨਾ[੨੮]। ਸੁਨੇ ਸੁ ਦੇਖੇ, ਮੈਂ ਅਤਿ ਦੀਨਾ[੨੯] ॥ ੨੯ ॥ ਅਸਨ[੩੦] ਬਸਨ-ਤਨ[੩੧] ਪ੍ਰਾਪਤਿ ਨਾਂਹੀ। ਆਵਹਿੰ ਖਾਹਿੰ, ਰੰਕ ਸੇ ਆਹੀਂ[੩੨]। ਇਸ ਕਰਿ ਮੁਰ ਉਰ ਸ਼ਰਧਾ ਹਾਰੀ। ਸਿਰ ਮਰਨਾ ਸਭਿਹਿਨਿ ਇਕਸਾਰੀ’ ॥ ੩੦ ॥ ਦੋਹਰਾ ॥ ਧਰਾ ਧੀਰ ਦਾ[੩੩] ਧਰਮ ਧੁਰ[੩੪] ਪਾਧੇ ਕੇ ਸੁਨਿ ਬੈਨ। ਦੁਤਿਯ ਸ਼ਬਦ ਪਦ ਬਦਨ ਤੇ ਬਦਤੇ[੩੫] ਸ਼ਰਧਾਦੈਨ ॥ ੩੧ ॥ ਸ਼੍ਰੀ ਮੁਖਵਾਕ।

[੧]ਸੱਚ ਤੇ ਝੂਠ ਦੀ। [੨]ਪਾਰ ਉਰਾਰ। [੩]ਵੇਖਕੇ ਛੋੜ ਦੇਸੀ। [੪]ਖਜ਼ਾਨਚੀ। [੫]ਮਾਮਲਾ। [੬]ਨੌਕਰ। [੭]ਭੇਟਾ। [੮]ਸੰਸਾਰ। [੯]ਨਿਤਾਣਾ। [੧੦]ਚੱਕ੍ਰਵਰਤੀ ਦੀ। [੧੧]ਦੂਜ ਦੇ ਚੰਦ੍ਰਮਾ (ਬਾਲਕੇ) ਨੇ। [੧੨]ਪੂੰਨਿਆਂ ਦੇ ਚੰਦ ਵਾਂਙੂ। [੧੩](ਰੂਪ) ਚਾਂਦਨੀ [੧੪]ਬਚਨ। [੧੫]ਚਾਹ। [੧੬]ਸੁੰਦਰ। [੧੭](ਹੋਰ)ਬਾਲਾਂ ਦੇ ਬਰੋਬਰ ਨਹੀਂ (ਹਨ ਇਸ) ਬਾਲ ਦੇ ਕਰਤੱਵ੍ਯ। [੧੮]ਪਾਪ। [੧੯]ਕਲਜੁਗ। [੨੦]ਬਲਵਾਨ। [੨੧]ਵੈਰੀ,ਮਾਨੋਂ ਕਲਜੁਗ ਦੇ ਬਲੀ ਪਾਪਾਂ ਦੇ ਵੈਰੀ ਹਨ। [੨੨]ਸਮਝ। [੨੩]ਪੁਛਣ ਵਾਸਤੇ ਤਿਆਰ ਹੋਇਆ। [੨੪]ਮੁਖ। [੨੫]ਭੌਰੇ ਰੂਪੀ ਵਾਕ। [੨੬]ਗੁਰੂ ਜੀ ਦੇ (ਸਨਮੁਖ) ਪ੍ਰਗਟ ਕੀਤੇ। [੨੭]ਸ੍ਰੇਸ਼ਟ ਭਗਤ। [੨੮]ਭਜਨ ਰੂਪੀ ਜਲ ਵਿਚ ਮੱਛੀ ਵਾਂਙੂ (ਰਹਿਣ ਵਾਲੇ) ਮੈਂ ਸੁਣੇ ਦੇਖੇ ਹਨ। [੨੯]ਅਤਿ ਗਰੀਬ। [੩੦]ਭੋਜਨ। [੩੧]ਕਪੜੇ ਸ਼ਰੀਰ ਦੇ। [੩੨]ਕੰਗਾਲਾਂ ਵਰਗੇ ਹਨ। [੩੩]ਜ਼ਮੀਨ ਨੂੰ ਧੀਰਜ ਦੇਣ ਵਾਲੇ। [੩੪]ਧਰਮ ਦਾ ਆਸਰਾ (ਗੁਰੂ ਜੀ)। [੩੫]ਕਿਹਾ। *ਪਾਠਾਂਤ੍ਰ ਸਚੇ। ਭਾਵ ਇਕੋ ਹੈ:–ਸੱਚੇ ਨਾਮ ਦੀ। †ਪਾਠਾਂਤ੍ਰ–ਰਾਕੇਂਦੁ।

ਜਿਥੈ ਮਿਲਹਿ ਵਡਿਆਈਆ ਸਦ ਖੁਸੀਆ ਸਦ ਚਾਉ ॥ ਤਿਨ ਮੁਖਿ ਟਿਕੇ
ਨਿਕਲਹਿ ਜਿਨ ਮਨਿ ਸਚਾ ਨਾਉ ॥ ਕਰਮਿ ਮਿਲੈ ਤਾ ਪਾਈਐ ਨਾਹੀ ਗਲੀ
ਵਾਉ ਦੁਆਉ ॥ ੨ ॥

ਚੌਪਈ ॥ 'ਨਹਿਂ ਪਾਧਾ ਉਰ ਧਾਰਹੁ ਐਸੇ। ਅਗਜਾਨੀ ਨਰ ਮਰਿ ਹੈ ਜੈਸੇ। ਸਹਿ[੧] ਸ਼ੋਕਨ ਸੋਂ ਮਰਨਾ ਤਿਨਕੋ। ਜਨਮ ਜੋਨਿ ਪੁਨ ਪੁਨ ਤਿਨ, ਗਨ-ਕੋ[੨] ॥ ੩੨ ॥ ਨਿਤ ਚਿਤ ਹਰਖਤਿ ਸੰਤ ਸੁਖੈਨਾ। ਜਮਦੂਤਨਿ ਤੇ ਤਿਨ ਮਨਿ ਭੈ ਨਾ। ਸਦ ਖੁਸ਼ੀਆ ਚਿਤ ਚਾਉ ਘਨੇਰਾ। ਜਪਤਿ ਨਾਮ ਹਰਿ ਹੇਰਹਿਂ[੩] ਨੇਰਾ ॥ ੩੩ ॥ ਚਿਤ ਅਚਿੰਤ ਤਨ ਤਜਿ[੪] ਜਬ ਜਾਈਂ। ਆਗੇ ਮਿਲਹਿ ਤਿਨਹਿ ਵਡਿਆਈ। ਜਸੁ ਕੋ ਨਿਕਸਹਿਂ ਮਸਤਕ ਟੀਕਾ[੫]। ਸੁਜਨ ਭਜਨ ਮਹਿਂ ਜਿਨ ਮਨ ਨੀਕਾ ॥ ੩੪ ॥ ਦੋਹਰਾ ॥ ਸ਼੍ਰੀ ਪਰਮੇਸ਼ੁਰ ਅਤਿ ਦਯਾ ਜਿਹ ਨਰ ਪ੍ਰਾਪਤਿ ਨਾਮ। ਬਾਤੈਂ ਬਕਨੀ ਬਦਨ ਤੇ[੬] ਬਾਤ[੭] ਸਰਸ[੮] ਬਿਨਕਾਮ[੯] ॥ ੩੫ ॥ ਚੌਪਈ ॥ ਸੁਨਿ ਸੁਨਿ ਸ਼੍ਰੋਨਨ ਬੈਨਨਿ ਪਾਧਾ। ਨਿਜ ਚਿਤ ਅਹਿ ਲਖਿ[੧੦] ਮੰਤ੍ਰਨ ਬਾਧਾ[੧੧]। ਤਯੋਂ ਤਯੋਂ ਨੰਮ੍ਰਿ ਹੋਇ ਬਰ ਬਾਨੀ। ਬੂਝਨ ਹੇਤ ਬਦਹਿ[੧੨] ਸੁਖਦਾਨੀ॥੩੬॥'ਪਾਤਸ਼ਾਹ ਭੂਪਤਿ ਇਕ ਕੀਤੇ। ਚਿਤ ਮਹਿਂ ਕਬ ਭਗਵੰਤ ਨ ਪ੍ਰੀਤੇ। ਬਿਲਸਤਿ ਜਗਤ ਬਿਸਾਲ ਬਿਲਾਸਾ॥ਰਿਦੇ ਨ ਕਦੇ ਨਾਮ ਭਰਵਾਸਾ*।੩੭।ਨਿਸ[੧੩] ਬਾਸੁਰ[੧੪] ਐਸ਼ਨ[੧੫] ਮਹਿਂ ਐਸੇ। ਉਤਪਲ[੧੬] ਮਹਿਂ ਅਲਿ[੧੭] ਮਿਲਵਤਿ ਜੈਸੇ। ਅੰਤ ਸਮਾਂ ਨਹਿ ਸਿਮਰਹਿਂ ਸੋਊ।ਜਯੋਂ ਅਘ[੧੮] ਲਖਤਿ ਨ ਲੋਲਪ[੧੯] ਕੋਊ॥੩੮॥ਦੋਹਰਾ॥ਜਿਨ ਦੀਨੋ ਤਨ ਮਨ ਧਨੈ ਤਿਸਤੇ ਅਸ[੨੦] ਅਨਜਾਨ। ਦਾਦੁਰ[੨੧] ਕਰਦਮ ਮੱਧ ਮਿਲ[੨੨] ਕੀਮਿ[੨੩] ਨ ਕਮਲ ਪਛਾਨ ॥ ੩੯ ॥ ਚੌਪਈ ॥ ਬਿਸਰੇ ਬੈਸ[੨੪] ਬਿਹਾਵਹਿ ਸਭਿਹੀ। ਨਾਮ ਨ ਚਿਤ ਮਹਿਂ ਚਿਤਵਯੋ ਕਬਹੀ। ਸੁਖਸੋਂ ਬਿਸ੍ਵ[੨੫] ਬਸਹਿਂ ਬਸੁ ਸੇਤੀ[੨੬]। ਰਿਦੇ ਕਦਾਚਿਤ[੨੭] ਸੁਧ[੨੮] ਨ ਅਗੇਤੀ[੨੯] ॥ ੪੦ ॥ ਇਹ ਸਬਾਨ ਕੈਸੇ ਸੁਖ ਪਾਵਹਿਂ ?। ਕੋ ਬਿਧਿ ਹੋਤਿ ਅਗਾਰੀ ਜਾਵਹਿਂ ? ਰਿਦੈ ਸੰਦੇਹ[੩੦] ਭਏ ਮੁਝ ਦੋਊ। ਉੱਤਰ ਦੇਹੁ, ਦਯਾਨਿਧਿ !

[੧]ਸਮੇਤ। [੨]ਕੌਨ ਗਿਣ ਸਕਦਾ ਹੈ। [੩]ਵੇਖਦੇ ਹਨ। [੪]ਸਰੀਰ ਛੋੜਕੇ। [੫]ਮੱਥੇ ਤੇ ਤਿਲਕ। [੬]ਹੋਰ ਗੱਲਾਂ ਮੁਖ ਤੋਂ ਕਰਨੀਆਂ। [੭]ਹਵਾ। [੮]ਤੁੱਲ। [੯]ਨਿਕੰਮੀਆਂ। [੧੦]ਸੱਪ ਲਖਕੇ। [੧੧]ਬੱਧਾ। [੧੨]ਬੋਲਦਾ ਹੈ। [੧੩]ਰਾਤ। [੧੪]ਦਿਨ। [੧੫]ਐਸ਼ਾਂ। [੧੬]ਕਵਲ। [੧੭]ਭੌਰਾ। [੧੮]ਪਾਪ। [੧੯]ਲੰਪਟ। [੨੦]ਐਸੇ। [੨੧]ਡਡੂ ਨੇ। [੨੨]ਚਿੱਕੜ ਵਿਚ ਰਹਿਕੇ। [੨੩]ਕੀਮਤ। [੨੪]ਉਮਰ। [੨੫]ਸੰਸਾਰ ਵਿਚ। [੨੬]ਪਦਾਰਥਨਾਲ। [ਬਸੁ=ਧਨ, ਪਦਾਰਥ]। [੨੭]ਕਦੀਭੀ। [੨੮]ਖਬਰ। [੨੯]ਅਗੇ ਦੀ। [੩੦]ਸੰਸੇ। *ਸੁਖਰਾਸਾ—ਭੀ ਪਾਠਾਂਤ੍ਰ ਹੈ।

ਸੋਊ[੭] ॥ ੪੧ ॥ ਅਸ ਸੁਨਿ ਕਰਿ ਉਤਪਲ[੧] ਦਲ[੨] ਲੋਚਨ[੩]। ਉਚਰੇ ਬਚਨ ਰੁਚਿਰ[੪] ਦੁਖਮੋਚਨ[੫]। ਜਗਤ ਪਦਾਰਥ ਹਿਤ ਬੈਰਾਗਾ। ਤ੍ਰਿਤਿਯ[੬] ਸ਼ਬਦ ਪਦ[੭] ਲਖਤਿ ਸਭਾਗਾ ॥ ੪੨ ॥ ਸ੍ਰੀ ਮੁਖਵਾਕ ॥

ਇਕਿ ਆਵਹਿ ਇਕਿ ਜਾਹਿ ਉਠਿ ਰਖੀਅਹਿ ਨਾਵ ਸਲਾਰ ॥ ਇਕ ਉਪਾਏ ਮੰਗਤੇ ਇਕਨਾ ਵਡੇ ਦਰਵਾਰ ॥ ਅਗੈ ਗਇਆ ਜਾਣੀਐ ਵਿਣੁ ਨਾਵੈ ਵੇਕਾਰ ॥ ੩ ॥

ਦੋਹਰਾ ॥ 'ਤਪ ਕਿਯ ਜਿਨਹਿਂ ਸਬਾਸ਼ਨਾ[੮] ਜਨਮ ਅਨਤ[੯] ਧਰਿ ਸੋਇ। ਪਾਇ ਰਾਜ ਜਗ ਬਿਖੇ ਫਸਿ ਨਰਕ ਗਮਨ ਪੁਨ ਹੋਇ॥ ੪੩ ॥ ਚੌਪਈ ॥ ਪਾਤਸ਼ਾਹਿ ਰਖੀਅਹਿ ਇਕ ਨਾਮ। ਇਕ ਜਾਚਿਕ[੧੦] ਜਾਚਹਿ ਤਿਨ ਧਾਮ[੧੧]। ਕਿੰਚਤ[੧੨] ਦਿਨ ਕੇ ਇਹਾਂ ਬਿਲਾਸਾ। ਫਸਨੋ ਮੰਦ ਬਿਸਰਨੋ ਜਮ ਤ੍ਰਾਸਾ[੧੩] ॥ ੪੪ ॥ ਆਗੇ ਗਏ ਰਿਦੇ ਤਬ ਜਾਨੈ। ਮੀਜਪਾਨ[੧੪] ਸਿਰ ਧੁਨਿ[੧੫] ਪਛੁਤਾਨੈ। ਮਹਿਮਾ ਨਾਮ ਭਜਨ ਕੀ ਜੋਊ। ਤਬ ਚਿਤਵਤਿ, ਨਿਤ ਵਿਸਰਨੋ ਸੋਊ ॥ ੪੫ ॥ ਅਨਿਕ ਤਾਰੁਨਾ[੧੬] ਤਾਰਨ[੧੭] ਕਰਿਹੀਂ। ਗਰ ਮਹਿਂ ਗਰੂਏ ਸੰਗਰ[੧੮] ਪਰਿਹੀਂ। ਤਪਤ ਥੰਮ ਸੋਂ ਐਂਚ[੧੯] ਲਗਾਵੈਂ। ਤੇਲ ਕੜਾਹ ਤਪਤ ਮਹਿਂ ਪਾਵੈਂ ॥ ੪੬ ॥ ਦੋਹਰਾ ॥ ਲੋਹਿ ਖੰਡ[੨੦] ਕਰਿ ਅਗਨਵਤ[੨੧] ਮੁਖ ਪਾਵਹਿਂ, ਕਰਿਮਾਰ[੨੨]। ਦਾਰੁਨ[੨੩] ਦੁਖਿਤਿ ਪੁਕਾਰਹੀਂ ਕੋਇ ਨ ਸੁਨਹਿਂ ਪੁਕਾਰ ॥ ੪੭ ॥ ਚੌਪਈ ॥ ਇੱਤਯਾਦਿਕ ਦੁਖ ਨਰਕ ਅਨੇਕਾ। ਪਾਵਹਿਂ ਨਾਮ ਹੀਨ ਅਵਿਵੇਕਾ[੨੪]। ਕਰਤਿ ਵਿਕਾਰਨ ਬੈਸ[੨੫] ਬਿਤਾਈ। ਕਬਹੁੰ ਨ ਸਿਮਰਨ ਮਹਿਂ ਲਿਵ ਲਾਈ ॥ ੪੮ ॥ ਜਿਉਂ ਤਸਕਰ[੨੬] ਕੋ ਤ੍ਰਾਸਤਿ ਵੇਰੀ[੨੭]। ਕੋ ਨ ਛੁਰਾਵਹਿ ਅਵਗੁਨ ਹੇਰੀ[੨੮]। ਤਿਉ ਧਮ ਕੇ ਢਿਗ ਗਹਨੋ[੨੯] ਇਕੇਲਾ। ਅਨਿਕ ਜਾਤਨਾ[੩੦] ਮਾਂਹਿ ਦੁਹੇਲਾ[੩੧] ॥ ੪੯ ॥ ਦੋਹਰਾ ॥ ਸੁਤ[੩੨] ਬਨਿਤਾਦਿਕ[੩੩] ਰਾਜ ਸੁਖ ਸਭਿਹਿ ਪਦਾਰਥ ਪਾਸ। ਬੈਸ ਬਿਹਾਵਹਿ ਨਾਮ ਬਿਨੁ ਮਯਾ[੩੪] ਨ ਪ੍ਰਭੁ ਕੀ ਤਾਸੁ[੩੫] ॥ ੫੦ ॥ ਪਾਂਧੇ ਸੁਨਿ ਸ਼੍ਰੋਨਨਿ ਬਿਖੈ ਚਮਕੀ ਚੌਂਪ[੩੬] ਅਪਾਰ। ਗੁਰੁ ਬਚ

---

[੧.੨.੩] ਕਮਲ ਪੱਤ੍ਰ ਵਤ ਅੱਖਾਂ ਵਾਲੇ ਨੇ। [੪]ਮਨੋਹਰ। [੫]ਦੁਖਾਂ ਤੋਂ ਛੁਡਾਉਣ ਵਾਲੇ। [੬]ਤੀਜਾ। [੭]ਸ਼ਬਦ ਦਾ ਪਦਾ। [੮]ਸਹਿਤ ਵਾਸ਼ਨਾ। [੯]ਹੋਰ। [੧੦]ਮੰਗਤੇ। [੧੧]ਉਨ੍ਹਾਂ ਦੇ ਘਰ। [੧੨]ਥੋੜੇ। [੧੩]ਡਰ। [੧੪]ਹੱਥ ਮਲਕੇ। [੧੫]ਸਿਰ ਫੇਰਕੇ। [੧੬]ਤਾੜਨਾ। [੧੭]ਤਾੜਨ ਵਾਲੇ। [੧੮]ਭਾਰੇ ਸੰਗਲ। [੧੯]ਖਿੱਚ ਕੇ। [੨੦]ਟੁਕੜੇ। [੨੧]ਅੱਗ ਵਰਗੇ ਲਾਲ ਕਰਕੇ। [੨੨]ਮਾਰ ਕਰਕੇ। [੨੩]ਭਯਾਨਕ। [੨੪]ਅਗਯਾਨੀ। [੨੫]ਉਮਰ। [੨੬]ਚੋਰ। [੨੭]ਮਾਰ ਪੈਂਦੀ ਵੇਲੇ। [੨੮]ਵੇਖਕੇ। [੨੯]ਫੜਿਆ ਹੋਇਆ। [੩੦]ਤਾੜਨਾ। [੩੧]ਦੁਖੀ। [੩੨]ਪੁੱਤ੍ਰ। [੩੩]ਇਸਤ੍ਰੀ ਆਦਿਕ। [੩੪]ਕਿਰਪਾ,ਮਿਹਰ। [੩੫]ਉਸ ਉੱਤੇ। [੩੬]ਇੱਛਾ,ਲਾਲਸਾ।

ਅੰਕੁਸ[1], ਨਾਗ[2] ਮਨ[3] ਲਖਿਕਰਿ ਤਿਹ ਅਨੁਸਾਰਿ ॥ ੫੧ ॥ ਚੌਪਈ ॥ 'ਕਲਾਵਾਨ ਤੁਮ, ਮੈਂ ਮਨ ਜਾਨੇ। ਰੁਚਿਰ ਬਚਨ ਦਾਨੀ ਕਲਯਾਨੇ[4]। ਇਕ ਸ਼ੰਕਾ ਸੋ ਸ਼ੰਕਤਿ ਮਨ ਹੈ। ਉੱਤਰ ਦੇਹੁ, ਲਖ੍ਯੋ ਗੁਰੂ ਜਨ[5] ਹੈ॥੫੨॥ ਜੋ ਸੁਲਤਾਨ ਖਾਨ ਫਸਿ ਨੇਹੂ[6]। ਨਾਮ ਸਮਾਰਹਿਂ ਭੂਲ ਨ ਕੇਹੂ। ਤਿਨਕੋ ਕਿਉਂ ਭੈ ਦੇਤਿ ਨ ਸ੍ਵਾਮੀ? ਜਾਂਤੇ ਸਿਮਰਹਿਂ ਅੰਤਰਜਾਮੀ ॥ ੫੩ ॥ ਨਿਰਭੈ ਬਿਸ਼ਿਯਨਿ ਮਹਿਂ ਰਚਿ[7] ਮਾਨਵ[8]। ਭੂਲੇ ਭਜਨ ਨੈਕ[9] ਨਹਿਂ ਜਾਨਵ। ਮਨ ਕੀ ਤਨ ਧਨ ਮਹਿਂ ਅਤਿ ਪ੍ਰੀਤੂ । ਤਜਿ ਨ ਸਕਹਿਂ ਚਿਤ ਦ੍ਰਿਢ ਪਰਤੀਤੂ ॥ ੫੪ ॥ ਦੋਹਰਾ ॥ ਥਿਰਤਾ ਸੀ[10] ਸੰਸਾਰ ਮਹਿਂ ਲਖਿ[11] ਸੰਚਤਿ[12] ਅਤਿ ਆਬ[13]'। ਸੁਨਤਿ ਸ਼੍ਰੋਨ* ਆਨਨ ਭਨਤਿ ਨਾਨਕ ਦੀਨਾਨਾਥ ॥ ੫੫ ॥ ਸ੍ਰੀ ਮੁਖਵਾਕ ॥

ਭੈ ਤੇਰੈ ਡਰੁ ਅਗਲਾ ਖਪਿ ਖਪਿ ਛਿਜੈ ਦੇਹ ॥ ਨਾਵ ਜਿਨਾ ਸੁਲਤਾਨ ਖਾਨ ਹੋਦੇ ਡਿਠੇ ਖੇਹ ॥ ਨਾਨਕ ਉਠੀ ਚਲਿਆ ਸਭਿ ਕੂੜੇ ਤੁਟੇ ਨੇਹ ॥ ੪ ॥

ਚੌਪਈ ॥ 'ਨਿਸ[14] ਬਾਸੁਰ[15] ਇਸ ਸਰਸ[16] ਡਰਾਯੋ । ਮੰਦ ਮਤੀ ਭ੍ਰਾ ਭੈ[17] ਸੁ ਭੁਲਾਯੋ। ਛਿਨ ਛਿਨ ਆਯੁਰ[18] ਬੀਤਤਿ ਜਾਈ। ਦਿਨ ਦਿਨ ਦੇਹਿ ਦਸ਼ਾ ਪਲਟਾਈ॥ ੫੬ ॥ ਬਿਸ਼ਿਯਨ ਮਹਿਂ ਖਪਿ ਬਹੁ ਕਰਿ ਨੇਹਾ। ਅੰਤਿਕਾਲ ਮਹਿਂ ਛੀਜਤਿ ਦੇਹਾ। ਨਾਉਂ ਖਾਨ ਸੁਲਤਾਨ ਭਨੇਹੀ[19]। ਦ੍ਰਿਸ਼ਟਾਵਤਿਹੈਂ[20] ਮਿਲਤੇ ਖੇਹੀਂ[21] ॥ ੫੭ ॥ ਕੂਰੋ ਨੇਹੁ ਦੇਹਿ ਧਨ ਜੋਊ। ਛੋਡਿ ਚਲ੍ਯੋ ਬਸੁ[22] ਚਲਤਿ ਨ ਕੋਊ। ਨਹਿਂ ਜਾਵਹਿ ਇਹ ਸੰਗ ਅਗਾਰੀ। ਜਿਨਹਿ ਹੇਤੁ ਨਿਜ ਬਾਜੀ ਹਾਰੀ॥ ੫੮ ॥ ਦੋਹਰਾ ॥ ਗ੍ਯਾਨ-ਹੀਨ ਅੱਗ੍ਯਾਨ ਮਹਿਂ ਨਹਿਂ ਜਾਨਹਿ ਨਿਜ ਕਾਲ[23]। ਨੈਨਹੀਨ[24] ਜਿਉਂ ਜਾਤਿਹੈਂ ਸਾਮੁਹਿ ਸਰਪ ਬਿਸਾਲ[25]॥੫੯॥ ਚੌਪਈ॥ ਕਰੁਨਾ ਕਰ[26] ਸਤਿ-ਗੁਰੁ ਜਿਸੁ ਭੇਟੈ[27]। ਤਿਹਕੋ ਲਗਹਿ ਨ ਜਮ ਕੀ ਫੇਟੈ[28]। ਕਰਿ ਉਪਦੇਸ਼ ਗ੍ਯਾਨ ਦੇਂ ਨੈਨਾ[29]। ਸਰਪ ਕਾਲ ਕੌ[30] ਕਬ ਤਿਹ ਭੈ ਨਾ ॥੬੦॥ ਲਾਗੀ

[1]ਕੁੰਡਾ। [2]ਹਾਥੀ। [3](ਪਾਂਧੇ ਦਾ) ਮਨ। [4]ਮੁਕਤੀ ਦੇਣ ਵਾਲੇ ਹਨ (ਆਪਦੇ) ਸੁੰਦਰ ਵਾਕ। [5]ਭਾਵ, ਮੈਂ। [6]ਮੋਹ ਵਿਚ। [7]ਰਚੇ। [8]ਮਨੁੱਖ। [9]ਥੋੜਾ ਬੀ। [10]ਸਦਾ ਰਹਿਣਾ ਹੈ। [11]ਜਾਣਕੇ। [12]ਕੱਠਾ ਕਰਦੇ ਹਨ। [13]ਬਹੁਤਾ ਧਨ। [14]ਰਾਤ। [15]ਦਿਨ। [16]ਬਹੁਤਾ। [17]ਤੇਜ਼ੀ ਬੁੱਧੀ ਵਾਲਾ ਹੋਕੇ (ਰਬ) ਦੇ ਭੈ ਨੂੰ। [18]ਉਮਰਾ। [19]ਆਖੀਦੇ ਹਨ। [20]ਦਿੱਸਦੇ ਹਨ। [21]ਮਿੱਟੀ ਵਿੱਚ ਮਿਲਦੇ। [22]ਜਾਣਾ। [23]ਆਪਣੀ ਮੌਤ। [24]ਅੰਨ੍ਹਾ। [25]ਵੱਡੇ ਸਰਪ ਦੇ ਸਾਹਮਣੇ। [26]ਕਿਰਪਾ ਕਰਕੇ। [27]ਮਿਲੇ। [28]ਚੋਟ,ਲਪੇਟ। [29]ਅੱਖਾਂ, ਗਿਆਨ ਰੂਪੀ ਨੈਣ। [30]ਮੌਤ ਰੂਪੀ ਸੱਪ ਦਾ। *ਸੁਨਿ ਸ਼੍ਰੋਨ–ਪਾਠਾਂਤ੍ਰ ਹੈ।

ਨਾਮ ਵਿਖੈ ਲਿਵ ਮਨਕੀ। ਚਿਤ ਤੇ ਪ੍ਰੀਤਿ ਤਜੀ ਤਨ ਧਨ ਕੀ। ਪਰਮਾ-
ਰਥ ਮਹਿਂ ਦ੍ਰਿਸ਼ਟਿ ਲਗਾਈ। ਜਗ ਕਾਰਜ ਤੇ ਬ੍ਰਿੱਤਿ ਉਠਾਈ॥ ੬੧॥
ਦੇਹਾਦਿਕ ਮਿੱਥਯਾ[1] ਸਭਿ ਜਾਨੇ। ਬਿਸ਼ੈ ਬਾਸ਼ਨਾ ਮਨ ਬਿਸਰਾਨੇ।
ਨਿਜ ਸਰੂਪ ਜੋ ਭਯੋ ਭੁਲਾਵਾ। ਤਿਹ ਜਾਨਨਿ ਕੋ ਚਿਤ ਲਲਚਾਵਾ॥੬੨॥
ਦੋਹਰਾ॥ ਸਤਿ ਸੰਗਤ ਕੇ ਸੰਗ ਤੇ ਦ੍ਰਿੜ੍ਹ[2] ਹੋਯੋ ਅਭਯਾਸ। ਗਯੋ ਭੁਲਾਵਾ
ਭੁਰਮ ਕਾ ਸਹਿਜ ਸੁਖਹਿ ਪਰਕਾਸ਼॥ ੬੩॥ ਚੌਪਈ॥ ਦੇਹਿ ਦੁਖੀ ਤੇ
ਦੁਖ ਨਹਿਂ ਮਾਨਹਿ। ਅਨਿਕ ਬਿਲਾਸਨਿ ਸੁਖ ਨਹਿਂ ਜਾਨਹਿ
ਥਿਰਤਾ ਪਾਇ, ਨ ਡੋਲਹਿ ਸੋਊ। ਰਹੇ ਏਕਰਸ ਦ੍ਵੈਤਹਿ ਖੋਊ॥ ੬੪॥
ਜਨਮ ਮਰਨ ਤਿਨਤੇ ਛੁਟਿ ਗਏ। ਹਰਿ ਪਦ ਪਾਇ ਮੁਕਤਿ ਸੋ ਭਏ।
ਅਸ ਬਿਧਿ ਪਾਧਾ ! ਰਿਦੈ ਧਰੀਜੈ। ਤਨ[3] ਅਭਿਮਾਨ ਨ ਮੂਲ ਕਰੀਜੈ
॥ ੬੫॥ ਹਰਿ ਸਿਮਰਨ ਕਰਿ ਆਪਾ[4] ਹਰੀਏ। ਹਰਿ ਬਿਨੁ ਅਨਤ
ਦ੍ਰਿਸ਼ਟਿ ਨਹਿਂ ਧਰੀਏ। ਦੁਰਲਭ ਨਰ ਤਨ ਕਰਹੁ ਸਕਾਰਥ[5]। ਪੁਨ
ਨ ਜਨਮ, ਪਾਵਹਿ ਪਰਮਾਰਥ[6] ੬੬॥ ਦੋਹਰਾ॥ ਸੁਨਿ ਪਾਧਾ ਪਾਇਨ
ਪਰਾ 'ਹੌਂ ਸਬੰਧ[7] ਮਤਿਮੰਦ। ਲਖੀ ਨ ਤੁਵ ਗਤਿ ਜਾਵਹੀ ਭਾ
ਅਵਤਾਰ ਮੁਕੰਦ॥ ੬੭॥ ਚੌਪਈ॥ ਬਦਨ[8] ਗਿਰਾ ਤਵ[9] ਜਿਉਂ ਕਰ-
ਵਾਰਾ[10]। ਗਯਾਨ ਸਾਨ ਪਰ ਤੇ ਖਰ ਧਾਰਾ[11]। ਭਗਤਿ ਮੁਸ਼ਟਿ[12] ਕੇ ਸੰਗ
ਜਟੀ ਸੋ[13]। ਦ੍ਰਿੜ੍ਹ ਬੈਰਾਗ ਅਕਾਰ ਘਟੀ[14] ਸੋ॥੬੮॥ਜੋ ਸੂਰਾ ਇਸ ਸਨਮੁਖ
ਧਾਵਹਿ[15]। ਅੰਗ ਅਗਯਾਨ ਤਾਹਿ ਕਟ ਜਾਵਹਿ। ਨਿਜ ਸਰੂਪ ਕੀ ਲਖਤਾ
ਹੋਈ। ਤਿਹ ਭਟ ਮਿਲਯੋ ਸੁਰਗ ਸੁਖ ਸੋਈ॥੬੯॥ ਬਿਸ਼ੈ ਫਸੇ ਕਾਤੁਰ[16]
ਡਰਪਾਹੀਂ। ਬਿਮੁਖ ਭਏ ਨਹਿਂ ਧੀਰ ਧਰਾਹੀਂ। ਗਯੋ ਲੋਕ, ਪਰਲੋਕ
ਬਿਗਾਰਾ।ਰਣ ਤਨ ਮਾਨੁਖ ਪਿਛ ਪਗਧਾਰਾ[17] ।੭੦।ਦੋਹਰਾ॥ਅਕਸਮਾਤ[18]
ਕਰਨਾ[19] ਕਰੀ ਦੇਖਿ ਦੀਨ ਗਤਿਦਾਨ[20]। ਲਿਵਲਾਗੀ ਮਨ ਭਜਨ ਕੀ
ਸੁਨੇ ਬੈਨ ਜਬ ਕਾਨ॥ ੭੧॥ ਚੌਪਈ॥ 'ਤਵ[21] ਕਪੋਲ[22] ਕਲ[23] ਬੋਲ

---

[1]ਕੂੜੇ। [2]ਪੱਕਾ। [3]ਸਰੀਰ ਦਾ। [4]ਹੰਕਾਰ,ਮੈਂ ਮੇਰੀ। [5]ਸਫਲ। [6]ਮੋਖ ਹੋ ਜਾਵੇਗਾ। [7]ਬੰਧਨ ਵਿੱਚ ਹਾਂ।
[8]ਮੁਖ ਦੀ। [9]ਤੇਰੀ ਬਾਣੀ। [10]ਤਲਵਾਰ। [11]ਗਯਾਨ ਦੀ ਸਾਣ ਉਤੇ ਉਸ ਦੀ ਧਾਰ ਤਿੱਖੀ ਹੋਈ ਹੈ।
[12]ਭਗਤੀ ਦੀ ਮੁੱਠ ਨਾਲ। [13]ਉਹ ਜੜੀ ਹੋਈ ਹੈ। [14]ਘੜੀ ਹੋਈ ਹੈ। [15]ਦੌੜੇ। [16]ਕਾਇਰ।
[17]ਮਨੁੱਖਾ ਸਰੀਰ (ਰੂਪੀ) ਯੁੱਧ (ਵਿੱਚ) ਪਿੱਛੇ ਪੈਰ ਹਟਾ ਲਿਆ। [18]ਅਚਨਚੇਤ। [19]ਕਿਰਪਾ।
[20]ਮੁਕਤੀ ਦਾਤੇ ਨੇ (ਪਾਂਧੇ ਨੂੰ) ਨਿੰਮ੍ਰਤਾ ਵਿੱਚ ਵੇਖਕੇ। [21]ਆਪ ਦੀਆਂ। [22]ਗੱਲ੍ਹਾਂ। [23]ਸੁੰਦਰ।

ਅਮੋਲਹਿ । ਜਿਉਂ ਤਾਲੀ[1] ਗੁਨ ਕੁਲਫਹਿ[2] ਖੋਲਹਿ । ਵਾਕ ਅਨੌਚਿਤ[3] ਮੈਂ ਜੁ ਬਖਾਨੇ । ਛਿਮਾ ਕਰਹੁ, ਅਬ ਸ਼੍ਰੀ ਪ੍ਰਭੁ ਜਾਨੇ[4] ॥੭੨॥ ਅਸ ਕਹਿ ਵਾਰਵਾਰ ਪਦਬੰਦਨ[5] । 'ਤੁਝ ਦਰਸ਼ਨ ਤ੍ਰੈਤਾਪ[6] ਨਿਕੰਦਨ । ਨਾਮ ਧਰਾਯੋ ਕਾਲੂ ਨੰਦਨ । ਨਰ ਤਾਰਨ ਕਲਿਕੇ[7] ਮਤਿ ਮੰਦਨ' ॥ ੭੩ ॥ ਬਹੁਰੋ ਭਯੋ ਤੂਸ਼ਨੀ[8] ਪਾਧਾ । ਉਰ ਲਖਿ ਕਰਿ ਸੁਖ ਅਕਥੁ ਅਗਾਧਾ । ਭਾ ਅਨੰਦ ਮੂਕੰ ਮਿਠਿਆਈ[9] । ਤਤਬੇਤਨ ਕੀ[10] ਪਦਵੀ[11] ਪਾਈ॥੭੪॥

ਇਤਿ ਸ਼੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ'ਗੋਪਾਲ ਪਾਂਧੇ ਪ੍ਰਤਿ ਉਪਦੇਸ਼' ਪ੍ਰਸੰਗ ਬਰਨਨੰ ਨਾਮ ਖਸ਼ਟਮੋ ਅਧਯਾਯ ॥ ੬ ॥

੭. [ਬਾਲ ਲੀਲ੍ਹਾ, ਪਿਤਾ ਪ੍ਰਤਿ ਸਪਤ ਸ਼ਲੋਕੀ ਗੀਤਾ ਦੇ ਅਰਥ ਸੁਨਾਏ] ।

ਕਬਿੱਤ ॥ ਦਯੋਤ ਕਰ ਚੰਡ ਮਹਿਂ, ਨੀਤਿ ਨ੍ਰਿਪ ਦੰਡ ਮਹਿਂ, ਦਾਨ ਗਜ ਗੰਡ ਮਹਿਂ, ਸ਼ੋਭਤਿ ਅਪਾਰ ਹੈ।ਹਵੀ*ਜਿਮ ਖੀਰ ਮਹਿਂ, ਧੀਰ ਜਿਮ ਬੀਰ ਮਹਿਂ, ਸੀਰ ਜਿਮ ਨੀਰ ਮਹਿਂ ਹੋਤਿ ਸੁਖਕਾਰ ਹੈ । ਜੌਨ੍ਹ ਜਿਮ ਇੰਦ ਮਹਿਂ, ਗੰਧਿ ਅਰਬਿੰਦ ਮਹਿਂ, ਮੋਖ ਤਤਬਿੰਦ ਮਹਿਂ ਜਾਨ ਨਿਰਧਾਰ ਹੈ। ਸੂੰਛ ਜਸ ਦਾਨ ਮਹਿਂ, ਤਾਨਜਿਮ ਗਾਨ ਮਹਿਂ, ਗ੍ਰੰਥ ਗੁਰ ਗਯਾਨ ਮਹਿਂ ਤੈਸੇਰਸ ਸਾਰਹੈ॥੧॥

[ ਦਯੋਤ=ਸੂਰਜ, [ਸੰਸ:, ਆਦਿਤਯਾ (ਅ) ਦਯੋਤ=ਧੁੱਪ] (ਅ) ਤੁਕ ਦਾ ਦੂਜਾ ਅਰਥ–ਧੁੱਪ ਦੀਆਂ ਰਿਸ਼ਮਾਂ ਵਿਚ ਜਿਵੇਂ ਤੇਜ ਸੁਭਾਇਮਾਨ ਹੁੰਦਾ ਹੈ ।
ਕਰ=ਕਿਰਣ । ਚੰਡ=ਤੇਜ, ਤ੍ਰਿੱਖਾਪਨ, ਗਰਮੀ । ਮਹਿਂ=ਵਿੱਚ ।
ਨੀਤਿ=ਰਾਜ ਨੀਤੀ, ਮੁਰਾਦ ਏਥੇ ਇਨਸਾਫ ਤੋਂ ਹੈ ਕਿ ਅਨੀਤੀ ਦਾ ਦੰਡ ਨਾ ਦੇਵੇ, ਨੀਤੀ ਨਾਲ ਦੰਡ ਦੇਵੇ ।
ਨ੍ਰਿਪ=ਰਾਜਾ । ਦੰਡ=ਸਜ਼ਾ । ਦਾਨ=ਦਾਨ ਦੇਣਾ, ਮੁਰਾਦ ਚੋਣ ਤੋਂ ਹੈ । ਗਜ=ਹਾਥੀ ।
ਗੰਡ=ਗੱਲ੍ਹ, ਰੁਖਸਾਰਾ, ਮੂੰਹ ਦਾ ਇਕ ਪਾਸਾ, ਪੁੜਪੜੀ ਤੋਂ ਲੈ ਗਲ੍ਹਾਂ ਸਮੇਤ ਨੂੰ ਆਖਦੇ ਹਨ । ਹਾਥੀ ਦੇ ਗੰਡਸਥਲ ਤੋਂ ਮਦ ਚੋਂਦਾ ਹੈ ।
ਹਵੀ=ਘਿਉ, ਥਿੰਧਾਈ, ਜੋ ਦੁੱਧ ਵਿਚ ਹੁੰਦੀ ਹੈ । [ਸੰਸ: ਹਵਿਸ੍=ਘਿਉ] ।
ਖੀਰ=ਦੁੱਧ [ਸੰਸ:, ਕਸ਼ੀਰ] । ਧੀਰ=ਧੀਰਜ । ਬੀਰ=ਸੂਰਮਾ ।
ਸੀਰ=ਸੀਤਲਤਾ, ਸੀਅਰਾਪਨ, ਠੰਢ । ਨੀਰ=ਪਾਣੀ । ]

[1]ਕੁੰਜੀ ਭਾਵ, ਬਾਣੀ । [2]ਜੰਦਰਾ ਗੁਣਾਂ ਰੂਪੀ । [3]ਅਯੋਗ । [4]ਹੁਣ (ਤੁਹਾਨੂੰ) ਪ੍ਰਭੂ ਸਿਞਾਤਾ ਹੈ । (ਅ) ਜਾਨੇ=ਜਨ–ਦਾਸ ਨੂੰ । [5]ਘੜੀ ਮੁੜੀ ਮੱਥਾ ਟੇਕਿਆ । [6]ਆਧ–ਮਨ ਦੀ ਪੀੜਾ, ਵਿਆਧ–ਸ਼ਰੀਰਕ ਦੁਖ, ਉਪਾਧ–ਉਤੋਂ ਦੀਆਂ ਵਿਪਦਾਂ । (ਵਿਸ਼ੇਸ਼ ਲਈ ਦੇਖੋ ਦੂਜੇ ਅਧਯਾਯ ਦੇ ਦੂਜੇ ਰੰਦ ਦੇ ਪਦਾਰਥ) । [7]ਕਲਜੁਗ ਦੇ । [8]ਚੁਪ । [9](ਜਿਵੇਂ) ਗੂੰਗਾ ਮਿਠਾਈ (ਖਾਕੇ ਅਨੰਦ ਹੁੰਦਾ ਹੈ ਐਉਂ) ਆਨੰਦ ਹੋਇਆ । [10]ਗਯਾਨੀਆਂ ਦਾ । [11]ਦਰਜਾ । *ਪਾ:–ਘੀਵ ।

ਜੋਨ੍ਹ=ਚਾਂਦਨੀ। ਇੰਦ=ਚੰਦ੍ਰਮਾਂ। ਅਰਬਿੰਦ=ਕਮਲ।
ਤਤਬਿੰਦ=ਤਤਵੇਤਾ। [ਸੰਸ:, ਤਤ=ਅਸਲੀਅਤ। ਵਿੰਦ=ਜਾਨਣ ਵਾਲਾ, ਧਾਤੂ ਵਿਦ੍=ਜਾਣਨਾ]।
ਨਿਰਧਾਰ=ਨਿਸ਼ਚੇ, ਨਿਰਣੇ ਕਰਕੇ ਸਿੱਧ ਹੋ ਚੁਕੀ ਗਲ [ਸੰਸ:, ਨਿਰ੍ਧਾਰ]।
ਸੂੱਛ ਜਸ=ਨਿਰਮਲ ਜਸ, ਨਿਰਮਲ ਕੀਰਤੀ।
(ਅ) ਜੈਸੇ ਸੂੱਛਤਾ ਦਾਨ ਦੀ ਸੁਫਲਤਾ ਦਾ ਮੂਲ ਹੈ।
(ੲ) ਦਾਨ ਵਿਚ ਸੂੱਛ ਕਲਜਾਨ ਜਿਵੇਂ ਹੈਂ।
ਤਾਨ=ਸੁਰ, ਧੁਨ, ਸੁਰਾਂ ਦਾ ਫੈਲਾਵ, ਲਯ ਦਾ ਵਿਸਥਾਰ, ਮੂਰਛਨਾ ਆਦਿ ਦੁਆਰਾ ਰਾਗ ਦਾ ਵਿਸਥਾਰ। (ਅ) ਤਾਨ=ਗਜਾਨ ਦਾ ਵਿਸ਼ਯ।
ਗਾਨ=ਗਾਯਨ, ਗਾਉਣ–ਤੁਕ ਦਾ ਅਰਥ ਜੀਕੂੰ ਗਾਯਨ ਵਿਚ ਗਜਾਨ ਦਾ ਵਿਸ਼ਾ ਹੁੰਦਾ ਹੈ।
ਰਸ=ਸੁਆਦ। ਸਾਰ=ਸ੍ਰੇਸ਼ਟ ਤੱਤ, ਸ੍ਰੇਸ਼ਟ ਰਸ, (ਅ) ਭਾਵ–ਆਤਮ ਰਸ
(ੲ) ਤੁਕ ਦਾ ਦੂਸਰਾ ਅਰਥ–ਤੈਸੇ ਗੁਰੂ ਗ੍ਰੰਥ ਸਾਹਿਬ ਵਿਚ ਗਜਾਨ ਸਾਰ ਰਸ ਹੈ।

**ਅਰਥ**–(ਜਿਸ ਤਰ੍ਹਾਂ) ਸੂਰਜ ਦੀਆਂ ਕਿਰਨਾਂ ਵਿਚ ਤੇਜ, ਰਾਜੇ ਦੇ ਦੰਡ ਵਿਚ ਨੀਤੀ, ਹਾਥੀ ਦੇ ਗੰਡਾਂ ਵਿਚੋਂ (ਮਦ) ਚੋਣਾਂ, ਬਹੁਤ ਸ਼ੋਭਾ ਪਾਉਂਦੇ ਹਨ।

ਜਿਸ ਤਰ੍ਹਾਂ ਦੁਧ ਵਿਚ ਘਿਉ, ਜਿਵੇਂ ਸੂਰਮੇ ਵਿਚ ਧੀਰਜ, ਜਿਵੇਂ ਪਾਣੀ ਵਿਚ ਸੀਤਲਤਾਈ ਸੁਖਦਾਈ ਹੁੰਦੇ ਹਨ।

ਜਿਸ ਤਰ੍ਹਾਂ ਚੰਦ੍ਰਮਾਂ ਵਿਚ ਚਾਂਦਨੀ, ਕਮਲਾਂ ਵਿਚ ਸੁਗੰਧੀ, ਤਤਬੇਤੇ ਵਿਚ ਮੁਕਤੀ, ਜਾਣ ਲਵੋ ਕਿ ਨਿਸ਼ਚੇ (ਸੁਭਾਇਮਾਨ ਹੁੰਦੀਆਂ) ਹਨ।

ਜਿਸ ਤਰ੍ਹਾਂ ਦਾਨ ਦੇਣ ਵਿਚ ਨਿਰਮਲ ਜਸ (ਸੁਭਾਇਮਾਨ ਹੁੰਦਾ ਹੈ), ਜਿਵੇਂ ਗਾਉਣ ਵਿਚ ਤਾਨਾਂ (ਹੁੰਦੀਆਂ ਹਨ,) ਤਿਵੇਂ ਸ਼੍ਰੀ ਗੁਰੂ ਗ੍ਰੰਥ ਜੀ ਦੇ ਗਜਾਨ ਵਿਚ ਸ੍ਰੇਸ਼ਟ ਰਸ (ਪੂਰਣ ਸੁਭਾਇਮਾਨ) ਹੈ।

**ਭਾਵ**–ਕਵਿ ਜੀ ਨੇ ਪਹਿਲੇ ਦ੍ਰਿਸ਼ਟਾਂਤ ਦਿੱਤੇ ਹਨ ਜੋ ਚਾਰ ਪ੍ਰਕਾਰ ਦੇ ਹਨ। ੧. ਜੋ ਸ਼ੋਭਾ ਦੇਂਦੇ ਹਨ:–ਜਿਵੇਂ ਦੰਡ ਨੀਤੀ ਬਿਨਾ ਸ਼ੋਭਨੀਕ ਨਹੀਂ, ਧੁੱਪ ਨਿੱਘ ਬਿਨਾਂ ਸ਼ੋਭਨੀਕ ਨਹੀਂ। ੨. ਸੁਖਦਾਈ ਤੇ ਸਫਲ:–ਦੁੱਧ ਵਿੱਚੋਂ ਘਿਉ ਨਾ ਨਿਕਲੇ ਤਾਂ ਕਿਸ ਕੰਮ। ੩. ਜੋ ਨਿਸ਼ਚੇ ਹਨ:–ਜੈਸੇ ਚੰਦ ਵਿਚ ਚਾਂਦਨੀ, ਕਮਲ ਵਿਚ ਸੁਗੰਧੀ, ਤਤਵੇਤੇ ਵਿਚ ਮੁਕਤਿ ਹੋਣ ਤੇ ਮੁਕਤਿ ਕਰਨ ਦੀ ਸ਼ਕਤੀ। ੪. ਜੋ ਆਪੋ ਵਿਚ ਅੱਡ ਨਹੀਂ ਹੋ ਸਕਦੇ ਤਦਰੂਪਤਾ ਕਰਕੇ, ਜੈਸੇ:–ਦਾਨ ਤੋਂ ਜਸ, ਗਾਉਣ ਤੋਂ ਤਾਨਾਂ। ਇਨ੍ਹਾਂ ਚੋਹਾਂ ਹੀ ਪ੍ਰਕਾਰਾਂ ਕਰਕੇ ਸ਼੍ਰੀ ਗੁਰੂ ਗ੍ਰੰਥ ਜੀ ਵਿਚ ਜੋ ਗਜਾਨ ਹੈ, ਉਹ ਰਸ ਭਰਪੂਰ ਹੈ। ਨਿਰਸ ਗਜਾਨ ਗੁਰੂ ਗ੍ਰੰਥ ਸਾਹਿਬ ਜੀ ਦਾ ਗਜਾਨ ਨਹੀਂ ਹੈ।

ਮੁਰਾਦ ਇਹ ਹੈ ਕਿ ਸ਼੍ਰੀ ਗੁਰੂ ਗ੍ਰੰਥਸਾਹਿਬ ਦੇ ਗਜਾਨਵਿਚਜੋ ਸ੍ਰੇਸ਼ਟ ਰਸ ਹੈ, ਉਹ ਗਜਾਨ ਨਾਲ ਤਦਰੂਪ ਹੈ, ਨਿਸ਼ਚੇ ਹੈ, ਸੁਖਦਾਈ ਹੈ, ਅਰ ਅਤੀ ਸ਼ੋਭਾ ਵਾਲਾ (ਸੁੰਦਰ) ਹੈ।

ਸ੍ਰੀ ਬਾਲਾ ਸੰਧੁਰੁ ਵਾਚ ॥ ਦੋਹਰਾ ॥ ਸਹਿਜ ਸੁਭਾਇਕ ਮੁਕਤਿਦਾ ਆਵਤਿ ਭਏ ਅਵਾਸ । ਪਦ ਨੂਪਰ ਕਟਕਿੰਕਨੀ[1] ਸ਼ਬਦ[2] ਹੋਤਿ ਪਰਕਾਸ਼[3] ॥ ੨ ॥ ਚੌਪਈ ॥ ਮਾਤ ਬਿਲੋਕਤਿ ਬੈਨ ਅਲਾਯੋ । 'ਬਿਨਾ ਪ੍ਰਦੋਖ[4] ਸਦਨ ਚਲਿ ਆਯੋ । ਤੋਰ ਤਾਤ[5] ਤਾੜਹਿਗੋ[6] ਤਾਤਾ[7]! । ਹਿਤ ਕਰਿ ਪਢਹੁ ਨ, ਖੇਲਹਿ ਰਾਤਾ' ॥ ੩ ॥ ਨੈਨ ਨੀਰ ਬਾਰਿਕ ਕੀ ਨਜਾਈਂ । ਅਵਨੀ ਖਨਤਿ[8] ਸੁਤ ਸੁਖਦਾਈ । ਕਰ ਸੋਂ ਕਰ ਗਹਿ ਕਰਿ ਪੁਨ ਮਾਤਾ। ਅੰਕ ਬਸਾਇ[9] ਕਹਯੋ ਬਹੁ ਭਾਂਤਾ ॥ ੪ ॥ 'ਭੂਖਨ ਅਵਰ ਦੇਹਿੰ ਘਰਿਵਾਈ । ਭੋਜਨ ਮਧੁਰ ਲੇਹੁ ਨਿਤ ਖਾਈ । ਜੇ ਅਬ ਪਢਹਿੰ ਪ੍ਰੀਤ ਕਰਿ ਲੇਖਾ । ਕਾਰਜ ਆਵਹਿ ਹੋਇ ਵਿਸ਼ੇਖਾ[10]' ॥੫॥ ਦੋਹਰਾ॥ ਅਜਰ[11] ਮਾਂਝ ਬਿਚਰਤਿ ਬਹੁਰ ਸੰਝ ਭਈ ਜਿਹ ਕਾਲ ॥ ਕਾਲੂ ਆਲਯ ਆਇ ਪਿਖਿ ਲੋਚਨ ਲਾਲ ਕ੍ਰਿਪਾਲ[12]॥੬॥ ਚੌਪਈ ॥ ਪ੍ਰੇਮ ਮੋਦ ਸੋਂ ਗਰੇ ਲਗਾਯੋ ॥ ਬੈਸ ਮੰਚ[13] ਪਰ ਅੰਕ ਬਸਾਯੋ । 'ਪਢਯੋ ਆਜ ਜੋ ਮੁਝੇ ਸੁਨਾਇ । ਕੋ ਬਿਧਿ ਪਾਂਧਾ ਤੁਝਹਿ ਪਢਾਇ ?' ॥ ੭ ॥ ਸੁਨਿ ਕਰਿ ਪਿਤਾ ਬਚਨ ਨਿਜ ਕਾਨਨ । ਕੇਤਿਕ ਪੈੜੇ[14] ਕਹਿ ਕਮਲਾਨਨ[15] । ਹਿਤੂ ਹੁਤੇ ਸੋ ਬਾਰਿਕ ਆਏ।ਪੁਨ ਉਠਿਕਰਿ ਤਿਨ ਸੰਗ ਸਿਧਾਏ ॥ ੮ ॥ ਖੇਲਨ ਲਗੇ ਬੀਥਕਾ ਮਾਂਹੀ[16] । ਚੰਦ ਚਾਂਦਨੀ ਪੂਰਨ ਜਾਂਹੀ । ਸ੍ਰੀ ਮੁਖ ਨਾਨਕ ਭਨਹਿ ਕਹਾਨੀ। ਭਜਨ ਭਗਤਿ ਸੋਂ ਮਿਲੀ ਜੁ ਬਾਨੀ[17] ॥੯॥ ਦੋਹਰਾ ॥ ਮਧੁਰ[18] ਸੁਧਾ ਸਮ ਬਚਨ ਸੁਨਿ ਤੂਸ਼ਨ ਹੋਵਹਿੰ ਬਾਲ । ਹਿਤ ਤੇ ਤ੍ਰਿਪਤ[19] ਨ ਚਿਤ ਬਿਖੈ ਚਾਹਹਿੰ ਚੌਂਪ ਬਿਸਾਲ ॥੧੦॥ ਚੌਪਈ॥ ਜੀਹ[20] ਕਮਾਨ ਬਚਨ ਜਿਉ ਬਾਨਾ[21]। ਮਧੁਰਾਈ ਮਧ[22] ਭੁਲਕ[23] ਸਮਾਨਾ। ਤੀਖਨ ਕਰੇ ਸਾਨ ਚਤੁਰਾਈ[24] । ਨਾਨਾ ਉਕਤਿਨਿ[25] ਪੰਖ ਸੁਹਾ- ਈ ॥ ੧੧ ॥ ਬਾਲ ਬ੍ਰਿੰਦ ਹਿਰਦਾ[26] ਲਛ[27] ਭੇਦਾ[28] । ਭਏ ਲਟੂਹਾ[29] ਹੋਇ ਅਖੇਦਾ[30] ।ਤਜਿ ਕਰਿ ਸੰਗ ਸਦਨ ਨਹਿੰ ਜਾਵਹਿਂ।ਮਾਤ ਪਿਤਾ ਤਬ ਆਨਿ ਬੁਲਾਵਹਿੰ ॥੧੨॥ ਗਹਿਕਰਿ ਲੇਜਾਵਹਿੰ ਬਰਿਆਈ[31]।ਤਜਿ ਨਹਿੰ ਸਕਈ

[1]ਲੱਕ ਵਿਚ ਤੜਾਗੀ । [2]ਅਵਾਜ । [3]ਪ੍ਰਗਟ । [4]ਸੰਧਯਾ ਪਈ ਤੋਂ ਪਹਿਲੇ। [5]ਪਿਤਾ। [6]ਤਾੜੇਗਾ। [7]ਹੇ ਪੁੱਤ੍ਰ ! । [8]ਜ਼ਮੀਨ ਖੋਤ੍ਰਨ ਲੱਗੇ। [9]ਗੋਦੀ ਬਿਠਾਕੇ। [10](ਜਦੋਂ ਤੂੰ) ਵੱਡਾ ਹੋਇਓਂ । [11]ਵੇਹੜੇ । [12]ਪਿਆਰੇਨੇਤ੍ਰਾਂ ਵਾਲੇ ਕ੍ਰਿਪਾਲੂ(ਗੁਰੂ ਜੀ ਨੂੰ)।[13]ਪਲੰਘ । [14]ਪਹਾੜੇ । [15]ਕਵਲ ਵਰਗੇ ਮੁਖੜੇ ਵਾਲੇ ਨੇ ਸੁਣਾਏ । [16]ਗਲੀ ਵਿਚ। [17]ਜਿਹੜੀ ਬਾਣੀ। [18]ਮਿੱਠੇ । [19]ਰੱਜੇ। [20]ਜੀਭ। [21]ਬਾਣ,ਤੀਰ, [22]ਵਿੱਚ ਮਿੱਠਤ । [23]ਚਿੱਲਾ । [24]ਚਤੁਰਾਈ ਰੂਪੀ ਸਾਣ ਤੇ । [25]ਯੁਕਤੀਆਂ । [26]ਸਾਰੇ ਬਾਲਾਂ ਦਾ ਹਿਰਦਾ ਰੂਪ। [27]ਨਿਸ਼ਾਨਾਂ। [28]ਵਿੰਨ੍ਹਿਆਂ ਗਿਆ। [29]ਮੋਹਿਤ । [30]ਦੁਖ ਰਹਿਤ। [31]ਧਿੰਗੋਜੋਰੀ

ਮਨ ਬਿਰਮਾਈ[੧] । ਰੁਚਿਰ ਬਚਨ ਕੀ ਰੁਚਿ ਅਧਿਕਾਈ। ਸੁਨਿ ਸੁਨਿ ਪੁਨ ਮਨ ਹੋਤਿ ਸਵਾਈ ॥੧੩॥ ਪ੍ਰਵੇਸ਼ਟਿਤਿ[੨] ਬਾਰਿਕ ਚਹੁੰ ਪਾਸਾ। ਪੁੰਨਵਾਨ ਜਿਨ ਕੋ* ਅਘ[੩] ਨਾਸ਼ਾ। ਨਾਨਕ ਬੈਸਹਿ ਬੀਚ ਬਿਰਾਜਹਿ। ਬਚ ਸੁਨਿ ਜਿਨਹਿ ਸੁਧਰਮਾ[੪] ਲਾਜਹਿ ॥ ੧੪ ॥ ਬਦਨ[੫] ਬਿਲੋਕਹਿਂ[੬] ਨਿਜ ਨਿਜ-ਦਿਸ[੭] ਸੋ[੮] । ਲਖਹਿਂ ਕੌਨ ਕੋ ਨਹਿਂ ਤਹਿਂ ਸਿਸ[੯] ਸੋ। ਸਭਿ ਮਨ ਜਾਨਹਿ -ਮੁਝੇ ਸੁਨਾਵਹਿਂ-। ਰੋਕ ਰਿਖੀਕ[੧੦] ਸੁਨਹਿਂ ਮਨ ਭਾਵਹਿਂ ॥੧੫॥ ਦੋਹਰਾ ॥ ਮਿਲਿ ਬਾਲਿਕ ਸੋਂ ਖੇਲਤੇ ਚਲਿ ਆਏ ਨਿਜ ਧਾਮ। ਅੰਨ ਖਾਇ ਕਰ ਮਾਤ ਤੇ ਸੂਤੇ ਤਨ ਅਭਿਰਾਮ[੧੧] ॥ ੧੬ ॥ ਚੌਪਈ ॥ ਜਾਮ ਜਾਮਨੀ[੧੨] ਜਾਗਨ ਨੇਮਾ। ਜਬ ਕਾ ਤਨ ਧਰਿ ਦਾਨੀ ਛੇਮਾ[੧੩] ।ਭੋਰ ਭਈ ਕੀਨੋ ਇਸ਼ਨਾਨਾ। ਪਟ ਪਹਿਰੇ ਸੁੰਦਰ ਬਿਧਿ ਨਾਨਾ ॥ ੧੭ ॥ਦਿਵਸ ਚਰੇ ਕਾਲੂ ਗਹਿ ਹਾਥਾ। ਲੈ ਚਟਸਾਰ ਚਲਯੋ ਨਿਜ ਸਾਥਾ। ਪਾਂਧੇ ਸੋਂ ਬੋਲਯੋ ਹਿਤ ਧਰਿਕੈ। 'ਦੇਹੁ ਪਢਾਇ ਰਿਦੇ ਰੁਚਿ ਕਰਕੈ'॥੧੮॥ਸੁਨਿ ਬੋਲਯੋ ਮਨ ਸੋ[੧੪] ਕਰਿ† ਬੰਦਨ। 'ਬਿਦਿਆ ਨਿਪੁਨੰ[੧੫] ਕਮਤਿ[੧੬] ਨਿਕੰਦਨ[੧੭] । ਇਸ ਤੇ ਅਧਿਕ ਜੁ ਹੋਇ ਪਢਾਵੈ। ਜਗਤ ਮਾਂਹਿ ਸਮ ਕੋ ਨ ਦਿਸਾਵੈ‡ ॥ ੧੯ ॥ ਦੋਹਰਾ ॥ ਸੁਤ[੧੮] ਕੋ ਸੁਤ ਨਹਿਂ ਜਾਨਿਯੋ ਹੈ ਕਿਹਕੋ ਅਵਤਾਰ॥ਬਿਨਾ ਪਢੇ ਹੀ ਪਢਿਰਹਯੋ ਸਭਿਨਿ ਪਢਾਵਨ ਹਾਰ ॥੨੦॥ਚੌਪਈ॥ ਇਸ ਪਢਨੇ ਕੋ ਪਰਹੁ ਨ ਖਯਾਲੋ। ਸਭਿ ਕਰਤਾ ਜੋ ਬਿਦਯਾ ਜਾਲੋ[੧੯] ।ਦੀਪ ਦਿਪਾਇ[੨੦] ਬ੍ਰਿਤਾਸ ਸਮ੍ਹਾਈ[੨੧]§। ਤਮ[੨੨] ਹਰਿਬੇ ਕੋ ਨਰ ਉਦਤਾਈ[੨੩] ॥ ੨੧ ॥ ਦੀਪਕ ਤੇ ਕਯਾ ਹੁਇ ਪਰਕਾਸ਼॥ ਫੀਕੀ ਪ੍ਰਭਾ[੨੪] ਪਰੈ ਅਗਿ ਤਾਸਾ[੨੫]'।ਸੁਤ ਉਸਤਤਿ ਸੁਨਿਸ਼੍ਰੁਤਿ ਮਹਿਂ ਕਾਲੂ। ਬਿਨ ਸ਼ਰਧਾ ਉਰ ਹਰਖ ਬਿਸਾਲੂ ॥੨੨॥ ਹਟਿ ਕਰਿ ਘਰ ਆਵਤਿ ਭਾ ਸੋਊ। ਕਰਨ ਲਗਯੋ ਕਾਰਜ ਨਿਜ ਜੋਊ। ਸ਼੍ਰੀ ਨਾਨਕ ਕੀ

---

[੧]ਮਨ ਮੋਹਿਤ ਹੋ ਰਿਹਾਹੈ। [੨]ਘੇਰੇ ਹੋਏ। [੩]ਪਾਪ। [੪]ਇੰਦਰ ਸਭਾ। [੫]ਮੁਖ। [੬]ਦੇਖਦੇ ਹਨ। [੭]ਆਪੋ ਆਪਣੀ ਤਰਫ। [੮]ਉਹ (ਬਾਲ)। [੯]ਬੱਚੇ। [੧੦]ਇੰਦ੍ਰੀਆਂ ਨੂੰ। [੧੧]ਸੁੰਦਰ। [੧੨]ਪਹਿਰ ਰਾਤ (ਰਹਿੰਦੀ)। [੧੩]ਮੁਕਤੀ ਦਾਤੇ ਨੇ। [੧੪]ਉਹ (ਭਾਵ ਪੰਡਤ)। [੧੫]ਚਤੁਰ। [੧੬]ਖੋਟੀ ਬੁੱਧੀ ਦੇ। [੧੭]ਨਾਸ਼ ਕਰਨ ਵਾਲੇ। [੧੮]ਪੁੱਤ੍ਰ। [੧੯]ਸਮੂਹ। [੨੦](ਜੇ ਕੋਈ) ਦੀਵਾ ਬਾਲੇ। [੨੧]ਸੂਰਜ ਦੇ ਸਾਹਮਣੇ। [੨੨]ਅਨ੍ਹੇਰਾ। [੨੩]ਉਦਮ ਕਰੇ। [੨੪]ਪ੍ਰਕਾਸ਼। [੨੫]ਤਿਸ (ਸੂਰਜ) ਦੇ ਅੱਗੇ।

*ਪਾਠਾਂਤ੍ਰ–ਜਿਹਕੇ–ਬੀ ਹੈ। †–ਮੋਂ–ਪਾਠਾਂਤ੍ਰ ਹੈ। ‡ਪਾਠਾਂਤ੍ਰ–ਜਗ ਮਹਿਂ ਸਮ ਕੋ ਕੌਨ ਦਿਸਾਵੈ। §ਪਾਠਾਂਤ੍ਰ–ਸਹਾਈ।

ਇੱਛਾ ਜਹਿਂਵਾ। ਬਿਚਰਹਿਂ ਬਾਲਕ ਮਹਿ ਮਿਲਿ ਤਹਿਂਵਾ ॥੨੩॥ ਦੋਹਰਾ ॥ ਮਸਤਕ ਆਯੁਤਿ[1] ਦਿਪਤਿ[2] ਦੁਤਿ[3] ਚਿਤ ਮੋਹਤਿ ਨਰ ਬਾਲ[4]। ਕਮਲ ਦਲਨ[5] ਸੇ ਦ੍ਰਿਗ[6] ਲਲਿਤ[7], ਆਲਯ ਲਾਜ[8], ਬਿਸਾਲ[9] ॥ ੨੪ ॥ ਚੌਪਈ ॥ ਦਸਨ[10] ਦਮਕ ਅਧਰਨ[11] ਮਧ[12] ਐਸੇ। ਗਿਰਾ ਸਦਨ[13] ਹੀਰਾਵਲਿ[14] ਜੈਸੇ। ਭੁਜ[15] ਸੁੰਦਰ ਕਰਿ ਸਜਤਿ ਕਿਯੂਰਾ[16]। ਕਲ[17] ਕੁੰਡਲ ਸ੍ਰੋਨਨਿ[18] ਛਬਿ ਰੂਰਾ[19] ॥੨੫॥ ਜਿਹ ਹੇਰਹਿ ਕਰੁਨਾ ਕੀ ਕੋਰਾ[20]। ਤਾਂਹਿ ਭਵੋਦਧਿ[21] ਤੇ ਦੇਂ ਧੋਰਾ[22]। ਇਕ ਬਾਸੁਰ ਕਾਗਦ ਕੁਛ ਲੀਨੇ। ਲਘੁ ਪੋਥੀ ਸੀ ਕਰਹਿ ਅਸੀਨੇ ॥ ੨੬ ॥ ਜਿਹ ਜਿਹ ਕੁਲ ਉਪਜਹਿ ਜੋ ਜੋਊ ॥ ਦੇਖਿ ਵਡਨ ਸਿਸੁ ਖੇਲਹਿ ਸੋਊ। ਕਰ ਮਹਿਂ ਗਹੇ ਕਰਹਿਂ ਤਿਉਂ ਲੀਲਾ ॥ ਪਤਿਤ ਉਧਾਰਨਿ ਬਿਰਦ ਗਹੀਲਾ[23] ॥ ੨੭ ॥ ਦੋਹਰਾ ॥ ਕਾਲੂ ਚਲਿ ਤਿਸ ਕਾਲ ਮਹਿਂ ਆਇ ਲਾਲ ਕਲ[24] ਦੇਖਿ। ਬੋਲ੍ਯੋ ਬੋਲ ਬਿਲਾਸ ਕੇ ਪ੍ਰੇਮ ਧਰੇ ਜਿਉਂ ਬੇਖ ॥ ੨੮ ॥ ਚੌਪਈ ॥ 'ਕਹਹੁ ਤਾਤ ! ਕਾਗਦ ਕਰ ਲੀਨੇ। ਕਹਾ ਤੁਮ ਪਢਹੁ ਸਿਸੁਨਿ ਮਹਿਂ[25] ਭੀਨੇ ?। ਨੈਕ ਨ ਇਤ ਉਤ ਹੇਰਤਿ ਕਾਹੂ[26]। ਰਿਦਾ ਲਗਾਯੋ ਕਾਗਦ ਮਾਂਹੂ* ॥ ੨੯ ॥ ਜਿਉਂ ਪੰਡਤ ਬੇਦਾਂਤ ਬਿਚਾਰਤਿ। ਨੈਕ ਨ ਮਨ ਕੋ ਕਿਤਹੂੰ ਟਾਰਤਿ'। ਸੁਨਿਕਰਿ ਪਿਤਾ ਬਚਨ ਕੋ ਬੋਲੇ। ਸੰਪਟ ਬਿੱਦ੍ਰਮ[27] ਅੰਮ੍ਰਿਤ ਖੋਲੇ ॥ ੩੦ ॥ 'ਸਪਤ ਸ਼ਲੋਕੀ ਪਢਿ ਹੌਂ ਗੀਤਾ। ਅਰਥ ਵਿਚਾਰੌਂ ਤਿਹ ਕਰਿ ਪ੍ਰੀਤਾ। ਜਿਸ ਕੇ ਪਢਨ ਵਿਚਾਰਨ ਕਰਿਕੈ। ਸ਼ੁਭ ਮਾਰਗ ਪਰਹਹਿਂ ਹਿਤ ਧਰਿਕੈ' ॥੩੧॥ ਦੋਹਰਾ ॥ ਕਾਲੂ ਉਰ ਅਚਰਜ ਕਰਤਿ ਅਚਰਜ ਬਚਨ ਸੁਨੇ ਜੁ। ਲਖਨੇ ਕੀ ਲਾਲਸ ਲਗੀ ਕੂਰ ਕਿ ਸਾਚ[28] ਭਨੇ ਜੁ[29] ॥ ੩੨ ॥ ਚੌਪਈ ॥ 'ਮੁਝ ਕੌ ਪਢਿ ਕਰਿ ਦੇਹੁ ਸੁਨਾਈ। ਅਰਥ ਭਨਹੁ[30] ਜਿਉਂ ਪਰਹਿ ਲਖਾਈ[31]'। ਸੁਨਿ ਪਿਤ ਕੀ ਬਾਨੀ ਸੁਖ ਖਾਨੀ। ਅਰਥ ਕਹਤਿ ਭੇ ਜਿਹ ਦੁਖ ਹਾਨੀ ॥ ੩੩ ॥

---

[1]ਚੌੜਾ। [2]ਪ੍ਰਕਾਸ਼ਮਾਨ। [3]ਕ੍ਰਾਂਤੀ। [4]ਪੁਰਖਾਂ ਤੇ ਇਸਤ੍ਰੀਆਂ ਦਾ। [5]ਕਵਲ ਪੱਤ੍ਰ। [6]ਅੱਖਾਂ। [7]ਸੁੰਦਰ। [8]ਸ਼ਰਮ ਦਾ ਘਰ। [9]ਬੜੀਆਂ। [10]ਦੰਦਾਂ ਦੀ। [11]ਹੋਠਾਂ। [12]ਵਿਚ। [13]ਸਰਸ੍ਵਤੀ ਦੇ ਘਰ। [14]ਹੀਰਿਆਂ ਦੀਆਂ ਲੜੀਆਂ। [15]ਬਾਹਾਂ। [16]ਬਹੁੱਟੇ। [17]ਸੁੰਦਰ। [18]ਕੰਨਾਂ ਵਿਚ। [19]ਸੁਹਣੀ ਛਬੀ ਦੇ ਰਹੇ ਹਨ। [20]ਮਿਹਰ ਦੇ ਮਟੱਕੇ ਨਾਲ। [21]ਸੰਸਾਰ ਸਾਗਰ। [22]ਆਸਰਾ। [23]ਗ੍ਰਹਨ ਕਰਨ ਵਾਲੇ। [24]ਸੁੰਦਰ ਪੁੱਤ੍ਰ। [25]ਬੱਚਿਆਂ ਵਿਚ। [26]ਥੋੜਾ ਬੀ ਕਿਤੇ ਇਧਰ ਉਦਰ ਨਹੀਂ ਵੇਖਦੇ। [27]ਮੂੰਗਿਆਂ ਦਾ ਡੱਬਾ, ਭਾਵ ਮੂੰਹ ਖੋਲ੍ਹਿਆ। [28]ਕੂੜ ਹੈ ਕਿ ਸੱਚ। [29]ਜੋ ਆਖਦਾ ਹੈ। [30]ਕਹੋ। [31]ਸਮਝ ਪੈਣ। *ਪਾਠਾਂਤ੍ਰ—ਰਿਦਾ ਲਗਾਯੋ ਕਾਗਦ ਕੇ ਮਾਂਹੀ।

ਅਰਥ ਬਖਾਨਜੋ ਸਤਿਗੁਰ ਪੂਰੇ।ਭਵ ਤਾਰਨ ਕੋ ਜਿਹ ਪਦ ਰੂਰੇ*। ਬਰਨਨ ਬਦਤਿ ਅਧਭੁਤ ਲਘੁਗੀਤਾ।ਸੁਨਤਿ ਤਾਤ[1] ਮ੍ਰਿਗ ਘੰਟਕ[2] ਪ੍ਰੀਤਾ॥੩੪॥ ਪ੍ਰਥਮ ਪਾਠਕਰਿ ਪਰਮ ਪ੍ਰਬੀਨਾ। ਗਿਰਾ[3] ਮਧੁਰ ਸੁੰਦਰ ਰਸ ਲੀਨਾ। ਬਹੁਰ ਅਰਥ ਕਰਿ ਸਭਿ ਸਮਝਾਯੋ। ਤਾਤਪਰਯ[4] ਜੋ ਤਿਹ ਮਹਿੰ ਪਾਯੋ॥ ੩੫॥ ਸੁਨਿ ਕਰਿ ਕਾਲੂ ਕਰਤਿ ਬਿਚਾਰਾ।ਪੁਨ ਪਾਂਧੇ ਕੋ ਬਚਨ ਚਿਤਾਰਾ। –ਸੱਤਿ ਬਦਤਿ ਮਤਿ ਮਿਤ ਅਤਿ[5] ਯਾਂਕੀ। ਬਯ ਲਘੁ[6] ਮਹਿੰ ਏਤੀ ਮਤਿ ਕਾਂਕੀ–॥੩੬॥ ਦੋਹਰਾ॥ ਜਨਕ[7] ਗਯੋ ਸੁਨਿ ਕਰਿ ਸਦਨ ਨਾਨਕ ਜਨਨੀ ਸੰਗ। ਬਚਨਨ ਸੋਂ ਬਰਨਨਿ ਕਰੀ ਸਭਿ ਬਿਧਿ ਰਿਦੇ ਉਮੰਗ॥ ੩੭॥ ਚੌਪਈ॥ 'ਪ੍ਰਥਮ ਜੋਤਿਕੀ ਗੁਨ ਗਨ[8] ਗਾਏ। ਸ਼ੁਭ ਲੱਛਨ ਸਭਿ ਅੰਗ ਬਤਾਏ। ਪੁਨ ਪਾਂਧੇ ਗੋਪਾਲ ਬਖਾਨਾ।–ਸੁਤ ਤੁਮਰੋ ਅਤਿਸ਼ੈ ਮਤਿ-ਵਾਨਾ–॥ ੩੮॥ ਅਬ ਬਾਰਿਕ ਮਹਿੰ ਕਾਗਦ ਲੀਨੇ॥ ਖੇਲਤਿ ਹੁਤੋ ਪ੍ਰੀਤਿ ਚਿਤਿ ਚੀਨੇ। ਮੈਂ ਬੂਝਯੋ–ਕਯਾ ਖੇਲਹੁ ਤਾਤਾ!–। ਸੁੰਦਰ ਗਿਰਾ ਕਹੀ ਸੁਖਦਾਤਾ॥੩੯॥ ਸਪਤ ਸ਼ਲੋਕੀ ਗੀਤਾ ਭਾਖੀ।ਜਨੁ ਪੰਡਤ ਤੇ ਪਢਿ ਕਰਿ ਰਾਖੀ। ਅਬ ਤੇ ਮਤਿ ਗੁਨਵਾਨਨਿ ਜੈਸੀ। ਵਡੇ ਹੋਇ ਕਯਾ ਜਾਨਹਿ ਕੈਸੀ?'॥੪੦॥ ਸੁਨਿ ਪੁਨ ਕਹਤ ਭਈ ਗੁਰ ਮਾਤਾ। 'ਸ਼ੁਭ ਲੱਛਨ ਇਸ ਮਹਿੰ ਬਖਯਾਤਾ[9]।ਬਦਨ[10] ਪ੍ਰਸੰਨ ਕਮਲ ਜਿਮ ਬਿਕਸਾ[11]।ਰੋਦਨ ਸ਼ਬਦ[12] ਨ ਮੁਖ ਤੇ ਨਿਕਸਾ॥ ੪੧॥ ਸਿਸੁ ਮਹਿੰ[13] ਖੇਲਤਿ ਦੇਤਿ ਨ ਗਾਰੀ।ਲਰਯੋ ਨ ਕਿਸ ਸਿਉਂ ਮਧੁਰ ਉਚਾਰੀ। ਨਰਨਾਰੀ ਸਭਿ ਕਰਤਿ ਵਡਾਈ। ਸੰਗ ਵਿਰਹਿੰ ਬਾਰਿਕ ਬਰਿਆਈ[14]॥੪੨॥ਬ੍ਰਿੱਧ ਨਰਨ ਜਿਉਂ[15]ਭਨਹਿੰ ਕਹਾਨੀ। ਬਾਲਬਿਸਾਲ[16] ਸੁਨਹਿੰ ਹਿਤ ਠਾਨੀ[17]। ਮਾਤ ਪਿਤਾ ਸੁਤ ਉਸਤਤਿ ਕਹਿ ਕਰਿ। ਉਰ ਆਮੋਦ[18] ਸੰਗ ਭੇ ਗਹਿਵਰ[19]॥੪੩॥ ਉਤ ਸ਼੍ਰੀ ਨਾਨਕ ਖੇਲ ਮਚਾਵਤਿ। ਤਲਵੰਡੀ ਕੀ ਬੀਥੀ[20] ਧਾਵਤਿ। ਚਢਹਿੰ ਤਰੋਵਰ[21] ਜਸਪਦ[22] ਕੂਦਹਿੰ[23]।ਸਿਸੁ ਕੋ ਸਿਸੁ ਮਿਲ ਲੋਚਨ ਮੂੰਦਹਿੰ[24]॥੪੪॥ਭਾਗਾ[25]

[1]ਪਿਤਾ। [2]ਘੰਡੇਹੇੜੇ ਵਾਲੀ। [3]ਬਾਣੀ। [4]ਮਤਲਬ। [5]ਅਨੰਤ ਬੁੱਧੀ। [6]ਛੋਟੀ ਉਮਰ। [7]ਪਿਤਾ। [8]ਬਹੁਤੇ ਗੁਣ। [9]ਪ੍ਰਗਟ। [10]ਮੁਖੜਾ। [11]ਖਿੜਿਆ। [12]ਰੋਣ ਦੀ ਅਵਾਜ਼। [13]ਬਾਲਾਂ ਵਿਚ। [14]ਮੱਲੋ ਮੱਲੀ। [15]ਵੱਡੇ ਮਨੁੱਖਾਂ ਵਾਂਙੂ। [16]ਬਹੁਤੇ ਬਾਲ। (ਅ) ਬਾਲ ਤੇ ਵਡੇ। [17]ਪ੍ਰੇਮ ਕਰਕੇ। [18]ਖੁਸ਼ੀ। [19]ਖਚਾਖਚ,ਸਰਸ਼ਾਰ। [20]ਗਲੀਆਂ ਵਿਚ। [21]ਦਰਖਤ। [22]ਛੋਟੀ। [23]ਛਾਲਾਂ ਮਾਰਦੇ ਹਨ। [24]ਅੱਖਾਂ ਮੀਟਦੇ ਹਨ। [25]ਦੌੜ। *ਅੰਕ ੩੩ ਦੇ–ਸੁਨ ਪਿਤ ... ਤੋਂ ... ਰੂਰੇ–ਤਕ ਚਾਰ ਪਾਦ ਇਕ ਲਿੱਖਤ ਦੇ ਨੁਸਖੇ ਵਿਚ ਹੈਨ, ਛਾਪੇ ਵਿਚ ਨਹੀਂ।

ਚਲਹਿਂ ਨਹਿਂ ਦੇਤਿ ਗਹਾਈ[੧]। ਅਤਿ ਲਘੁਤਾ[੨] ਕਰਿ ਛ੍ਵੈ ਹੈ ਦਾਈ*।
ਇਕ ਇਕ ਕੋ ਲੈ ਕੰਧ ਉਚਾਈ[੩]। ਜਾਹਿ[੪] ਨਿਸ਼ਾਨੀ ਜਹਾਂ[੫] ਬਨਾਈ ॥
੪੫ ॥ ਜਹਿਂ ਬਹੁ ਧੂਰਿ ਬਨਾਵਹਿਂ ਢੇਰੀ।ਬਦਬਦ ਕੂਦ ਕੁਲਾਚਨ ਕੇਰੀ[੬]।
ਬੇਦੀ ਬੈਸਨ ਕੇ ਸਿਸਚਾਰੂ[੭]। ਜਿਨ ਪਹਿਰੇ ਭੂਖਨ ਧੁਨਿ ਕਾਰੂ ॥ ੪੬ ॥
ਬਹੁ ਬੈਸਿਨ ਕੇ ਸਿਸੁ[੮] ਤਿਹ ਥਾਂਈ।ਕਾਕਪੱਖ†[੯] ਜਿਨ ਸੀਸ ਬਨਾਈ।
ਬਿੱਪ੍ਰਨ ਕੇ ਬਾਲਿਕ ਮਿਲਿ ਬ੍ਰਿੰਦਾ।ਖੇਲਤਿ ਤਜਹਿਂ ਨ ਸੰਗ ਮੁਕੰਦਾ॥੪੭॥
ਏਕ ਬਾਰ ਬਾਰਿਕ ਜੋ ਆਯੋ। ਪੁਨਿ ਆਵਹਿ ਨਿਤ ਚਿਤ ਬਿਰਮਾਯੋ[੧੦]।
ਭੂਰ[੧੧] ਭਾਗ ਜਾਗੇ ਜਿਨ ਮਾਥੇ। ਕਰਹਿਂ ਸਪਰਸ਼ਨ ਬੋਲਨ ਸਾਥੇ ॥੪੮॥
ਨਰਾਜ ਛੰਦ ॥ ਸਿਸੋਂ[੧੨] ਵਿਖੇ ਬਿਨਾ ਲਖੇ ਅਖੇਲ ਖੇਲ ਖੇਲਹੀਂ। ਮਿਲਾਇ
ਬ੍ਰਿੰਦ[੧੩]ਬਾਲ ਕੋ ਪਹੇਲ ਲਾਲ ਮੇਲਹੀਂ[੧੪]।ਧਰਾ ਸਰੀਰ ਹੇਤ ਦੰਭ ਮਾਨ ਕੋ
ਨਿਕੰਦਨਾ[੧੫]। ਸੰਤੋਖ ਸਿੰਘ ਬੰਦ ਦੋ ਕਰੀ[੧੬] ਮੁਕੰਦ ਬੰਦਨਾ ॥ ੪੯ ॥

ਇਤਿ ਸ੍ਰੀ ਗੁਰੂ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਬਾਲ ਲੀਲ੍ਹਾ' ਪ੍ਰਸੰਗ ਬਰਨਨੰ ਨਾਮ ਸਪਤਮੋ ਧਜਾਇ ॥ ੭ ॥

## ੮. [ਗੁਰ ਸਿੱਖ ਦਾ ਮੰਗਲ। ਮੁੱਲਾਂ ਪ੍ਰਤਿ ਉਪਦੇਸ਼]।

ਕਬਿੱਤ ॥ ਬਾਨ ਜਿਮ ਲੱਛ ਪਰ, ਬੀਰਭੱਦ੍ਰ ਦੱਛ ਪਰ, ਨਦੀ ਮਧ ਮੱਛ ਪਰ
ਦਾਸ ਜਾਲਪਾਨ ਹੈ। ਸ਼ੇਰ ਜਿਮ ਭੱਛ ਪਰ, ਬਾਜ ਜਿਮ ਪੱਛ ਪਰ, ਚੋਡਿ
ਬਿੜਾਲੱਛ ਪਰ ਕੀਨ ਦ੍ਰਿਤਿ ਹਾਨ ਹੈ। ਰਾਮ ਛਿਤਪਾਲ ਪਰ, ਰਾਮ ਸੁਰ-
ਸਾਲ ਪਰ,ਰਾਮ ਮਘਪਾਲ ਪਰ ਜੈਸੇ ਸਾਵਧਾਨ ਹੈ। ਸ਼ੱਕ੍ਰ ਜਿਮ ਕੋਹ ਪਰ,
ਚੱਕ੍ਰ ਹਰਿ ਦ੍ਰੋਹ ਪਰ, ਗੁਰੂ ਸਿੱਖ ਮੋਹ ਪਰ ਤੈਸੇ ਬਲਵਾਨ ਹੈ ॥ ੧ ॥

[ ਬਾਨ=ਤੀਰ। ਲੱਛ=ਨਿਸ਼ਾਨਾ। [ਸੰਸ:, ਲਕ੍ਸ਼]
ਬੀਰ ਭੱਦ੍ਰ=ਸ਼ਿਵ ਜੀ ਦਾ ਇਕ ਗਣ। ਸ਼ਿਵ ਗਣ।
ਦੱਛ=ਸ਼ਿਵਜੀ ਦਾ ਸਹੁਰਾ, ਕਨਖਲ ਵਿਚ ਜਿਸ ਦਾ ਟਿਕਾਣਾ ਹੈ।
ਇਹ ਆਰਯ ਕੁਲ ਦਾ ਰਾਜਾ ਸੀ, ਐਸਾ ਪ੍ਰਤੀਤ ਦੇਂਦਾ ਹੈ ਕਿ

[੧]ਪਕੜਾਈ। [੨]ਛੇਤੀ। [੩]ਮੋਢੇ ਪਰ ਚੁੱਕਕੇ। [੪]ਜਾਂਦਾ ਹੈ (ਦਾਈ)। [੫]ਜਿੱਥੇ। [੬]ਬੰਨ੍ਹਕੇ ਸ਼ਰਤਾਂ ਛਾਲਾਂ ਮਾਰਨ ਦੀਆਂ। [੭]ਸੁੰਦਰ ਬਾਲ। [੮]ਬਾਣੀਆਂ ਦੇ ਪੁੱਤ੍ਰ। [੯]ਬੋਦੀਆਂ (ਅ) ਪਟੇ। [੧੦]ਮੋਹਿਤ ਹੋਇਆ। [੧੧]ਬੜੇ। [੧੨]ਬਾਲਕਿਆਂ। [੧੩]ਬਹੁਤੇ। [੧੪]ਲਾਲ ਜੀ ਬੁਝਾਰਤਾਂ ਪਾਉਂਦੇ ਹਨ। [੧੫]ਦੰਭ, ਮਾਨ ਕੱਟਣ ਵਾਸਤੇ। [੧੬]ਹੱਥ। (ਅ) ਕੀਤੀ ਹੈ। *ਖੇਲਨ ਵੇਲੇ ਇਕ ਲੜਕੇ ਨੂੰ ਦਾਈ ਥਾਪ ਲੈਂਦੇ ਹਨ ਤੇ ਉਸਨੂੰ ਹਥ ਲਾ ਜਾਣਾ ਛੇਤੀ ਨਾਲ ਤੇ ਫਿਰ ਦੌੜ ਜਾਣਾ, ਉਹ ਦਾਈ ਜਿਸ ਖਿਲਾੜੀ ਨੂੰ ਹੱਥ ਲਾ ਦੇਵੇ ਫਿਰ ਉਹ ਦਾਈ ਬਣਾਯਾ ਜਾਂਦਾ ਹੈ। †ਪਾਠਾਂ—ਕਾਕ ਪੰਖ।

ਸ਼ਿਵਜੀ ਪਹਿਲੇ ਹਿੰਦ ਵਾਸੀਆਂ ਦਾ ਰਾਜਾ ਸੀ ਜਿਨ੍ਹਾਂ ਤੋਂ ਆਰਯ ਸੂਗ ਕਰਦੇ ਸਨ। ਦੱਛ ਦੀ ਲੜਕੀ ਪਾਰਬਤੀ ਨੇ ਇਸ ਨੂੰ ਪਤੀ ਚੁਣਿਆਂ। ਜਦੋਂ ਦੱਛ ਨੇ ਯੱਗ ਵਿਚ ਸ਼ਿਵਾਂ ਦੀ ਯੋਗ ਪੂਜਾ ਨਾ ਕੀਤੀ ਤਾਂ ਪਾਰਬਤੀ ਸੜ ਮੋਈ, ਤੇ ਢੰਡ ਦੇਣ ਵਾਸਤੇ ਸ਼ਿਵ ਨੇ ਇਕ ਗਣ ਘੱਲਿਆ, ਉਸ ਕਥਾ ਵੱਲ ਇਸ਼ਾਰਾ ਹੈ। [ਸੰਸ: ਦਕਸ਼]

ਮੱਧ=ਵਿਚ। ਮੱਛ=ਮੱਛੀਆਂ। ਦਾਸ ਜਾਲ ਪਾਨ=ਜਾਲ ਪਾਉਣ ਵਾਲਾ ਦਾਸ, ਭਾਵ ਝੀਵਰ। (ਅ) ਦਾਸ=ਝੀਵਰ, ਜਿਵੇਂ ਨਦੀ ਵਿਚ ਝੀਵਰ ਮੱਛ ਉਤੇ ਜਾਲ ਪਾਉਣ (ਵਿਚ ਸਮਰੱਥ) ਹੈ।

ਭੱਛ=ਕੋਈ ਚੀਜ਼ ਜੋ ਖਾਣ ਯੋਗ ਹੈ, ਸ਼ਿਕਾਰ। [ਸੰਸ:, ਭਕਸ਼]

ਬਾਜ=ਇਕ ਸ਼ਿਕਾਰੀ ਪੰਛੀ [ਫਾਰਸੀ, ਬਾਜ਼]

ਪੱਛ=ਪੰਛੀ, ਚਿੜੀਆਂ [ਸੰਸ:, ਪਕਸ਼ੀ] ਚੰਡਿ=ਚੰਡੀ।

ਬਿੜਾਲੱਛ=ਵਿਡਾਲ+ਅਕਸ਼—ਬਿੱਲੇ ਵਰਗੀਆਂ ਅਖਾਂ ਹੋਣ ਜਿਸਦੀਆਂ। ਇਕ ਰਾਕਸ਼ ਦਾ ਨਾਮ। ਬਿੜਾਲਾਛੀ=ਇਕ ਰਾਖਸ਼ੀ।

ਦੁਤਿਹਾਨ ਹੈ=ਸੁੰਦਰਤਾ ਨਾਸ਼ ਕੀਤੀ, ਭਾਵ ਉਨ੍ਹਾਂ ਮਾਰ ਘੱਤਿਆ। ਜੇ ਪਾਠ 'ਦ੍ਰੁਤ ਹਾਨ' ਹੋਵੇ ਤਾਂ ਅਰਥ ਬਣੇਗਾ—ਛੇਤੀ ਨਾਸ਼ ਕੀਤਾ।

ਰਾਮ=ਰਾਮ ਤ੍ਰੈ ਹੋਏ ਹਨ, ਪਰਸਰਾਮ, ਰਾਮਚੰਦ੍ਰ ਤੇ ਬਲਰਾਮ, ਇਥੇ ਰਾਮ ਦਾ ਅਰਥ ਪਰਸਰਾਮ ਹੈ ਜਿਸ ਨੇ ਤ੍ਰੇਤਾ ਜੁਗ ਵਿਚ ਖੱਤ੍ਰੀ ਜਾਤ ਦੇ ਰਾਜੇ ਮਾਰੇ।

ਛਿਤਪਾਲ=ਧਰਤੀ ਦੇ ਪਾਲਣ ਵਾਲੇ; ਭਾਵ ਰਾਜੇ। ਮੁਰਾਦ ਖੱਤ੍ਰੀ ਰਾਜਿਆਂ ਤੋਂ ਹੈ ਜੋ ਦੇਸ਼ ਦੇ ਮਾਲਕ ਸਨ।

ਰਾਮ=ਦੂਸਰਾ ਰਾਮ, ਦਸਰਥ ਦਾ ਪੁੱਤ੍ਰ—ਸ੍ਰੀ ਰਾਮਚੰਦ੍ਰ।

ਸੁਰਸਾਲੁ=ਦੇਵਤਿਆਂ ਨੂੰ ਸਤਾਉਣ ਵਾਲਾ, ਰਾਵਣ।

ਰਾਮ=ਤੀਸਰਾ ਰਾਮ, ਬਲਿਰਾਮ, ਕ੍ਰਿਸ਼ਨ ਜੀ ਦਾ ਭਰਾ ਜੋ ਦ੍ਵਾਪਰ ਵਿਚ ਹੋਇਆ ਹੈ, ਜਿਸ ਨੇ ਜਰਾਸਿੰਧ ਨੂੰ ਮਾਰਿਆ ਸੀ।

ਮਘਪਾਲ=ਮਗਧ ਦੇਸ਼ ਦਾ ਰਾਜਾ, ਭਾਵ ਜਰਾਸਿੰਧ ਤੋਂ ਹੈ। ਮਘ ਤੋਂ ਮੁਰਾਦ ਮਘਧ ਦੇਸ਼ ਦੀ ਹੈ ਜੋ ਅੱਜ ਕਲ ਬਿਹਾਰ ਉੜੀਸਾ ਦੇ ਸੂਬੇ ਵਿੱਚ ਹੈ।

ਸਾਵਧਾਨ=ਖ਼ਬਰਦਾਰ, ਤਯਾਰ ਬਰ ਤਯਾਰ, ਮੁਰਾਦ—ਹਾਵੀ—ਤੋਂ ਹੈ।

ਸ਼ੱਤ੍ਰ=ਵੈਰੀ। [ਸੰਸ:, ਸ਼ਤ੍ਰ]

ਕੋਹ=ਪਹਾੜ। [ਫਾਰਸੀ, ਕੋਹ]

ਚੱਕ੍ਰ ਹਰਿ=ਉਹ ਸ਼ਸਤ੍ਰ ਜੋ ਵਿਸ਼ਨੂੰ ਦੇ ਹੱਥ ਵਿਚ ਮੰਨਿਆਂ ਹੈ, ਜਿਹਾ ਕਿ ਨਿਹੰਗ ਸਿੰਘਾਂ ਦੇ ਦੁਮਾਲੇ ਵਿਚ ਹੁੰਦਾ ਹੈ। ਚੱਕ੍ਰ ਹਰਿ= ਵਿਸ਼ਨੂੰ ਦਾ ਚੱਕ੍ਰ।

ਦ੍ਰੋਹ ਪਰ=ਦ੍ਰੋਹੀਆਂ ਪਰ। ਦ੍ਰੋਹੀ=ਓਹ ਲੋਕ ਜੋ ਭਲੇ ਪੁਰਖਾਂ, ਸੰਤਾਂ ਨਾਲ ਖ਼ਾਰ, ਵੈਰ ਤੇ ਉਪੱਦ੍ਰਵ ਕਰਦੇ ਹਨ।

**ਅਰਥ**—ਤੀਰ ਜੀਕੂੰ ਨਿਸ਼ਾਨੇ ਉਤੇ, ਸ਼ਿਵ ਗਣ (ਜੀਕੂੰ) ਦੱਛ ਉਤੇ, ਨਦੀ ਵਿਚ ਮੱਛ ਉਤ (ਜਿਵੇਂ) ਝੀਵਰ ਜਾਲ ਪਾਉਣ ਵਿਚ (ਬਲਵਾਨ) ਹੈ।

ਸ਼ੇਰ ਨੇ ਜੀਕੂੰ ਸ਼ਿਕਾਰ ਉਤੇ, ਬਾਜ਼ ਨੇ ਜੀਕੂੰ ਚਿੜੀ ਉਤੇ, ਚੰਡੀ ਨੇ (ਜਿਵੇਂ) ਬਿੜਾਲੱਛ (ਨਾਮੇ ਦੈਤ) ਉਤੇ (ਪੈਕੇ ਉਨ੍ਹਾਂ ਦੀ) ਸ਼ੋਭਾ ਹਾਨ ਕੀਤੀ ਹੈ।

ਪਰਸਰਾਮ ਛਤ੍ਰੀਆਂ ਉਤੇ, ਰਾਮਚੰਦ ਰਾਵਣ ਉਤੇ, ਬਲਿਰਾਮ ਜਰਾਸਿੰਧ ਉਤੇ ਜੀਕੂੰ ਖਬਰਦਾਰ (ਭਾਰੂ) ਹੈਨ।

ਇੰਦ੍ਰ ਜੀਕੂੰ ਪਹਾੜ ਉਤੇ, ਹਰਿ ਦਾ ਚੱਕ੍ਰ ਜੀਕੂੰ ਦ੍ਰੋਹੀਆਂ ਉਤੇ ਤੈਸੇ ਗੁਰੂ ਸਿੱਖ ਮੋਹ ਉਤੇ ਬਲਵਾਨ ਹੈ।

ਦੋਹਰਾ॥ ਕਹਿ ਬਾਲਾ ਸ੍ਰੀ ਗੁਰੂ ਜੀ! ਸੁਨਹੁ ਕਥਾ ਇਤਿਹਾਸ। ਜੈਸ ਭਾਂਤਿ ਹਰਿ[1] ਖੇਲ ਹੀਂ ਕਟੰਤਿ ਜੁ ਕਲਿਮਲ ਦਾਸ॥੨॥ ਸੈਯਾ॥ ਬਾਲਕ ਸੋਂ ਮਿਲ ਖੇਲਤਿ ਖੇਲਨ ਲਾਲ ਬਿਲੋਕਤ ਤਾਤ[2] ਦੁਲਾਰੈ। ਸੁੰਦਰ ਭੂਖਨ ਚੀਰ ਸਰੀਰ ਧਰੇ ਤਲਵੰਡੀ ਕੀ ਬੀਥੀ ਬਿਹਾਰੈਂ। ਦੌਰ ਚਲੈਂ ਕਬ ਬੈਸ ਰਹੈਂ ਕਬਹੂੰ ਮਧੁਰੇ ਮੁਖ ਬੈਨ ਉਚਾਰੈਂ। ਭੋਜਨ ਮਾਤ ਤੇ ਲੇਕਰਿ ਖਾਤਿ, ਖੁਵਾਵਤਿ ਹੇਰਤਿ ਹੋ ਬਲਿਹਾਰੈ॥ ੩॥ ਇਕ ਬਾਸੁਰ ਕਾਲੁ ਵਿਚਾਰ ਕੀਓ—ਪਢਨੇ ਬਿਨ ਨਾਨਕ ਬੈਸ[3] ਬਿਹਾਇ। ਕੌਨਸੀ ਕਾਰ ਕਰੈ ਗੁਜ਼ਰਾਨ ਕਹਾਂ[4] ਕਰਿਕੈ ਧਨ ਲੇਹਿ ਕਮਾਏ। ਨਿਜ ਕਾਰ ਕੀ ਰੀਤਿ ਬਿਨਾ ਨ ਬਨੇ ਬ੍ਰਿਤ, ਜੋ ਕਰਿ ਹੈ ਜਗ ਨਿੰਦ ਅਲਾਏ। ਅਬ ਮੋਕਉ ਯੋਗ ਪਢਾਵਨ ਹੈ ਬਡ ਹੋਇ ਜਬੈ ਨ ਪਢਯੋ ਤਬ ਜਾਏ—॥੪॥ ਲੇ ਸੁਤ ਨਾਨਕ ਸੰਗ ਚਲਯੋ ਜਹਿਂ ਪਾਰਸੀ[5] ਬਾਲ ਪਢੈਂ ਮਿਲਿ ਬ੍ਰਿੰਦਾ। ਬੈਸਯੋ ਮੁਲਾਨੇ ਕੇ ਜਾਇ ਸਮੀਪ ਕਹੇ ਹਿਤ ਸੋਂ*ਬਚ ਆਰਤਮੰਦਾ[6]। 'ਮੈ ਸੁਤ ਹੇਤ ਸੌਂ ਦੇਹੁ ਪਢਾਇ ਪਢੈ ਇਹ ਤੂਰਨ ਹੈ ਮਤਿਵੰਦਾ। ਰੋਜ ਭਲੋ ਮੁਝ ਦੇਹੁ ਬਤਾਇ, ਬੈਸਾਵਹੁੰ ਆਨ ਪਢੈ ਤੁ ਅਨੰਦਾ'॥ ੫॥ ਕਬਿੱਤ॥ ਬੈਨ ਯੌਂ ਮੁਲਾਨੇ ਭਨੇ 'ਸੁਬਹਿ[7] ਦਿਵਸ ਭਲੋ ਮਕਤਬ[8] ਮਾਂਹੀ ਫਰਜ਼ੰਦ[9] ਕੋ ਬਿਠਾਈਏ। ਹੇਤ ਸੋਂ ਪਢਾਊਂ, ਨ ਖਿਲਾਫ[10] ਤੁਝ ਸੰਗ ਗਾਊਂ, ਹੇਰੋਂ ਹੋਸ਼ਵੰਦ[11] ਅਬ ਧਾਮ ਨਿਜ ਜਾਈਏ'। ਕਾਲੂ ਤਬ ਗਯੋ ਰੈਨ ਭਈ ਖਾਨ ਪਾਨ ਕੀਓ ਭੋਰ[12] ਸੌਂ ਬਹੋਰ ਉਠ ਦੇਖਯੋ ਸੁਖਦਾ-ਈਏ। ਨਾਨਕ ਕੋ ਸੰਗ ਲੇਯ ਬੈਨ ਸੋਂ ਦਿਲਾਸੋ ਦੇਯ'ਪਢੋ ਕਰਿ ਪ੍ਰੀਤਿ

[1]ਪਾਪਾਂ ਨੂੰ ਹਰਨ ਵਾਲੇ ਗੁਰੂ ਨਾਨਕ ਜੀ। [2]ਪਿਤਾ। [3]ਉਮਰ। [4]ਕਿਹੜੀ। [5]ਫਾਰਸੀ। [6]ਦਰਦ ਵਾਲੇ। [7]ਕੱਲ ਸਵੇਰੇ। [8]ਫਾਰਸੀ ਪੜ੍ਹਨ ਦੀ ਪਾਠਸ਼ਾਲਾ। [9]ਪੁੱਤ੍ਰ। [10]ਉਲਟੀ। [11]ਸਿਆਣਾ। [12]ਸਵੇਰੇ। *ਪਾਠਾਂਤ੍ਰ—ਤਿਹ ਸੋਂ—।

ਨੀਤਿ ਕਤਹੂੰ* ਨ ਧਾਈਏ[7] ॥ ੬ ॥ ਮਕਤਬ ਆਇ ਏਕ ਕਾਰਖਿਕ[1] ਦੀਨੋ ਕਾਲੂ ਕਛੁਕ ਮਿਠਾਈ ਬਾਂਟਿ ਪਟੀਆ ਲਿਖਾਈ ਹੈ। ਮੁੱਲਾਂ ਨੇ ਕਲਮ ਗਹਿ ਅੱਵਲ ਅਲਫ ਲਿਖ ਬਹੁਰੋ ਸਿਹਰਫੀ[2] ਸੁ ਸਭਿਹੀ ਪਢਾਈ ਹੈ। ਮੁੱਲਾਂ ਕੇ ਕਹਿਨ ਮਹਿਂ ਦੇਰ ਕਛੁ ਲਾਗੈ ਮਾਨੋ ਨਾਨਕ ਕੀ ਰਸਨਾ ਮੈਂ ਦੇਰ ਹੂੰ ਨ ਪਾਈ ਹੈ। ਭਯੋ ਬਿਸਮਾਦ—ਏਹ ਪਢ੍ਯੋ ਕਹੂੰ ਆਦਿ[3] ਮੈਤੇ ! ਮੋਹੂ ਸੇ ਸਬਕ ਪਢੈ ਜਾਨ੍ਯੋ ਹੂੰ ਨ ਜਾਈ ਹੈ ॥੭॥ ਮੁਸ਼ਕਲ ਪਾਰਸੀ ਅਸਾਨ ਪਢੈ ਤਾਤਕਾਲ ਬਾਲਿਕ ਕੀ ਬੈਸ[4], ਬੁਧਿ ਬ੍ਰਿੱਧ[5] ਹੂੰ ਕੀ ਦੇਖੀਏ। ਜ਼ੇਰ[6] ਤੇ ਜ਼ਬਰ[7] ਔਰ ਮਾਯਨੇ[8] ਕਿਤਾਬਨ ਕੇ ਦਫਤਰ ਲੇਖਾ ਜਮਾ ਖਰਚੁ ਬਿਸੇਖੀਏ। ਦਸ ਦਸ ਸਾਲ ਕੇ ਬਿਸਾਲ ਬਾਲ ਬੈਸੇ ਜੋਊ ਪਢੈਂ ਨ ਸਮਾਨ ਇਸ ਕੋਊ ਅਵਰੇਖੀਏ[9]। ਮਾਨੁਖ ਕੋ ਕਾਮ ਨਹਿਂ, ਔਲੀਆ ਔਤਾਰ ਕੋਊ, ਲਖਿ ਸੋਂ ਅਲੱਖ ਯਾਂਕੇ ਲੇਖ ਹੈਂ ਅਲੇਖੀਏ—॥ ੮ ॥ ਸਿਫਤਿ ਪ੍ਰਕਾਸ਼ ਭਈ—ਕਾਲੂ ਸੁਤ ਬੁੱਧਿ ਰਾਸ ਪਾਰਸੀ ਇਲਮ ਜੋ ਕਠਨ ਸੀਖ੍ਯੋ ਬੇਗਹੀ—। ਆਇ ਮੁਖ ਦੇਖੈਂ ਕਰੈਂ ਇਲਮ ਪਰੇਖੈ[10] ਨਰ, ਸੁਨਿ ਸੁਨਿ ਬੈਨ ਕੋ ਬਿਸਾਲ ਬਿਸਮੈ ਗਹੀ[11]। ਮਿਲਤਿ ਪਰਸਪਰ ਕਰਤਿ ਸੁਜਸ ਬਰ ਬੈਸ ਲਘੁ ਦੇਖੀਅਤਿ ਸੇਮੁਖੀ ਵਿਸ਼ੇਖ ਹੀ[12]। ਮਧੁਰ ਬਚਨ ਸੁਨਿ ਹਿੰਦੂ ਔ ਤੁਰਕ ਸਭਿ ਪ੍ਰੀਤਿ ਕਰਿ ਰਿਦੈ ਹਰਿਖਾਦ ਨ ਉਦੇਗ ਹੀ[13] ॥੯॥ ਮ੍ਰਿਦੁਲ ਮਧੁਰ ਮੁਖ ਬੋਲਤਿ ਹੈਂ ਬੈਨ ਮਾਨੋ ਦੇਤਿ ਉਪਦੇਸ਼ ਰਿਖਿ[14] ਦੇਖਿ ਸਿਖ ਆਪਨੋ।ਪਾਰਸੀ ਸੋ ਮਿਲੀ ਜੋਊ ਨਾਮ ਕੇ ਭਜਨ ਸੰਗ ਰੀਗ ਜੈਸੀ ਬਾਨੀ ਕਲਿ ਕਲਿਮਲ ਖਾਪਨੇ[15]। ਪੰਡਤ ਜਨੋਂ ਵਕਤਾ ਅਚੂਕ[16] ਵਾਕ ਪ੍ਰੇਮ ਮਧ ਸੁੰਦਰ ਸੁਖਦ ਜੋਊ ਜੋਗ[17] ਨਰ ਜਾਪਨੇ[18]। ਸੁਨੈਂ ਹਿਤ ਲਾਇ ਨੁਤਿ[19] ਗਾਇ ਘਰ ਜਾਇਂ ਨਰ ਕਲਾਵਾਨ ਭਯੋ ਕਲਿ ਕੀਰਤਿ ਸੁ ਥਾਪਨੇ ॥ ੧੦ ॥

ਸ੍ਵੈਯਾ ॥ ਧਾਮ ਕੇ ਕਾਮ ਤਜੇ ਢਿਗ ਜਾਵਹਿਂ ਹੇਰਤਿ ਮੂਰਤਿ ਭਾਵਤੀ ਜੀ ਕੀ। ਬੂਝ ਹੈਂ ਬੈਨ ਸੰਦੇਹ ਉਠਾਇ, ਸੁਨੈਂ ਤਤਕਾਲ ਗਿਰਾ ਮੁਖ ਨੀਕੀ। 'ਹੈ ਅਵਤਾਰ' ਲਖ੍ਯੋ ਬਹੁ ਲੋਕਨ ਬ੍ਰਿੱਧ ਬਧੀ[20] ਸ਼ਰਧਾ ਸ਼ੁਧ ਹੀ ਕੀ[21]।

[1]ਰੁਪੱਯਾ। [2]ਫਾਰਸੀ ਦੀ ਪੈਂਤੀ। [3]ਪਹਿਲੋਂ। [4]ਉਮਰ। [5]ਵੱਡਿਆਂ ਵਰਗੀ ਅਕਲ। [6]ਸਿਆਰੀ। [7]ਮੁਕਤਾ। [8]ਅਰਥ। [9]ਦੇਖੀਦਾ ਹੈ। [10]ਪ੍ਰੀਖ੍ਯਾ। [11]ਬਹੁਤ ਅਚਰਜਤਾ ਫੜੀ। [12]ਵਡੀ ਬੁੱਧੀ। [13]ਖੁਸ਼ ਹੁੰਦੇ ਹਨ, ਦੁਖੀ ਨਹੀਂ ਹੁੰਦੇ। [14]ਰਿਖੀ। [15]ਪਾਪ ਨਾਸ਼ਕ। [16]ਅਭੁੱਲ। [17]ਲਾਇਕ। [18]ਜਪਨ ਦੇ। [19]ਉਸਤਤ। [20]ਬਹੁਤ ਵਧੀ। [21]ਸ਼ੁੱਧ ਹਿਰਦੇ ਦੀ। *ਪਾਠਾਂਤ੍ਰ—ਕਬਹੂੰ।

ਬੋਲਤਿ ਬੋਲ ਅਮੋਲ ਅਤੋਲ ਅਡੋਲ ਮਤੀ ਅਹਰੰਨ ਬਲੀ[1]* ਕੀ
॥ ੧੧ ॥ ਦੋਹਰਾ ॥ ਲਖਨ ਲਗੇ ਜਬ ਨਰ ਕਲਾ[2] ਫੇਰਨੋ ਬਹੁਰ ਸੁਭਾਵ।
ਭਏ ਬਾਲ ਅਨਜਾਨ ਸੇ ਕੀਨੋ ਅਪਨ ਛਪਾਵ ॥ ੧੨ ॥ ਸੈਯਾ ॥ ਪੁਰਿ
ਬਾਹਰ ਜਾਇ ਤਰੇ ਤਰੁ ਕੈ[3] ਪਟ ਤਾਨ[4] ਸਰੀਰ ਪੈ ਪੋਢੇ ਰਹੈਂ। ਨਹਿ
ਬੋਲਤਿ ਕੋਊ ਬੁਲਾਵਤਿ ਹੈਂ ਨਰ ਬੇਖੁਦਿ† ਅੰਤਰ ਧਯਾਨ ਲਹੈਂ। ਕਬ
ਆਨ ਪਰੈਂ ਘਰ ਮਾਤ ਉਠਾਵਤਿ ਤੌ ਭਿ ਉਠੈਂ ਨਹਿੰ ਮੌਨ ਗਹੈਂ। ਇਕ
ਠੌਰ ਪਏ ਜੁਗ ਬਾਸੁਰ[5] ਬੀਤਹਿੰ ਹੇਰਿ ਕੈ ਮਾਨਵ ਐਸੇ ਕਹੈਂ ॥ ੧੩ ॥
'ਬੋ ਮਤਿਵਾਨ ਵਡੋ ਸੁਰਗਯਾਨ ਭਯੋ ਅਨਜਾਨ ਸਾ ਕੌਨ ਹੈ ਹੇਤੂ?
ਬੇਖੁਦ ਚਿੱਤ ਉਦਾਸ ਰਹੈ ਕਛੁ ਹੋਤਿ ਭਯੋ ਪਰਛਾਵਹੁ ਪ੍ਰੇਤੂ[6]। ਹੈ ਉਨ-
ਮੱਤਿ[7] ਦਸ਼ਾ ਦਿਸਿ ਆਵਤਿ, ਸੁੱਧਿ ਨ ਦੇਹਿ ਕੀ, ਬਾਹਜ[8] ਨਿਕੇਤੂ[9]‡।
ਬੈਨ ਭਨੈ ਨਹਿ ਨੈਨ ਉਘਾਰਤਿ§' ਹੇਰਿ ਕਹੈਂ ਜੋਊ ਜਾਨਿ ਨ ਭੇਤੂ॥੧੪॥
ਕਾਲੂ ਕੋ ਚਿੱਤ ਬਧੀ ਸੁਤ ਦੇਖਿ ਬਿਸ਼ੇਖ ਉਪਾਇ ਕਰੇ ਜੁ ਬਤਾਯਾ।
ਫੇਰ ਮੁਲਾਨੇ ਕੇ ਪਾਸ ਗਯੋ ਸਭਿ ਨਾਨਕ ਕੋ ਬ੍ਰਿਤਾਂਤ ਸੁਨਾਯਾ। 'ਹੋਸ਼
ਭਈ ਫਰਮੋਸ਼[10] ਸਭੈ ਤਿਹਿ ਕੋ ਬਿਧਿ ਪਾਰਸੀ ਜੋਹਿ ਪਢਾਯਾ?। ਆਪ
ਚਲੋ ਸੁਧ ਲੀਜੀਏ ਹੇਰਿ ਕੈਂ, ਭੇਵ ਲਖੋ ਕਿ ਪਰੀ ਤਿਹ ਛਾਯਾ' ॥ ੧੫ ॥
ਕਾਲੂ ਕੇ ਸੰਗ ਮੁਲਾਨਾ ਗਯੋ ਜਹਿੰ ਨਾਨਕ ਜੀ ਧਰ[11] ਪੋਢ ਰਹੇ। ਤਾਨ
ਸੇਬਜਾਨ[12] ਸ਼ਰੀਰ ਕੇ ਊਪਰ ਬੇਗਮ[13]ਹੀ ਅਵਨੀ[14] ਪੈ ਅਹੋ:ਮਾਨਵਆਨ
ਭਏ ਇਕਠੇ ਬਹੁ-ਬੈਨ ਸੁਨੈਂ ਸੁਤ- ਐਸੇ ਰਹੈਂ।ਹੇਰਿ ਹਿਰਾਨ ਸਮਾਨ[15]
ਤਬੈ ਮਨ ਹੋਇ ਹਰਾਨ[16] ਸੁ ਵਾਕ ਕਹੈਂ ॥੧੬॥ਕਬਿੱਤ॥ ਜਾਇਕੈ ਮੁਲਾਨੇ
ਨੇ ਦੁਆਇ[17] ਕਰੀ ਬੈਸ ਢਿਗ 'ਤੁਮ ਪਰ ਮਿਹਰ ਸੁ ਪਰਵਦਗਾਰ ਕੀ;
ਬੈਸ ਲਘੁ ਮਾਂਹਿ ਭਈ ਸੇਮੁਖੀ[18] ਵਿਸ਼ੇਖ ਤਵ ਗਿਰਾ ਮੁਖ ਮਾਧੁਰੀ
ਸਭਿਨਿ ਹਿਤਕਾਰ ਕੀ। ਸ਼ੁਭ ਹੈ ਸੁਭਾਉ ਭਰਜੋ ਭਾਉ[19] ਸੋਂ ਸਭਿਨਿ ਸੰਗ

---

[1]ਅਹਰਣ ਵਾਂਙੂ ਬਲਵਾਨ। [2]ਸ਼ਕਤੀ। [3]ਹੇਠਾਂ ਬ੍ਰਿੱਛ ਦੇ। [4]ਕਪੜਾ ਤਾਣਕੇ। [5]ਦੋ ਦਿਨ। [6]ਪ੍ਰੇਤ ਦਾ ਪਰਛਾਵਾਂ। [7]ਮਸਤ। [8]ਬਾਹਰ ਦੀ ਤੇ। [9]ਘਰ ਦੀ। [10]ਭੁੱਲ ਗਈ। [11]ਜ਼ਮੀਨ ਤੇ। [12]ਚਾਦਰ। [13]ਅਚਿੰਤ। [14]ਜ਼ਿਮੀਨ। [15]ਜੇਹੇ ਹੋਕੇ। [16]ਹਰੇ ਜਾਣ ਵਾਲੇ। [17]ਅਰਦਾਸ। [18]ਬੁੱਧੀ। [19]ਪ੍ਰੇਮ।

*ਪਾਠਾਂਤ੍ਰ—ਅਹਰੰਨ ਦਲੀ ਕੀ=ਮਤ ਜੋ ਹੈ ਸੋ ਨਾ ਹਰੀ ਜਾਣ ਵਾਲੀ ਤੇ ਟਿਕਾਣੇ ਰਹਿਣ ਵਾਲੀ ਹੈ। ਅਥਵਾ, ਜਿਵੇਂ ਥਲ (ਧਰਤੀ) ਵਿਚ ਅਹਿਰਨ ਗੱਡੀ ਹੋਵੇ।

†ਪਾਠਾਂਤ੍ਰ—ਬੇਸੁਧ। ‡ਪਾਠਾਂਤ੍ਰ—ਬਹਾਯਨਕੇਤੂ। §ਪਾਠਾਂਤ੍ਰ—ਉਘਾਤ ਸੇ।

ਬਧੈ ਗੋ ਪ੍ਰਭਾਉ[1] ਰੀਤਿ ਜਸੁ ਵਿਸਤਾਰ ਕੀ। ਆਨਨ ਤੇ ਤੂਸ਼ਨਿ[2] ਕੋ ਕਾਰਨ ਹੈ ਕੌਨ?ਭਨੌ,ਹੇਰਿ ਤੁਮੈ ਤਾਤ[3] ਸੁਧਿ ਤਜੀ ਘਰਬਾਰ ਕੀ'॥੧੭॥ ਦੋਹਰਾ ॥ ਮਸ਼ਟ ਕਰੀ ਨਾਨਕ ਤਬੈ ਦਯੋ ਨ ਉੱਤਰ ਕੋਇ। ਦੀਨ ਭਯੋ ਮੁੱਲਾਂ ਰਿਦੈ ਬਹੁਰੋ ਬਚਨ ਬੁਗੋਇ[4] ॥ ੧੮ ॥ ਸੈਯਾ॥ 'ਆਇ ਖਰੇ ਨਰ ਪਾਸ ਜਿਤੇ-ਤੁਵ ਬੈਨ ਸੁਨੈਂ-ਮਨ ਚਾਹਿ ਇਹੀ। ਆਨਨ ਤੇ ਨਹਿ ਬੋਲਤਿ ਹੋ ਬਚ[5], ਹੋਵਤਿ ਰੰਜ ਰਿਦੈ* ਸਭਿਹੀ। ਮੋਹਿ ਕਹੇ ਤੁਮ ਬੋਲਹੁ ਥੋਰ ਸਾ ਮਾਨੀ ਹਰਾਨੀ ਸੁ ਕੈਸੇ ਕਹੀ[6]। ਹੋਤ ਖੁਦਾਇ ਉਠੋ ਇਕਬਾਰ ਉਚਾਰਿ ਕਰੋ ਉਰ ਜੈਸੇ ਅਹੀ'॥੧੯॥ ਅੜਿਲ॥ ਮੁੱਲਾਂ ਕੇ ਸੁਨ ਬੈਨ ਦੀਨ ਅਤਿ ਜੋ ਭਯੋ।ਬਹੁਰੋ-ਹੇਤੁ ਖੁਦਾਇ-ਨਾਮ ਮੁਖ ਤੇ ਕਹਯੋ। ਦੋਨੋ ਚਸ਼ਮ[7] ਕੁਸ਼ਾਦ[8] ਨਿਸ਼ਸਤਹਿ[9] ਸਾਮੁਹੇ। ਹੋ ਬੋਲੇ,ਰਾਗ ਤਿਲੰਗ ਸ਼ਬਦ ਜੋ ਦੁਖ ਦਹੇ॥੨੦॥

ਸ੍ਰੀ ਮੁਖਵਾਕ-†ਦੁਨੀਆ ਮੁਕਾਮੇ ਫਾਨੀ ਤਹਕੀਕ ਦਿਲ ਦਾਨੀ॥
ਮਮ ਸਰ ਮੂਇ ਅਜਰਾਈਲ ਗਿਰਫਤਹ ਦਿਲ ਹੇਚਿ ਨਦਾਨੀ ॥ ੧ ॥ ਰਹਾਉ ॥

॥ ਚੌਪਈ ॥ 'ਜੇ ਮਮ ਦਸ਼ਾ ਚਹਹੁ ਤੁਮ ਜਾਨਾ। ਤੌ ਸ੍ਰੁਤ ਦੇ ਕਰਿ[10] ਸੁਨਿ ਮਉਲਾਨਾ। ਸ੍ਰੀ ਪਰਮੇਸ੍ਵਰ ਨਾਮ ਜੁ ਲੀਨੋ।ਯਾਂਤੇ ਤੁਮ ਸੌਂ ਉੱਤਰ ਦੀਨੋ ॥ ੨੧ ॥ ਜੋ ਮਨ ਸਮਝਯੋ ਦੁਨੀ ਮੁਕਾਮੂ। ਸੋ ਜਾਨਹੁ ਝੂਠੋ ਬਿਨ ਨਾਮੂ। ਹਰਿਚੰਦੌਰੀ[11] ਪੁਨਿ ਘਨਛਾਯਾ[12]।ਸੁਪਨਾ ਜਿਉਂ ਬਾਜੀਗਰ ਮਾਯਾ॥੨੨॥ ਲਖਿ ਇਨ ਸਾਚ ਕਰੇ ਜੁ ਗਹਾਵਾ[13]। ਅੰਤ ਕਾਲ ਤਿਹ ਹੁਇ ਪਛੁਤਾਵਾ। ਜੋ ਜਾਨਹਿ ਇਹ ਮਿਥਯਾਭਾਸੀ। ਸੋ ਤਿਨਕੇ ਨਹਿਂ ਹੁਇ ਬਿੱਸ੍ਵਾਸੀ॥੨੩॥ ਤਾਂਤੇ ਜਗਤ ਪਦਾਰਥ ਪ੍ਰੀਤਾ। ਹੌਂ ਨ ਕਰੌਂ ਜੋ ਹੁਇ ਬਿੱਪ੍ਰੀਤਾ। ਸਿਰ ਪਰ ਡਰ ਨਿਤ ਅਜਰਾਈਲਾ[14]। ਗਹਿ ਲੈ ਜਾਵਹਿ ਜੋ ਬਿਨ ਢੀਲਾ ॥ ੨੪ ॥ ਅਸ ਡਰ ਧਰਿ ਕਰਿ ਹੌਂ ਉਰ ਮਾਂਹੀ। ਭਵ ਬਿਵਹਾਰ ਹੋਤਿ ਹਿਤ ਨਾਂਹੀ'। ਬਿਸਮਯੋ ਮਨ ਇਮ‡ ਸੁਨਤਿ ਮੁਲਾਨਾ। ਸ੍ਰੀ ਗੁਰ ਸੌਂ ਪੁਨ ਬਚਨ ਬਖਾਨਾ। ॥ ੨੫ ॥ 'ਅਬ ਲੌ ਤੁਮਰੀ ਬਾਲਿਕ ਬੈਸਾ। ਬਚਨ ਉਚਾਰਤਿ ਹੋ ਮੁਖ

[1]ਤੇਜ, ਪ੍ਰਤਾਪ। [2]ਮੂੰਹ ਤੋਂ ਚੁਪ ਦਾ। [3]ਪਿਤਾ ਨੇ। [4]ਆਖਿਆ। [5]ਬਚਨ। [6]ਮੇਰੇ ਕਹੇ ਹੀ ਥੋੜਾ ਬੋਲੋ, ਆਖੋ ਤਾਂ ਸਹੀ ਕਿ ਕਿਉਂ(ਐਡੀ)ਹੈਰਾਨੀ ਮੰਨੀ ਹੈ। [7]ਅੱਖਾਂ। [8]ਖੋਲ੍ਹਕੇ। [9]ਉਠ ਬੈਠੇ। [10]ਕੰਨ ਦੇਕੇ। [11]ਹਰੀਚੰਦ ਦੀ ਨਗਰੀ ਭਾਵ ਭੁਲੇਵੇਂ ਦੀ। [12]ਬੱਦਲ ਦੀ ਛਾਂ। [13]ਪਕੜ। [14]ਮੌਤ ਦੇ ਫਰਿਸ਼ਤੇ ਦਾ। *ਪਾਠਾਂਤ੍ਰ-ਤਬੈ। †ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਪਹਿਲੀ ਤੁਕ 'ਯਕ ਅਰਜ ਗੁਫਤਮ ਪੇਸਿ ਤੋ' ਹੈ। ਗਾਉਣ ਵੇਲੇ ਕਈ ਰਾਗੀ, ਤੁਕ 'ਦੁਨੀਆ ਮੁਕਾਮੇ ਫਾਨੀ' ਤੋਂ ਚੁੱਕਦੇ ਹਨ। ‡ਪਾਠਾਂਤ੍ਰ-ਇਉਂ।

ਕੈਸਾ? ਹਮਸੇ ਬ੍ਰਿੱਧ ਆਰਬਲ ਬੀਤੀ। ਤਿਨਕੋ ਚਹੀਯਤਿ ਹੈ ਅਸ ਰੀਤੀ ॥ ੨੬ ॥ ਅਬ ਬਾਲਿਕ ਲੀਲਾ ਉਰ ਧਰੀਏ। ਏਕ ਫਿਕਰ ਕੋ ਜ਼ਿਕਰ ਨ ਕਰੀਏ*। ਤਰੁਨ[1] ਹੋਇ ਧਨ ਬਨਿਤਾ[2] ਸੰਗਾ। ਸੁਖ ਭੋਗਹੁ ਕਰਿ ਹ੍ਰਿਦਯ ਉਮੰਗਾ ॥ ੨੭ ॥ ਅਸ ਬਿਧਿ ਬ੍ਰਿੱਧ ਹੋਇ ਕਰਿ ਕੀਜੈ। ਅਬ ਸਨ-ਬੰਧਨਿ ਕੋ ਸੁਖ ਦੀਜੈ'। ਸ੍ਰੀ ਨਾਨਕ ਸੁਨਿ ਕਰਿ ਤਿਹ ਬਾਨੀ। ਜੋ ਬੇਮੁ-ਖਤਾ ਪਦ ਕਰਿ ਸਾਨੀ[3] ॥ ੨੮ ॥ ਬੋਲੇ ਪਰਮ ਮਨੋਹਰ ਬਚਨਾ। ਜਿਨ ਮਹਿਂ ਉਪਦੇਸ਼ਹਿ ਕੀ ਰਚਨਾ। 'ਜੋ ਤੂੰ ਲਖਹਿਂ ਆਰਬਲ ਸਾਰੀ। ਬਿਨਾ ਭਜਨ ਇਹ ਜਾਤਿ ਬਿਕਾਰੀ ॥ ੨੯ ॥ ਇਕ ਸੌ ਬਰਖ ਆਰਬਲ ਪ੍ਰਾਨੀ। ਜੇ ਜੀਵਹਿਂ ਤਿਨ ਕਹੌਂ ਕਹਾਨੀ॥ਅਰਧ[4] ਨੀਂਦ ਬਸਿ ਕਰਤਨੋ ਸੈਨਾ[5]।ਗੁਦਰ ਗਏ[6]ਲਖਿਯੇ ਨਿਜ ਨੈਨਾ॥੩੦॥ ਪੰਦ੍ਰਹ ਬਰਖ ਤੀਕ ਅਨਜਾਨਾ।ਬਾਲ ਪਨੇ ਮਹਿਂ ਕਰੀ ਬਿਹਾਨਾ। ਅੱਸੀ ਬਰਖਹਿ ਤੇ ਜੁ ਵਧੇ ਹੈ। ਲੋਚਨ ਦਿਖੇ ਨ ਸ਼੍ਰੋਨ ਸੁਨੈ ਹੈ ॥ ੩੧ ॥ ਦੋਹਰਾ ॥ ਬ੍ਯਾਕੁਲਤਾ ਇੰਦ੍ਰੀਨ ਕੀ ਸੁਧਿ ਨਹਿਂ ਸਕਹਿ ਸੰਭਾਰਿ। ਦੇਹਿ ਕ੍ਰਿਆ ਕਰਨੀ ਕਠਨ ਤਬ ਕਸ ਹਰਿ ਉਰਧਾਰਿ? ॥੩੨॥ ਚੌਪਈ ॥ ਕਛੁਕ ਰਹੇ ਤਿਨਕੀ ਸੁਨਿ ਗਿਨਤੀ। ਸੋਪਿ[7] ਬਿਤੀਤਹਿ ਬਿਨ ਹਰਿ ਬਿਨਤੀ। ਮਲ ਮੂਤ੍ਰਾਦਿ ਤਜਿਨਿ ਜੁਗ ਕਾਲਾ।ਕਰਤਿ ਬਿਤੀ-ਤਹਿ ਕਾਲ ਬਿਸਾਲਾ ॥੩੩॥ ਖਾਨ ਪਾਨ ਨਿਤ ਕਰਨ ਬਿਹਾਰਾ। ਹਿਤ[8] ਬਿਨੋਦ[9] ਬਨਿਤਾ[10] ਸੰਗ ਧਾਰਾ। ਕਰਨ ਉਪਾਇ ਸੁ ਦਰਬ ਉਪਾਵਨ। ਅਲਜ[11] ਅਸ਼ੁਭ ਸ਼ੁਭ ਕਰਮ ਕਮਾਵਨ ॥੩੪॥ ਪਾਲਨ ਸੁਤ ਬਹੁ ਲਾਡ ਲਡਾਵਨ। ਨਿਸ ਦਿਨ ਹਿਤ[12] ਸੋਂ ਹੇਤ ਬਢਾਵਨ। ਇਸ ਬਿਧਿ ਬਿਤੀ ਆਰਬਲ ਸਾਰੀ। ਅੰਤ ਸਮੈ ਗਮਨਨੋ ਕਰਝਾਰੀ[13]॥੩੫॥ ਤਾਂਤੇ ਮਨ ਸਮ-ਝਹੁ ਅਸ ਰੀਤੀ। ਜਨਮ ਅਕਾਰਥ ਬਿਨ ਹਰਿ ਪ੍ਰੀਤੀ। ਹੇਤ ਪਦਾਰਥ[14] ਅਮੁਲ ਜਿ ਸ੍ਵਾਸਾ[15]। ਗਯੋ ਹਾਰ ਅਸ ਢਾਲਨੋ ਪਾਸਾ[16] ॥੩੬॥ ਜਬ ਇਸ ਕੇ ਉਰ ਸਮਝ ਸੁ ਆਵੈ। ਤਬ ਮਨ ਬਿਸ਼ਿਯਨ ਤੇ ਉਲਟਾਵੈ ॥ ਕਰਹਿ ਬੰਦਗੀ ਪੇਸ਼ ਖੁਦਾਇ ॥ ਜਿਉਂ ਮੈਂ ਤੁਮ ਸੋਂ ਕਹੌਂ ਸੁਨਾਇ ॥ ੩੭ ॥

---

[1]ਜੁਵਾਨ। [2]ਇਸਤ੍ਰੀ। [3]ਮਿਲੀ ਹੋਈ। [4]ਅੱਧੀ। [5]ਸੁੱਤਿਆਂ। [6]ਗੁਜਰ ਗਏ। [7]ਉਹ ਭੀ। [8]ਪ੍ਰੇਮ। [9]ਆਨੰਦ। [10]ਇਸਤ੍ਰੀ। [11]ਨਿਰਲੱਜ। [12]ਮੋਹ। [13]ਹੱਥ ਝਾੜਕੇ। [14](ਸੰਸਾਰਕ) ਪਦਾਰਥਾਂ ਵਾਸਤੇ। [15]ਜੋ ਅਮੋਲਕ ਸ੍ਵਾਸ ਹਨ। [16]ਐਸਾ ਪਾਸਾ ਸੁੱਟਿਆ।

*ਪਾਠਾਂਤ੍ਰ—ਏਮ ਫਿਕਰ ਕੋ ਜੀਅ ਨੌ ਧਰੀਏ।

ਤਿਲੰਗ ਮਹਲਾ ੧ ॥ ਯਕ ਅਰਜ ਗੁਫਤਮ ਪੇਸਿ ਤੋ ਦਰ ਗੋਸ ਕੁਨ
ਕਰਤਾਰ ॥ ਹਕਾ ਕਬੀਰ ਕਰੀਮ ਤੂ ਬੇ ਐਬ ਪਰਵਦਗਾਰ ॥ ੧ ॥

ਦੋਹਰਾ ॥ ਅਰਜ਼ ਕਹੋਂ* ਅੱਗ੍ਰਜ ਪ੍ਰਭੂ! ਸੁਨੀਏ ਦੇਕਰਿ ਕਾਨ।ਹੱਕ[1]ਕਬੀਰ[2] ਕਰੀਮ[3] ਤੂੰ ਦੇਹੁ ਨਾਮ ਕੋ ਦਾਨ ॥ ੩੮ ॥ ਚੌਪਈ ॥ ਕਰਹਿ ਬੰਦਗੀ ਤਨ ਮਨ ਦੀਨਾ। ਨਾਮ ਸੁ ਜਾਚਹਿ ਹੋਇ ਅਧੀਨਾ। ਦੀਨਬੰਧੁ ਤਬ ਕਰੁਨਾ ਧਾਰੈ। ਦੇਕਰਿ ਨਾਮ ਦਾਸ ਨਿਸਤਾਰੈ' ॥ ੩੯ ॥ ਸੁਨਿ ਸ਼੍ਰੀ ਗੁਰੁ ਕੇ ਬੈਨ ਮੁਲਾਨਾ। ਜਿਨ ਤੇ ਮਿਟਤਿ ਬਿਕਟ[4] ਅੱਗਯਾਨਾ। ਕਾਲੂ ਹੇਤ ਕਹਿਨ ਪੁਨ ਲਾਗਯੋ। 'ਧੰਨ ਤੁਮਾਰੋ ਮਨ ਅਨੁਰਾਗਯੋ ॥੪੦॥ ਜਿਉਂ ਤੁਮ ਰੀਤਿ ਕਹਤਿ ਯਹਿ ਸਾਚੀ।ਹਰਿ ਚਰਨਨ ਮਹਿਂ ਮਤ ਰੁਚਿ† ਰਾਚੀ।ਤੱਦਪਿ ਤੁਮਰੋ ਸਭਿ ਪਰਵਾਰੂ। ਭੇ ਦਿਲਗੀਰ ਜੁ ਹੈ ਹਿਤਕਾਰੂ ॥੪੧॥ ਇਨ ਕੋ ਹੇਤਿ ਕਰਹੁ ਜਿਉਂ ਹਰਖਹਿਂ। ਤੁਮਰੋ ਮੋਹ ਆਨ ਇਨ ਕਰਖਹਿ[5]। ਪਿਤਾ ਪਿਤਾਨੁਜ[6] ਔਰ ਜਿ ਗ੍ਯਾਤੀ[7]।ਨਹਿਂ ਤਿਨ ਕੋ ਅਸ ਰੀਤਿ ਸੁਹਾਤੀ॥੪੨॥ ਬੋਲਹੁ ਬਿਗਸਹੁ[8]‡ਬਿਚਰਹੁ ਸੰਗਾ। ਕਰਹੁ ਕਾਜ ਸਭਿ ਸਹਿਤ ਉਮੰਗਾ'। ਸੁਨਿਕਰਿ ਸ਼੍ਰੀ ਨਾਨਕ ਤਿਹ ਬਾਨੀ। ਬੋਲੇ ਦੀਨ ਬੰਧੁ ਸੁਖਦਾਨੀ ॥੪੩॥

ਸ੍ਰੀ ਮੁਖਵਾਕ ॥ ਜਨ ਪਿਸਰ ਪਦਰ ਬਿਰਾਦਰਾਂ ਕਸਨੇਸ ਦਸਤੰਗੀਰ ॥
ਆਖਿਰ ਬਿਅਫਤਮ ਕਸ ਨ ਦਾਰਦ ਚੂੰ ਸਵਦ ਤਕਬੀਰ[9] ॥ ੨ ॥

ਚੌਪਈ ॥ 'ਪਿਤਾ ਭ੍ਰਾਤ ਤਿਯ ਤਾਤ[10] ਸਮੇਤੂ। ਇਨ ਕੋ ਲਖਹੁ ਕੂਰ ਸਭਿ ਹੇਤੂ। ਧਨ ਬਿਨ ਜੀਵਤਿ ਤਯਾਗਹਿਂ ਸੰਗਾ। ਧਨ ਹੋਵਹਿ ਰਹਿਂ ਸੰਗ ਉਮੰਗਾ॥੪੪॥ ਜਬ ਜਮ ਆਨ ਗਹੈ ਇਸ ਪ੍ਰਾਨੀ। ਤਬ ਰਾਖਨ ਕੀ ਕਹਾਂ ਕਹਾਨੀ। ਅੰਤ ਕਾਲ ਗਹਿ ਲੀਨਿ ਇਕਾਕੀ[11]। ਤਬ ਤਕਬੀਰ[12] ਹੋਇ ਕਯਾ ਤਾਂਕੀ ॥ ੪੫ ॥ ਚਲਨ ਸੰਗ ਜੋ ਸ਼੍ਰੀ ਹਰਿ ਰੰਗਾ[13]। ਨਾਮ ਨ ਜਪਯੋ ਰਹਯੋ ਮਨ ਭੰਗਾ। ਭਾ ਅਨਾਥ ਜਮ ਮਾਰਗ ਮਾਂਹੀ। ਅਨਿਕ ਜਾਤਨਾ[14] ਹੋਵਹਿ ਜਾਂਹੀ ॥ ੪੬ ॥ ਨਹਿਂ ਸਹਾਇ ਤਿਨ ਕੋ ਸਨਬੰਧੂ। ਜਿਨ ਮਹਿਂ ਪਚਯੋ[15] ਰਹਯੋ ਮਤਿ ਅੰਧੂ'। ਜਾਨੀ ਰਿਦੈ ਮੁਲਾਨੇ ਰੀਤੀ। ਪਰਿਪੂਰਨ ਉਰ ਮਹਿਂ ਹਰਿ ਪ੍ਰੀਤੀ ॥੪੭॥–ਇਸਕੇ ਬਚਨ ਮੋਹਿ ਮਨ ਵੇਹਾ। ਜਿਉਂ

[1]ਸੱਚ। [2]ਵੱਡਾ। [3]ਮਿਹਰਾਂ ਵਾਲਾ। [4]ਕਠਨ। [5]ਖਿੱਚਦਾ ਹੈ। [6]ਚਾਚਾ। [7]ਸਨਬੰਧੀ। [8]ਖਿੜੋ। [9]ਮੌਤ ਦਾ ਵੇਲਾ। [10]ਪੁੱਤ੍ਰ। [11]ਇਕੱਲੇ ਨੂੰ। [12]ਤਦਬੀਰ, (ਅ) 'ਅੱਲਾਹੁ ਅਕਬਰ' ਇਹ ਨਿਮਾਜ਼ ਰਹਿਮਤ ਲਈ ਜੋ ਪੜ੍ਹਦੇ ਹਨ ਤਦੋਂ ਇਸ ਦਾ ਕਿਆ ਸਵਾਰੇਗੀ। [13]ਨਾਲ ਜਾਣ ਵਾਲਾ ਜੋ ਸ੍ਰੀ ਵਾਹਿਗੁਰੂ ਦਾ ਪ੍ਰੇਮ ਹੈ। [14]ਤਾੜਨਾ। [15]ਖੁੱਭਿਆ।

*ਪਾਠਾਂਤ੍ਰ–ਕਰੋਂ। †ਪਾਠਾਂਤ੍ਰ–ਰਿਜ। ‡ਪਾਠਾਂਤ੍ਰ–ਬਿਸਾਰਹੁ।

ਮਤੰਗ[1] ਅੰਕੁਸ ਕਰਿ[2] ਪ੍ਰੇਰਾ[3]। ਕਹੈਂ ਗੁਨਾਕਰ[4] ਬਾਨੀ ਸਾਚੀ। ਕੂਰ ਕੁਟੰਬ ਪ੍ਰੀਤਿ ਰੁਚਿ ਰਾਚੀ ॥੪੮॥ ਆਖ਼ਰ ਕੋ ਰਖਵਾਰ ਨ ਸੰਗੀ। ਸਹਹਿ ਜੀਵ ਧਹਿ ਦੁਖ ਇਕੰਗੀ। ਅਸ ਅਨਜਾਨਪਨੇ ਮਹਿਂ ਮਾਨਵ। ਪਚਹਿ ਰੈਨ ਦਿਨ ਭੇਵ ਨ ਜਾਨਵ-॥੪੯॥ ਅਸ ਵਿਚਾਰ ਕਰਿ ਰਿਦੇ ਮੁਲਾਨਾ। ਲਖਿ ਮਹਿਮਾ ਮੁਖ ਬਚਨ ਬਖਾਨਾ। 'ਅਲਪ ਬੈਸ ਏਤੀ[5] ਦਾਨਾਈ। ਕੋ ਅਵਤਰਯੋ ਸੰਤ ਸੁਖਦਾਈ ॥ ੫੦ ॥ ਸਿਸੁਤਾ ਵਿਖੇ[6] ਬੰਦਗੀ ਜਾਨੀ। ਨੇਕੀ ਕਾਰ ਕਰਨ ਮਨ ਠਾਨੀ। ਬਦੀ ਖ਼ਯਾਲ ਦਿਲ ਦੀਨਿ ਭੁਲਾਈ। ਰੀਤਿ ਪ੍ਰੀਤਿ ਕੀ ਚੀਤਿ ਬਸਾਈ ॥ ੫੧ ॥ ਬਿਸ਼ਿਯਨ ਤੇ ਉਦਾਸ ਮਤਿ ਕੀਨੀ। ਗਿਰਾ ਪ੍ਰੇਮ ਪਰਮੇਸ਼ੁਰ ਭੀਨੀ'। ਉਸਤਤਿ ਕੇ ਬਚ ਸੁਨਿ ਮੁਖ ਸਦਨਾ। ਕਹਯੋ ਤ੍ਰਿਤਿਯ ਪਦ ਪੰਕਜ ਬਦਨਾ ॥ ੫੨ ॥

ਸ੍ਰੀ ਮੁਖਵਾਕ ॥ ਸਬ ਰੋਜ ਗਸ਼ਤਮ ਦਰਹਵਾ ਕਰਦੇਮ ਬਦੀ ਖਿਆਲ ॥
ਗਾਹੇ ਨ ਨੇਕੀ ਕਾਰ ਕਰਦਮ ਮਮ ਈਂ ਚਿਨੀ ਅਹਵਾਲ ॥ ੩ ॥

ਚੌਪਈ ॥'ਬਦੀ ਖ਼ਯਾਲ ਨਿਸ ਬਾਸੁਰ ਮਾਂਹੀ। ਕਰਤਿ ਰਹਤਿ ਕੁਛ ਜਾਨਤਿ ਨਾਹੀ। ਚਿੰਤਾਮਣਿ[7] ਕੋ ਤਜਹਿ ਗਵਾਰਾ ॥ ਕਾਚ ਲੇਹਿ ਕਰ ਜਤਨ ਅਪਾਰਾ ॥੫੩॥ ਸੁਰਤਰੁ[8] ਕੋ ਨਿਜ ਅਜਰ[9] ਉਖਾਰਹਿ[10]। ਬਨੀ[11] ਬਬੂਰਨ ਕੀ[12] ਬਿਸਤਾਰਹਿ। ਤਰਕ ਸੁਧਾ ਕੋ[13] ਹੋਹਿ ਸੁਰਾਪੀ[14]। ਤਜਿ ਚੰਦਨ ਗਹਿ ਬੰਸ ਸੰਤਾਪੀ[15] ॥ ੫੪ ॥ ਤਿਨਕੋ ਸੁਖ ਪ੍ਰਾਪਤਿ ਹੁਇ ਕੈਸੇ। ਹਰਿ ਤਜਿ ਬਿਸ਼ਯ ਗਹਤਿ ਜੋ ਐਸੇ। ਬਿਸਰੈ ਸਭਿਹੀ ਬੈਸ ਬਿਤੀਤੀ। ਕਬਹਿ ਨ ਸੁਧਿ ਕੀਨੀ ਹਰਿ ਪ੍ਰੀਤੀ' ॥ ੫੫ ॥ ਸੁਨਤਿ ਮੁਲਾਨੇ ਕੇ ਮਨਮਾਂਹੀ। ਸ਼ਰਧਾ ਸੁਧਿ ਅਧਿਕਹਿ ਬਿਰਧਾਹੀ। ਬੋਲਯੋ ਬਚਨ ਬੰਦ ਕਰ ਦੋਊ।'ਤੁਮਰੇ ਸਮਸਰ[16] ਔਰ ਨ ਕੋਊ ॥ ੫੬ ॥ ਮੂਰਤਿ ਪਾਕ[17] ਅਲਹਿ ਭੁਲ ਕੀਨੀ। ਭਗਤਿ ਰੀਤਿ ਮਹਿਂ ਮਤਿ ਜਿਹ ਭੀਨੀ'।ਸੁਨਿ ਸ੍ਰੀ ਨਾਨਕ ਉਚਰੇ ਬਚਨਾ। ਗਰਬ ਹਰਨ ਕੀ ਜਿਨ ਮਹਿਂ ਰਚਨਾ ॥ ੫੭ ॥

ਸ੍ਰੀ ਮੁਖਬਾਕ ॥ ਬਦ ਬਖਤ ਹਮ ਚੁ ਬਖੀਲ ਗਾਫਿਲ ਬੇਨਜਰ ਬੇਬਾਕ ॥
ਨਾਨਕ ਬੁਗੋਯਦ ਜਨੁ ਤੁਰਾ ਤੇਰੇ ਚਾਕਰਾਂ ਪਾਖਾਕ ॥ ੪ ॥

---

[1]ਹਾਥੀ। [2]ਕੁੰਡੇ ਨਾਲ। [3]ਟੋਰਿਆ ਜਾਂਦਾ ਹੈ। [4]ਗੁਣਾਂ ਦੀ ਖਾਣ। [5]ਇਤਨੀ। [6]ਬਚਪਨ ਵਿਚ ਹੀ। [7]ਮਨ ਚਿਤਵੀ ਮੁਰਾਦ ਦੇਣ ਵਾਲੀ ਮਣੀ। [8]ਕਲਪ ਬ੍ਰਿਛ। [9]ਅਪਣੇ ਵੇਹੜੇ ਵਿਚੋਂ। [10]ਪੁੱਟਦਾ ਹੈ। [11] ਬਗੀਚੀ। [12] ਕਿੱਕਰਾਂ ਦੀ। [13] ਛੱਡਕੇ ਅੰਮ੍ਰਿਤ ਨੂੰ। [14]ਪੀਂਦਾ ਹੈ ਸ਼ਰਾਬ। [15]ਦੁਖਦਾਈ ਬਾਂਸ ਫੜਦਾ ਹੈ। [16] ਬਰੱਬਰ। [17]ਪਵਿੱਤ੍ਰ।

ਚੌਪਈ ॥ 'ਰਤਿ[੧] ਰੰਗੋ ਸਤਿਸੰਗ ਸਮਾਜੂ । ਸਿਮਰਨ ਬਿਨਾ ਅਨਤ[੨] ਨਹਿਂ ਕਾਜੂ।ਤਨ ਮਨ ਸੌਂਪ ਦੀਨ ਨਿਜ ਸਾਂਈ।ਚਾਕਰ ਭਏ ਏਕ ਲਿਵ-ਲਾਈ ॥ ੫੮ ॥ ਤਿਨਕੇ ਪਦ ਪੰਕਜ ਮੈਂ ਧੂਰੀ। ਗੁਨ ਨ ਏਕ ਔਗੁਨ ਬਹੁ ਪੂਰੀ। ਕਰੁਨਾ ਕਰਿ[੩] ਕਰੁਨਾਕਰ[੪] ਸਾਧੂ। ਬਖਸ਼ਹਿਂ*ਮੈਂ ਜੁ ਗਰੁਵ[੫] ਅਪਰਾਧੂ' ॥੫੯॥ ਅਧਿਕ ਨੰਮ੍ਰਤਾ ਕੇ ਸੁਨਿ ਬੈਨਾ। ਭਈ ਮੁਲਾਨੇ ਕੇ ਮਨ ਚੈਨਾ। ਹ੍ਵੈ ਕਰਿ ਦੀਨ ਜੋਰਿ ਜੁਗ[੬] ਹਾਥਾ। ਕਹ੍ਯੋ 'ਮੋਹਿ ਅਬ ਕਰਹੁ ਸਨਾਥਾ[੭]' ॥ ੬੦ ॥ ਛਿਮਹੁ[੮] ਬਚਨ ਜੋ ਸਨਮੁਖਿ ਭਾਖੇ। ਹੌਂ ਅਨਜਾਨ ਢੀਠਤਾ ਰਾਖੇ। ਜੋ ਤੁਮਰੇ ਮਨ ਨਿਸ਼ਚਾ ਗੂੜ੍ਹਾ। ਕੋ ਲਖਿ ਸਕਹਿ ਜਗਤ ਨਰ ਮੂੜ੍ਹਾ ॥੬੧॥ ਚਰਨ ਸ਼ਰਨ ਮੈਂ ਕੀਨੋ ਪਰਨਾ । ਹਰਹੁ ਮੋਹਿ ਜਗ ਜਨਮ ਜੁ ਮਰਨਾ। ਬ੍ਰਿੱਧਨ ਤੇਂ[੯] ਤੁਮ ਬ੍ਰਿੱਧ[੧੦] ਵਡੇਰੇ । ਕਰਿ ਉਪਦੇਸ਼ ਕਟਹੁ ਦੁਖ ਮੇਰੇ' ॥ ੬੨ ॥ ਦੀਨਬੰਧੁ ਦੁਖਦਲਨ[੧੧] ਦਯਾਨਿਧਿ। ਬਚਨ ਅਧੀਨ ਸੁਨੇ ਜਬ ਅਸਬਿਧਿ। ਦਯਾ ਦ੍ਰਿਸ਼ਟਿ ਦੇਖੀ ਸੁਖਦਾਨੀ। ਮ੍ਰਿਦੁਲ ਮਧੁਰ ਬੋਲੇ ਮੁਖਬਾਨੀ ॥ ੬੩ ॥ 'ਮਨ ਕੰਚਨ[੧੨] ਜਗ ਸਿਕਤਾ ਮਾਂਹੀ[੧੩] । ਬੀਨਬੀਨ[੧੪] ਇਕਠੇ ਕਰਿ ਤਾਂਹੀ। ਤਪ ਅਗਨੀ ਮਹਿ ਭਗਤਿ ਕੁਠਾਲੀ[੧੫] । ਬਿਸ਼ਯ ਮੈਲਹਤਿ[੧੬]ਲਿਹੁ ਤਿਹਗਾਲੀ॥੬੪॥ਅਲੰਕਾਰ[੧੭] ਘਰਿ[੧੮] ਸਰਲ[੧੯] ਅਧੀਰਾ। ਤਿਹ ਮਹਿਂ ਜਟਹੁ[੨੦] ਨਾਮ ਹਰਿ ਹੀਰਾ।ਉਰ ਪਹਿਰਾਵਹੁ ਪਰਮ ਪਵਿੱਤ੍ਰਾ । ਸ਼ੋਭਾ ਲੋਕਨ ਉਭੈ[੨੧] ਬਚਿੱਤ੍ਰਾ ॥ ੬੫ ॥ ਸੱਤਿਨਾਮ ਇਕ ਚਿਤ ਲਿਵਲਾਈ। ਜਪਹੁ ਦੇਹਿ ਅਭਿਮਾਨ ਗਵਾਈ। ਸਤਿਸੰਗਤ ਕੀ ਸੇਵ ਅਭੰਗਾ[੨੨]।ਕਰਹੁ ਸੁਖਦ ਨਿਤ ਸੰਗ ਉਮੰਗਾ'॥੬੬॥ਬਚਨਾਯੁਧ ਕੋ[੨੩] ਸੰਗ ਮੁਲਾਨਾ। ਘਾਇਲ ਭ੍ਯਾ[੨੪] ਤਨ ਸੁਧਿ[੨੫] ਬਿਸਰਾਨਾ । ਅਤਿ ਤੀਖਨ ਸੋਂ ਭਿਦ ਗਯੋ[੨੬] ਮਰਮੂ[੨੭] । ਛਿਦੇ ਅੰਗ ਹਉਮੈ ਸੰਗ ਭਰਮੂ[੨੮] ॥ ੬੭ ॥ ਜਗਤ ਅਸਾਰ ਜਾਨਿ ਦੁਖ ਖਾਨੀ। ਸ੍ਰੀ ਗੁਰ ਕੀ ਮਹਿਮਾ ਪਹਿਚਾਨੀ। ਬੰਦ ਹਾਥ ਦੋ ਕਰੀ ਸੁ ਬੰਦਨ। 'ਤੁਮ ਕਿਯ ਮਮ ਅੱਗਯਾਨ ਨਿਕੰਦਨ।

[੧]ਪ੍ਰੇਮ। [੨]ਹੋਰ। [੩]ਕਿਰਪਾ ਕਰਕੇ। [੪]ਕਿਰਪਾ ਦੀ ਖਾਣ । [੫]ਭਾਰੀ। [੬]ਦੋਵੇਂ। [੭]ਨਿਹਾਲ। [੮]ਮੁਆਫ ਕਰੋ। [੯]ਵਡਿਆਂ ਤੋਂ। [੧੦]ਵੱਡੇ। [੧੧]ਦੁਖਨਾਸ਼ਕ। [੧੨]ਮਨ ਰੂਪ ਸੋਨਾ। [੧੩]ਜਗਤ ਰੂਪ ਰੇਤ ਵਿਚੋਂ। [੧੪]ਚੁਣ ਚੁਣਕੇ। [੧੫](ਸੋਨਾ ਪਾਕੇ ਗਾਲਣ ਵਾਲੀ) ਠੂਠੀ। [੧੬]ਨਾਸ਼ ਕਰਕੇ। [੧੭]ਗਹਿਣਾ। [੧੮]ਘੜਕੇ। [੧੯]ਸੂਧਾ। [੨੦]ਜੜੋ। [੨੧]ਦੋਨੋਂ ਲੋਕਾਂ ਦੀ। [੨੨]ਇਕ ਰਸ,ਲਗਾਤਾਰ। [੨੩]ਬਚਨਾਂ ਰੂਪੀ ਸ਼ਸਤ੍ਰ ਨਾਲ। [੨੪]ਫਟੜ ਹੋ ਗਿਆ। [੨੫]ਤਨ ਦੀ ਸੋਝੀ। [੨੬]ਵਿੰਨ੍ਹਿਆਂ ਗਿਆ। [੨੭]ਮਰਮ ਅਸਥਾਨ,ਭਾਵ ਰਿਦਾ। [੨੮]ਹਉਮੈ ਸਹਿਤ ਭਰਮ(ਰੂਪੀ)ਅੰਗ ਵਿੰਨ੍ਹੇਗਏ। *ਪਾਠਾਂਤ੍ਰ—ਬਖਸ਼ਹੁ।

॥੬੮॥ ਪੂਰਨ ਪੁਰਖ ਰੂਪ ਹਰਿ ਸਾਧੂ। ਨਰਨ ਉਧਾਰਹੁ ਬੁੱਧਿ ਅਗਾਧੂ! ਕਮਲ ਬਦਨ! ਜਿਉਂ ਤੁਮ ਉਰ ਆਵੈ। ਤਸ ਬਿਧਿ ਕਰਹੁ ਨ ਕੋ ਉਲਟਾਵੈ॥੬੯॥ਮੈਂ ਅਬ ਸੁਨਯੋ ਜੁ ਤੁਮ ਉਪਦੇਸ਼ੂ। ਜਪੋਂ ਨਾਮ ਤਜਿ ਜਗਤ* ਕਲੇਸ਼ੂ'। ਅਸ ਕਹਿ ਗਮਨਯੋ ਧਾਮ ਮੁਲਾਨਾ। ਨਹਿਂ ਕਿਹ ਸੋਂ ਤਿਹ ਬਚਨ ਬਖਾਨਾ॥੭੦॥ਪਰਮੇਸ਼ੁਰ ਵਿਸ਼ਿ ਪ੍ਰੀਤਿ ਸੁ ਜਾਗੀ॥ਬਿਖਿਯਨ ਤਯਾਗ ਏਕ ਲਿਵਲਾਗੀ। ਜੀਵਤਿ ਜਪਤਿ ਰਹਯੋ ਸੋ ਨਾਮੂ। ਅੰਤਕਾਲ ਗਮਨਯੋ ਹਰਿ ਧਾਮੂ ॥ ੭੧ ॥ ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਮੁੱਲਾਂ ਉਪਦੇਸ਼' ਪ੍ਰਸੰਗ ਬਰਨਨੰ ਨਾਮ ਅਸ਼ਟਮੋ ਧਯਾਇ। ॥ ੮ ॥

੯. [ਸਾਰਦਾ ਦਾ ਮੰਗਲ। ਸੱਚਾ ਜੰਞੂ।]

ਦੋਹਰਾ–ਸ੍ਰੀ ਸਰਸ੍ਵਤੀ ਸਰਬਦਾ ਬਰਨ ਸ੍ਵੇਤ ਸੁਖਕੰਦ।
ਤਰਲ ਆਂਗੁਰੀ ਬੀਨ ਸੋਂ ਬੰਦੋਂ ਦ੍ਵੈ ਕਰ ਬੰਦਿ† ॥ ੧ ॥

ਸਰਸ੍ਵਤੀ=ਵਿਦਯਾ ਦੀ ਦੇਵੀ, ਸ਼ਾਰਦਾ।
ਸਰਬਦਾ=ਸਦਾ ਹੀ [ਸੰਸ:, ਸਰਵ੍ਦਾ]।
ਬਰਨ=ਰੰਗ [ਸੰਸ: ਵਰ੍ਣ]। ਸ੍ਵੇਤ=ਚਿੱਟਾ [ਸੰਸ:, ਸ਼੍ਵੇਤ]।
ਸੁਖਕੰਦ=ਸੁਖਾਂ ਦਾ ਮੂਲ। ਸੁੱਖਾਂ ਦਾ ਫਲ।
ਤਰਲ=ਚੰਚਲ, ਥਰਰਾ ਰਹੀਆਂ।
ਆਂਗੁਰੀ=ਉਂਗਲੀ, [ਸੰਸ:, ਅੰਗੁਲ]।
ਬੀਨ=ਬੀਨਾ, ਵੀਣਾ। ਸਤਾਰ ਵਾਂਙੂ ਤੂੰਬਿਆਂ ਵਾਲਾ ਇਕ ਸੰਗੀਤਕ ਸਾਜ਼, [ਸੰਸ:, ਵੀਣਾ]। ਕਰ=ਹੱਥ। ਬੰਦਿ=ਜੋੜਕੇ।

**ਅਰਥ**–(ਜਿਸਦਾ) ਰੰਗ ਚਿੱਟਾ ਹੈ ਤੇ (ਦਰਸ਼ਨ) ਸੁਖਾਂ ਦਾ ਮੂਲ ਹੈ; (ਗੁਰ ਕੀਰਤੀ ਵਿਖੇ) (ਜਿਸ ਦੀਆਂ) ਉਂਗਲੀਆਂ ਬੀਣਾਂ ਵਜਾਉਣ ਵਿਚ ਚੰਚਲ ਹੋ ਰਹੀਆਂ ਹਨ, ਉਸ ਸ੍ਰੀ ਸ਼ਾਰਦਾ ਨੂੰ ਮੈਂ ਦੋਵੇ ਹੱਥ ਜੋੜਕੇ ਸਦਾ ਹੀ ਨਮਸਕਾਰ ਕਰਦਾ ਹਾਂ।

ਸ੍ਰੀ ਬਾਲਾ ਸੰਧੁਰੁ ਵਾਚ ॥ ਚੌਪਈ ॥ ਕਾਲੂ ਬਹੁਰੋ ਕੀਨਿ ਵਿਚਾਰਾ ॥ ਜੱਗਯੁਪਵੀਤ' ਦੇਨਿ ਹਿਤ ਧਾਰਾ॥ਪ੍ਰੋਹਿਤ ਜੋ ਤਿਹ ਕੋ ਹਰਿਦਯਾਲਾ। ਸੋ ਬੁਲਾਇ ਲੀਨੋ ਤਤਕਾਲਾ ॥ ੨ ॥ ਉਰ ਅਭਿਲਾਖਾ ਸਕਲ ਸੁਨਾਈ। 'ਛੱਤ੍ਰੀ ਰੀਤਿ ਕਰੋ ਦ੍ਵਿਜਰਾਈ!' ਸੁਨਿ ਕਰਿ ਬਚ ਅਸ ਦ੍ਵਿਜ ਹਰਿਦਯਾਲੂ। ਕਹਯੋ 'ਸੌਜ² ਸਭਿ ਆਨਿ³ ਬਿਸਾਲੂ' ॥ ੩ ॥ ਸੁਭ ਬਾਸੁਰ ਸੋ ਦੀਨ ਬਤਾਈ।

¹ਜੰਞੂ। ²ਸਮਿੱਗ੍ਰੀ। ³ਮੰਗਾਓ। *ਪਾਠਾਂਤ੍ਰ–ਸਗਲ। †ਦੇਖੋ ਅਧਯਾਯ ੧ ਅੰਕ ੨ ਦਾ ਭਾਵ।

ਕਰਿ ਅਰੰਭ ਜਿਉਂ ਅਧਿਕ ਵਡਾਈ।ਦਿਜਬਰ ਤੇ ਸੁਨਿ ਕਰਿ ਤਬ ਕਾਲੂ। ਸਭਿ ਸੰਭਾਰਨ[1] ਆਨਿ ਉਤਾਲੂ[2] ॥੪॥ ਭੋਜਨ ਹੇਤ ਅੰਨ ਇਕਠਾਈ। ਆਮਿਖ[3] ਕਾਰਨ ਛਾਗ[4] ਮੰਗਾਈ। ਜੋ ਛੱਤ੍ਰੀ ਕਾਲੂ ਕੇ ਗ੍ਯਾਤੀ[5]। ਸਭਿਨਿ ਅਮੰਤ੍ਰ[6] ਦੀਨੇ ਖ੍ਯਾਤੀ[7] ॥ ੫ ॥ ਔਰ ਜਿ ਨਗਰ ਬਿੱਪ੍ਰ[8] ਬਰ ਰਹਿਹੀਂ। ਬੇਦਨ ਬਿਧਿ ਕੇ ਬੇਤਾ ਅਹਿਹੀਂ। ਦਯੋ ਅਮੰਤ੍ਰ[6]*ਸਭਿਨਿ ਪੁਕਾਰੀ। ਆਏ ਕਾਲੂ ਧਾਮ ਮਝਾਰੀ ॥ ੬ ॥ ਗੋਮੈ[9] ਸੋਂ ਲੇਪਨ ਛਿਤ ਕਰਿਕੈ। ਪੂਰ੍ਯੋ ਚੌਂਕ ਹਰਖ ਉਰ ਧਰਿ ਕੈ। ਸ੍ਰੀ ਨਾਨਕ ਜੀ ਪੁਨ ਬੁਲਵਾਏ। ਦ੍ਵਿਜ ਬਾਹਜ[10] ਕੇ ਬੀਚ ਬਿਸਾਏ ॥ ੭ ॥ ਜਿਉਂ ਉਡਗਨ ਕੀ ਸਭਾ ਮਝਾਰਾ। ਜ੍ਯਾਵਹਿ ਪੂਰਨ ਇੰਦ[11] ਉਦਾਰਾ। ਸ਼ੋਭਾ ਸੰਯੁਤ[12] ਤਿਉ ਤਹਿਂ ਜਾਈ। ਬੈਸੇ ਬੀਚ ਸਭਾ ਸੁਖਦਾਈ ॥ ੮ ॥ ਛੱਤ੍ਰਿਨ ਰੀਤਿ ਜੁ ਹੁਤੀ ਪੁਰਾਤਨ। ਸੋ ਕੀਨੀ ਦਿਜਵਰ ਸਭਿ ਭਾਂਤਿਨਿ। ਕੁਲ ਆਚਾਰ ਸਿਖਾਵਨ ਲਾਗਾ। ਪੁਨ ਪਾਵਨ ਜੰਞੂ ਅਨੁਰਾਗਾ ॥ ੯ ॥ ਜਗਤ ਬਿਮੋਚਨ ਲੋਚਨ ਚਾਰੂ[13]। ਚਿਤਵਨ ਕੀਨੀ[14] ਮੋਖ ਉਦਾਰੂ। ਬੂਝਤਿ ਭੇ 'ਦ੍ਵਿਜ ! ਮੋਹਿ ਸੁਨਾਵਉ। ਕਿਸ ਕਾਰਨ ਤੇ ਜੰਞੂ† ਪਾਵਉ ॥ ੧੦ ॥ ਕੌਨ ਅਧਿਕਤਾ ਯਾਂਕੇ ਪਾਏ ? ਕਿਸ ਪਦਵੀ ਇਹੁ ਦੇਤਿ ਪੁਚਾਏ?ਪਹਿਰੇ ਬਿਨਾ ਨ੍ਯੂਨਤਾ ਜੋਊ। ਦਿਜਬਰ ! ਮੁਹਿ ਸਮਝਾਯੋ ਸੋਊ ?' ॥ ੧੧ ॥ ਸੁਨਿ ਹਰਿਦ੍ਯਾਲ ਚੌਂਪ ਚਿਤ ਚਮਕੀ। ਇੱਛਾ ਕਰਤਿ ਮੋਹ ਭ੍ਰਮ ਕਮਕੀ[15]।ਪੂਰਬ ਆਸ ਸੁਨਨਿ ਉਪਦੇਸ਼ੂ। ਬਨੀ ਸੁ ਬਿਧਿ ਅਬ ਮਿਟਹਿ ਕਲੇਸ਼ੂ ॥ ੧੨ ॥ ਜਾਨਤਿ ਜੌਨ ਮਹਾਤਮ ਗੁਰ ਕੋ। ਬੋਲ੍ਯੋ ਤਦਪਿ ਹਰਨ ਤਮ[16] ਉਰ ਕੋ। 'ਦਿਜ ਛੱਤ੍ਰੀ ਕੇ ਧਰਮ ਜੁ ਧਰਿਈ। ਜੱਗ੍ਯੁਪਵੀਤ ਸੁ ਪਾਵਨ ਕਰਿਈ॥੧੩॥ਜਾਵਦ ਰੀਤਿ ਨ ਅਸ ਅਨੁਸਾਰੀ। ਤਾਵਦ ਨਹਿਂ ਹੈ ਕੇ ਅਧਿਕਾਰੀ। ਦ੍ਵਿਜ ਬਾਹਜ[10] ਕੋ ਇਸ ਬਿਨ ਧਰਮਾ। ਰਹਤਿ ਨਹੀਂ, ਬੂਝਹੁ ਇਹੁ ਮਰਮਾ[17] ॥ ੧੪ ॥ ਬੇਦਨਿ ਬਿਧਿ ਸੋਂ ਜਬ ਗਰ ਪਾਵਹਿ। ਦ੍ਵਿਜ ਬਾਹਜ ਨਿਜ ਧਰਮਹਿ ਆਵਹਿ'। ਸੁਨਿ ਪ੍ਰੋਧਾ[18] ਕੇ ਬਚਨ ਕ੍ਰਿਪਾਲਾ। ਕਮਲ ਬਦਨ ਕਹਿਂ ਗਿਰਾ ਰਸਾਲਾ ॥੧੫॥ 'ਦ੍ਵਿਜ

---

[1]ਸਮਿੱਗ੍ਰੀ। [2]ਛੇਤੀ। [3]ਮਾਸ। [4]ਬੱਕਰਾ। [5]ਸਨਬੰਧੀ। [6]ਨਿਉਂਦਾ। ਸੱਦਾ। [7]ਪ੍ਰਗਟ। [8]ਬ੍ਰਾਹਮਨ। [9]ਗੋਬਰ। [10]ਬਾਹਮਨਾਂ ਖੱਤ੍ਰੀਆਂ। [11]ਪੂਰਾਚੰਦ੍ਰਮਾ। [12]ਸਮੇਤ। [13]ਜਗਤ ਦੇ(ਦੁਖਾਂ ਨੂੰ)ਦੂਰ ਕਰਨ ਵਾਲੇ ਸੁਹਣੇ ਨੇਤ੍ਰਾਂ ਨਾਲ। [14]ਤੱਕਣਾ ਕੀਤਾ। [15]ਨਿਵਿਰਤੀ ਦੀ। [16]ਅਨ੍ਹੇਰਾ। [17]ਭੇਦ ਇਹ ਸਮਝੋ। [18]ਪਰੋਹਤ। *ਪਾਠਾਂਤ੍ਰ–ਅਮੰਤ੍ਰਕ। †ਪਾਠਾਂਤ–ਇਹ ਗਰ–ਹੈ।

ਬ੍ਰਾਹਜ ਕੋ ਧਰਮ ਜੁ ਆਹੀ। ਗਰ ਮੇਂ ਪਾਇ ਸੂਤ ਰਹਾਹੀ। ਕਿਧੌਂ ਸੁਕਰਮ ਕਰੇ ਤੇ ਰਹਿਈ।ਦਯਾ ਆਦਿ ਜੇ ਸ਼ੁਭ ਨਿਰਬਹਿਈ॥੧੬॥ ਪਾਇ ਸੂਤ ਗਰ ਕਰਤਿ ਕੁਕਰਮਾ।ਧਨ ਹਿਤ ਹਿੰਸਾ ਧ੍ਰੋਹਿ ਅਧਰਮਾ। ਅੰਤ ਪ੍ਰਯੰਤ ਦੁਸ਼ਟਤਾ ਧਾਰੇ। ਝੂਠ ਪਿਸ਼ਨਤਾ[1] ਚਿਤ ਹਿਤਕਾਰੇ ॥ ੧੭ ॥ ਜੋ ਖੱਤ੍ਰੀ ਦ੍ਵਿਜ ਕਿਧੌਂ ਚੰਡਾਲਾ। ਸਹਹਿ ਜਾਇ ਜਮਦੰਡ ਬਿਸਾਲਾ। ਕੌਨ ਜਨੇਊ ਤਿਹ ਫਲ ਦੀਨਾ। ਪਾਯੋ ਨਰਕ ਇਹਾਂ ਅਘ ਕੀਨਾ'॥੧੮॥ ਸੁਨਿ ਕਰਿ ਬਚ ਦ੍ਵਿਜ-ਬਰ ਜੇ ਬੈਸੇ। ਭਏ ਮਸ਼ਟ[2] ਕੁਛ ਆਵ ਨ ਜੈਸੇ। ਸਨਮੁਖ ਉਤਰ ਦੇਤਿ ਨ ਕੋਊ। 'ਕਹਿਤਿ ਸੱਤਿ'ਸਮਝਤਿ ਚਿਤ ਸੋਊ॥੧੯॥ਤਦਪਿ ਸੁਨਨਿ ਕੀ ਬਚ ਅਭਿਲਾਖਾ। ਪ੍ਰੋਹਤ ਹਰਿਦਯਾਲ ਇਮ ਭਾਖਾ। 'ਕੌਨ ਜੰਞੂ ਤੇ ਜਾਇ ਨ ਨਰਕਾ ? ਜਾਂਤੇ* ਜਮ ਨਹਿਂ ਕਰਹਿ ਕੁਤਰਕਾ ॥ ੨੦ ॥ ਸੋ ਨਿਜ ਰਸਨਾ ਦੇਹੁ ਸੁਨਾਈ। ਸੁਨਨਿ ਚਾਹ ਸਭਿ ਉਰ ਹਰਖਾਈ'। ਕਮਲ ਬਦਨ ਪੁਨ ਬਚਨ ਬਖਾਨੇ। ਜਿਸ ਜੰਞੂ ਤੇ ਜਨ ਸਨਮਾਨੇ[3] ॥ ੨੧ ॥

ਸ੍ਰੀ ਮੁਖਵਾਕ ॥ ਸਲੋਕੁ ਮਹਲਾ ੧ ॥

ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ ॥ ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ ॥ ਨਾ ਏਹੁ ਤੁਟੈ ਨ ਮਲੁ ਲਗੈ ਨਾ ਏਹੁ ਜਲੈ ਨ ਜਾਇ ॥ ਧੰਨੁ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ ॥

ਚੌਪਈ॥ 'ਸੂੱਛ[4] ਸਥਿਰ[5] ਇਹੁ ਲਖਹੁ[6] ਜਨੇਊ। ਗਰ[7] ਮਹਿਂ ਪਹਿਰੈਂ ਵਿਰਲੇ ਕੋਊ।ਜਿਹ ਨਰ ਗਰ ਮਹਿਂ ਧਾਰਨ ਕੀਨਾ। ਧੰਨ ਸਿ ਨਰ ਕੀਨੇ ਦੁਖ ਛੀਨਾ[8]। ।੨੨। ਲੋਕ ਬਹੁਰ ਪਰਲੋਕ ਅਸ਼ੋਕੂ[9]॥ ਸਨਮਾਨਹਿਂ ਸਭਿ ਅੰਤਕ ਓਕੂ[10]†। ਅਸ ਬਿਧਿ ਕੋ ਜੋ ਹੈ ਤੁਮ ਪਸੂ। ਗਰ ਮੁਝ ਪਾਵਹੁ ਦੁੱਕ੍ਰਿਤ ਨਾਸ਼ੂ[11]।੨੩। ਕਰਤਿ ਸੂਤ ਕੋ ਗੰਥਨ[12] ਪਾਈ। ਜਲ ਜਾਵਹਿ ਇਹ ਸੰਗ ਨ ਜਾਈ। ਜਾਨਹੁ ਕੱਚਾ ਕਾਜ ਸੰਸਾਰੂ। ਲੋਕ ਦਿਖਾਵਾ ਕਰਤਿ ਗਵਾਰੂ' ॥ ੨੪ ॥ ਸੁਨਿ ਕਰਿ ਬਚ ਹਰਦਯਾਲ ਰਸਾਲਾ। ਪੁਲਕਾਵਲਿ[13] ਤਨ ਹਰਖ ਬਿਸਾਲਾ -ਮੈਂ ਪੂਰਬ ਜੋ ਗਿਰਾ ਉਬਾਚੀ[14]। ਬਿਨ ਸੰਸੈ ਸੋ ਭੀ ਸਭਿ ਸਾਚੀ

[1]ਚੁਗਲੀ [2]ਚੁੱਪ। [3]ਆਦਰ ਕਰੇ। [4]ਪਵਿੱਤ੍ਰ। [5]ਨਿੱਤ ਰਹਿਣ ਵਾਲਾ। [6]ਜਾਣੋ। [7]ਗਲ। [8]ਨਾਸ਼। [9]ਅਨੰਦਤ । [10]ਜਮ ਦੇ ਘਰ। [11]ਪਾਂਪਾਂ ਨੂੰ ਨਾਸ਼ ਕਰਨ ਵਾਲਾ। [12]ਗੰਢਾਂ [13]ਰੋਮ ਖੜੇ ਹੋ ਗਏ। [14]ਕਹੀ। *ਪਾਠਾਂਤ੍ਰ—ਜਾਂਕੇ—।

†ਪਾਠਾਂਤ੍ਰ—ਅੰਤਨ ਲੋਕੂ—ਅਰਥਾਤ ਜਮਲੋਕ।

॥ ੨੫ ॥ ਲਖਿ ਹੈਂ ਵਿਰਲੇ ਬਹੁ ਅਨਜਾਨਾ। ਜਿਹ ਬਚ ਸੁਨਿ ਮਮ ਮਨ ਠਹਿਰਾਨਾ।ਹੌਂ ਸੁ ਕ੍ਰਿਤਾਰਥ ਬੰਸ ਸਮੇਤਾ।ਭਾ ਧਜਮਾਨ ਬ੍ਰਹਮੰਡ ਨਿਕੇਤਾ[1] –॥ ੨੬ ॥ ਅਨਦ ਮਗਨ ਮੁਖ ਬੋਲ ਨ ਆਵਾ। ਸੁਨਨ ਬਚਨ ਮਨ ਰੁਚਿ ਉਪਜਾਵਾ। ਅਨਤੌ[2] ਜਿ ਦ੍ਵਿਜ ਬੈਸ਼ੇ ਸ਼ੁਭ ਨੀਤੀ। ਸੋ ਬੋਲੇ ਲਖਿ ਪਾਛਲ ਰੀਤੀ॥੨੭॥ 'ਭੋ ਬਾਲਕ! ਇਹੁ ਜੱਗ੍ਯ਼ੁਪਵੀਤਾ। ਬੇਦ ਪੰਥ ਮਹਿਂ ਗਿਨ੍ਯੋ ਪੁਨੀਤਾ। ਪਰਮਪਰਾ[3] ਪਾਵਨ[4] ਬਰ ਧਰਮਾ[5]। ਦਿਜ ਬਾਹਜ ਕੋ ਰਾਖਤਿ ਧਰਮਾ ॥ ੨੮ ॥ ਬ੍ਰਹਮਾਦਿਕ ਤੇ ਇਹ ਚਲਿ ਆਵਾ। ਸਨਕ ਸਨੰਦਨ ਸਭਿ ਪਹਿਰਾਵਾ। ਜੋ ਹਮ ਕੀਨੀ ਉਕਤਿ ਨਵੀਨਾ। ਪੇਲੋ ਇਹ ਤੌਂ ਸੁਮ-ਤਿ ਪ੍ਰਬੀਨਾ! ॥੨੯॥ ਚਲਹੁ ਬਾਲ! ਪਾਛਲ ਕੁਲ ਚਾਲੀ। ਕਿਉਂ ਤੁਮ ਸਭਿ ਤੇ ਚਹਹੁ ਨਿਰਾਲੀ'[6]। ਸੁਨਿ ਸ਼੍ਰੀ ਨਾਨਕ ਬਚ ਦ੍ਵਿਜਬਰ ਕਾ। ਬੋਲੇ ਤਿਹ ਮਤਿ ਕਰਤਨੌ ਤੁਰਕਾ[7] ॥ ੩੦ ॥

> ਸ੍ਰੀ ਮੁਖਵਾਕ–ਚਉਕੜਿ ਮੁਲਿ ਅਣਾਇਆ ਬਹਿ ਚਉਕੈ ਪਾਇਆ ॥
> ਸਿਖਾ ਕੰਨਿ ਚੜਾਈਆ ਗੁਰੁ ਬ੍ਰਾਹਮਣੁ ਥਿਆ ॥ ਓਹੁ ਮੁਆ ਓਹੁ ਝੜਿ
> ਪਇਆ ਵੇਤਗਾ ਗਇਆ ॥

ਚੌਪਈ ॥ 'ਅਸਬਿਧਿ ਕੋ ਦਿਜ ਦੇਹੁ ਜਨੇਊ ॥ ਚੌਕੜ[8] ਬਿਕਤਿ ਮੋਲ-ਲਿਯ ਤੇਊ। ਅਗਨਿ ਸੰਗ[9] ਜਰਿ ਗਯੋ ਜਗ ਮਾਂਹੀ। ਜਹਿਂ ਕਾਰਜ ਤਹਿਂ ਨਿਬਹਯੋ ਸੁ ਨਾਂਹੀ ॥ ੩੧ ॥ ਜੋ ਆਗੇ ਨਹਿਂ ਕਾਰਜ ਆਵਾ। ਸੋ ਪਾਯੋ ਜਗ ਕੋ ਦਿਖਰਾਵਾ। ਮਮ ਸੰਸਾਰ ਸੋਂ ਨਾਹੀ ਕਾਜੂ। ਤਿੰਹ ਕੀ ਕਿਉਂ ਕਰਿਹੌਂ ਉਰ ਲਾਜੂ॥ ੩੨ ॥ ਸੰਗ ਨ ਤਗ[9] ਜਬ ਜਮ ਗਹਿ ਕੂਟਾ। ਤਹਾਂ ਨਾਮ ਹੋਯੋ ਤਗਾਤੂਟਾ। ਕੀਨਿ ਸੁ ਕੂਰੀ ਚੋਰੀ ਜਾਰੀ। ਯਾਂਤੇ ਮਿਲੀ ਯਾਤਨਾ[10] ਭਾਰੀ ॥ ੩੩ ॥ ਤਾਂਤੇ ਸੱਤਿਨਾਮੁ ਕਰਤਾਰਾ। ਜਪਹੁ ਤਾਂਹਿ ਹੁਇ ਜਗ ਨਿਸਤਾਰਾ। ਦੋਨੋਂ ਲੋਕ ਵਿਖੇ ਰਹਿ ਸੰਗਾ। ਨਿਸ ਦਿਨ ਸਿਮ-ਰਹੁ ਸੰਗ ਉਮੰਗਾ' ॥ ੩੪ ॥ ਦਿਜ ਬਾਹਜ ਕੀ ਭੀਰ[11] ਸੁ ਭੂਰੀ[12]। ਸੁਨਿ ਬਚ ਬਿਸਮੈਤਾ[13] ਉਰ ਪੂਰੀ। ਕੋਊ ਨ ਉੱਤਰ ਦੇਨਿ ਸਮਰਥਾ।ਸੱਤਿ ਬਾਤ ਕਿਮ ਕਹੈਂ ਬਿਅਰਥਾ॥ ੩੫ ॥ ਪੁਨ ਤਿਹ ਕਾਲ ਜੁ ਕਾਲੂ ਗਤਾਤੀ[14]।

---

[1]ਬ੍ਰਹਮੰਡ ਦਾ ਜੋ ਘਰ ਅਰਥਾਤ ਆਸ਼ਰਾ (ਭਾਵ ਗੁਰੂ ਜੀ ਮੇਰੇ ਜਜਮਾਨ ਹੋ ਗਏ) ਹਨ। [2]ਹੋਰ। [3]ਮੁੱਢ ਤੋਂ। [4]ਪਵਿੱਤ੍ਰ। [5]ਸ੍ਰੇਸ਼ਟ ਧਰਮ। [6]ਤਾਂ ਇਹ (ਬੇਸ਼ਕ) ਹਟਾ ਦਿਓ। [7]ਖੰਡਨ। [8]ਚਾਰ ਕੌਡਾਂ ਦਾ। [9]ਜੰਞੂ। [10]ਤਾੜਨਾ। [11]ਭੀੜ। [12]ਬਹੁਤੀ। [13]ਅਚਰਜਤਾਈ। [14]ਸਨਬੰਧੀ।

ਸੋ ਬੋਲੇ ਨਿਜ ਬਾਤ ਸੁਹਾਤੀ।'ਸੁਨੀਏ ਸ਼੍ਰੀ ਨਾਨਕ ਪਰਬੀਨਾ।ਤੋਰ[1] ਅਤ-ਰਕ ਗਿਰਾ[2] ਰਸ ਭੀਨਾ॥ ੩੬ ॥ ਤਦਪਿ ਜੁ ਤਵ ਪਿਤ ਖਰਚਯੋ ਦਰਬਾ। ਜੱਗ੍ਯੁਪਵੀਤ ਹੇਤੁ ਲਖਿ ਸਰਬਾ। ਨਹਿਂ ਪਹਿਰਹੁ ਤਬ ਹੋਇ ਅਕਾਜੂ[3]। ਜੋ ਤੁਮਰੇ ਪਿਤ ਕੀਨਿ ਸਮਾਜੂ॥ ੩੭ ॥ ਦਿਜ ਬਾਹਜ ਸਭਿ ਤੁਮ ਘਰ ਆਵਾ। ਪਹਿਰਹੁ ਜੰਞੂ ਜਗਤ ਸੁਹਾਵਾ। ਜੋ ਨਿਜ ਕੁਲ ਕੀ ਚਲਹਿ ਨ ਚਾਲੇ। ਜਾਤਿ ਪਾਤਿ ਤਿਹ ਕਰੈ ਨਿਰਾਲੇ॥੩੮॥ ਨਰ ਸੰਪੂਰਨ ਅਰੁ ਪਰ-ਵਾਰੂ।ਹਰਖੈਂ ਉਰ ਕਰਿ ਰਹੁ ਗਰ[4] ਧਾਰੂ[5]।ਨਾਤਰ[6] ਸਭ ਕੌ[7] ਬਧਯੋ ਹੁਲਾਸਾ। ਮਿਟ ਜੈ ਹੈ ਮਨ ਹੋਇ ਉਦਾਸਾ॥ ੩੯ ॥ ਏਕ ਵਾਰ ਗਰ ਪਾਇ ਜਨੇਊ। ਪੁਨ ਕਰੀਏ ਇੱਛਾ ਉਰ ਜੇਊ'। ਅਸ ਸੁਨਿ ਕਰਿ ਗਨਾਤਿਨਿ ਕੇ ਬੈਨਾ। ਪੁਨ ਬੋਲੇ ਸ੍ਰੀ ਪੰਕਜ ਨੈਨਾ॥ ੪੦ ॥

ਸ੍ਰੀ ਮੁਖਵਾਕ—ਮ: ੧ ॥ ਲਖ ਚੋਰੀਆ ਲਖ ਜਾਰੀਆ ਲਖ ਕੂੜੀਆ ਲਖ ਗਾਲਿ ॥ ਲਖ ਠਗੀਆ ਪਹਿਨਾਮੀਆ ਰਾਤਿ ਦਿਨਸੁ ਜੀਅ ਨਾਲਿ ॥ ਤਗੁ ਕਪਾਹਹੁ ਕਤੀਐ ਬਾਮ੍ਹਣੁ ਵਟੇ ਆਇ ॥ ਕੁਹਿ ਬਕਰਾ ਰਿੰਨ੍ਹਿ ਖਾਇਆ ਸਭੁ ਕੋ ਆਖੈ ਪਾਇ ॥ ਹੋਇ ਪੁਰਾਣਾ ਸੁਟੀਐ ਭੀ ਫਿਰਿ ਪਾਈਐ ਹੋਰੁ ॥ ਨਾਨਕ ਤਗੁ ਨ ਤੁਟਈ ਜੇ ਤਗਿ ਹੋਵੈ ਜੋਰੁ ॥ ੨ ॥

ਚੌਪਈ ॥ 'ਲੋਕਾਰੀਤ ਜੁ ਜੱਗ੍ਯੁਪਵੀਤਾ। ਹੋਤਿ ਪੁਰਾਤਨ ਤੂੰਟਤਿ ਨੀਤਾ। ਬਹੁਰ ਬਹੁਰ ਲੇ ਅਵਰ ਸੁ ਪਾਵਾ। ਜਗ ਮਿੱਥ੍ਯਾ ਤਸ ਬਨਯੋ ਬਨਾਵਾ ॥ ੪੧ ॥ ਜੇਕਰਿ ਹੋਵਹਿ ਜੋਰ ਜਨੇਊ। ਮੁਝ ਗਰ ਦੀਜੈ ਭਗਨ ਨ[8] ਜੇਊ। ਮਨ ਕੁਬਾਸ਼ਨਾਂ ਨਾਸਹਿ ਰਾਸੀ[9]। ਜਿਹਤੇ ਪਦ ਪ੍ਰਾਪਤਿ ਅਬਿਨਾਸ਼ੀ' ॥ ੪੨ ॥ ਅਸਬਿਧਿ ਸ੍ਰੀ ਨਾਨਕ ਗਤਿਦਾਨੀ। ਉਪਦੇਸ਼ਨਿ ਕੀ ਉਚਰਤਿ ਬਾਨੀ। ਬਚਨ ਬਦਤਿ ਬਿੱਪ੍ਰਨ ਬਰਿਆਈ[10]। ਜੱਗ੍ਯੁਪਵੀਤ* ਦਿਯੋ

---

[1]ਆਪਦੀ। [2]ਸੱਚੀ ਬਾਣੀ। [3]ਬਿਰਥਾ। [4]ਗਲੇ ਵਿਚ। [5]ਧਾਰਨ ਕਰਕੇ। [6]ਨਹੀਂ ਤਾਂ। [7]ਸਾਕਾਂ ਦੇ। [8]ਟੁੱਟੇ ਨਹੀਂ। [9]ਸਭ ਨਾਸ਼ ਕਰੇ। [10](ਗੁਰੂ ਜੀ ਦੇ) ਬਚਨ ਕਰਦਿਆਂ ਬ੍ਰਾਹਮਣਾਂ ਨੇ ਮੱਲੋ ਮੱਲੀ।

*ਸਤਿਗੁਰੂ ਜੀ ਦਾ ਜੰਞੂ ਬਾਬਤ ਜੋ ਖ਼ਯਾਲ ਹੈ ਸ੍ਰੀ ਮੁਖਵਾਕਾਂ ਤੋਂ ਪ੍ਰਗਟ ਹੋ ਰਿਹਾ ਹੈ। ਕਵਿ ਜੀ ਦਾ ਆਪਣਾ ਖਿਆਲ ਆਪ ਜੀ ਦੇ 'ਦਿਜ ਦੰਭਨ ਕੋ ਕੀਨ ਨਿਕਦਨਾ।' (ਅੰਕ ੪੪) ਦੀ ਇਸ ਤੁਕ ਵਿੱਚ ਪ੍ਰਗਟ ਹੈ। ਜ਼ਬਰਦਸਤੀ ਧਾਗਾ ਗਲ ਪਾਕੇ ਆਪੇ ਖੁਸ਼ੀ ਮਨਾ ਲੈਣੀ ਇਹ ਗਲ ਲੋਕਾਂ ਦੀ ਹੈ। ਗੁਰੂ ਜੀ ਦੀ ਇਸ ਵਿਚ ਸੰਮਤੀ ਨਹੀਂ ਆ ਜਾਂਦੀ।

ਵਿਸ਼ੇਸ਼ ਵਿਚਾਰ ਲਈ ਵੇਖੋ ੫੭ਵੇਂ ਅਧ੍ਯਾਯ ਦੇ ੨੩ ਅੰਗ ਦੀ 'ਕਉਤਕ ਹਿਤ ਯਹ ਰੂਪ ਬਨਾਏ' ਦੀ ਟੂਕ।

ਪਹਿਰਾਈ ॥ ੪੩ ॥ ਭੂਸ਼ਨ ਭਏ ਤਬਹਿ ਸੁਖ ਸਦਨਾ। ਦਿਜ ਦੰਭਨ ਕੋ ਕੀਨ ਨਿਕਦਨਾ। ਤਿਹ ਛਿਨ ਹਰਖਯੋ ਉਰ ਪਰਵਾਰੂ। ਸਭਿ ਕੇ ਮਨ ਤੇ ਮਿਟਾ ਖਭਾਰੂ[1]॥੪੪॥ਬਚਨ ਸੁਨਨਿ ਕੀ ਦਿਜ ਹਰਦਯਾਲੂ। ਵਡ ਲਾਲਸ ਬੋਲਯੋ ਤਿਹਕਾਲੂ। 'ਊਚ ਕਰਮ ਤੇ ਗਿਰਾ ਉਬਾਚੀ[2]। ਰਿਦੇ ਸ਼ੁੱਧ ਕੋ ਇਹ ਸਭਿ ਸਾਚੀ ॥ ੪੫ ॥ ਜੋ ਜਗ ਕਾਨ ਸਿੰਖਲਾ[3] ਸੰਗਾ। ਵਰਣ ਧਰਮ ਕਰਿ ਸਕੈਂ ਨ ਭੰਗਾ। ਪੁਨ ਨਿਜ ਮਤਿ ਕੋ ਜੱਗਯੁਪਵੀਤਾ। ਉਚਰਹੁ ਬਚਨ ਜੁ ਹੋਤਿ ਪੁਨੀਤਾ ॥ ੪੬ ॥ ਸੁਨਹਿੰ ਸਭਿਹਿ ਦਿਜ ਬਾਹਜ ਜਾਤੀ। ਜੋ ਅਤੂਟ ਰਹਿ ਸਦਾ ਸੰਗਾਤੀ[4]'। ਸੁਨਤਿ ਸ਼੍ਰੋਨ ਅਰਬਿੰਦ[5] ਬਿਲੋਚਨ[6] ਬੋਲੇ ਬਾਨੀ ਬੰਧ ਬਿਮੋਚਨ[7] ॥ ੪੭ ॥

ਸ੍ਰੀ ਮੁਖਵਾਕ ॥ ਮਃ ੧ ॥ ਨਾਇ ਮੰਨਿਐ ਪਤਿ ਊਪਜੈ ਸਾਲਾਹੀ ਸਚੁ ਸੂਤੁ ॥ ਦਰਗਹ ਅੰਦਰਿ ਪਾਈਐ ਤਗੁ ਨ ਤੂਟਸਿ ਪੂਤ ॥ ੩ ॥

ਚੌਪਈ ॥ 'ਜਿਨ ਅਸ ਪਾਯੋ ਜੱਗਯੁਪਵੀਤਾ। ਸੋ ਸਭਿ ਥਾਨ ਵਿਖੈ ਨਿਰ-ਭੀਤਾ। ਜਹਾਂ ਜਾਇ ਤਹਿਂ ਆਦਰ ਪਾਵਾ। ਸਭਿ ਸ਼ੋਭਾ ਸੰਯੁਤ ਜਸੁ ਛਾਵਾ ॥ ੪੮ ॥ ਭੁਗਨ ਨ ਹੋਇ[8] ਸੰਗ ਰਹਿ ਸੋਊ। ਭਾਗ ਜਗੇ ਤੇ ਪਹਿਰਹਿ ਕੋਊ ॥ ਕਾਮ ਕ੍ਰੋਧ ਮਨ ਕੀਨਿ ਮਲੀਨਾ। ਸਿਮਰ ਨਾਮ ਕੋ ਜਿਨ ਸੁਚਿ[9] ਕੀਨਾ* ॥ ੪੯ ॥ ਤਿਨਹਿ ਉਚਿਤ[10] ਇਹੁ ਯੱਗਯੁਪਵੀਤਾ। ਲੋਕ ਕਾਨ ਤੇ ਸੋ ਵਿੱਪ੍ਰੀਤਾ[11]' ॥ ਸੁਨਿ ਹਰਿਦਯਾਲ ਸੁ ਅਸ ਉਪਦੇਸ਼ਾ। ਰਿਦੈ ਧਾਰਿ ਲਿਯ ਲਖਿ ਸਗਤੇਸ਼ਾ ॥ ੫੦ ॥'ਧੰਨ ਧੰਨ ਪੁਨ ਧੰਨ' ਵਖਾਨਹਿ। 'ਆਪਨ ਗਤਿ ਤੁਮ ਆਪਹਿ ਜਾਨਹਿ'। ਅਵਰ ਨ ਕਾਹੂੰ ਮਹਿਮਾ ਜਾਨੀ। ਇਕ ਪ੍ਰੋਹਤ ਭਾ ਹਤਿ ਅ[illegible]ਮਾਨੀ ॥ ੫੧ ॥ ਜਿਹ ਪਰ ਕਰਹਿੰ ਹੇਰਿ ਕਰਿ ਕਰੁਨਾ। ਤਾਹੂ ਕੋ ਹਰਿਹੀ ਭਵ ਮਰਨਾ[12]। ਤਿਹ ਛਿਨਿ ਕਾਲੂ ਬਚਨ ਉਚਾਰਾ। 'ਅਬ ਭੋਜਨ ਭਾ ਸਗਰੋ ਤਯਾਰਾ ॥ ੫੨ ॥ ਦਿਜ ਜੂ ! ਉਠਉ ਪਾਂਤਿ[13] ਬੈਸਾਵਹੁ। ਤਜਿ ਬਿਲੰਬ ਨਿਜ ਭੋਜਨ ਖਾਵਹੁ'। ਸੁਨਿ ਸਭਿ ਦਿਜ ਉਠਿ ਚੀਰ[14] ਉਤਾਰੇ। ਕਰਿ ਪੰਕਤਿ ਬੈਸੇ ਇਕ ਸਾਰੇ[15]† ॥ ੫੩ ॥ ਛੱਤ੍ਰੀ ਸਭਿ

---

[1]ਖੋ[illegible]। [2]ਕਹੀ। [3]ਬੇੜੀ, ਸੰਗਲ, ਬੰਧਨ। [4]ਸੰਗ। [5-6]ਕਵਲ ਅੱਖਾਂ ਵਾਲੇ। [7]ਬੰਧਨਾਂ ਦੇ ਨਾਸ਼ [illegible]। [8]ਤੁੱਟਦਾ ਨਹੀਂ। [9]ਪਵਿਤਰਤਾ। [10]ਜੋਗ। [11]ਉਲਟ। [12]ਜਨਮ ਮਰਨ। [13]ਪੰਗਤ। [14]ਕਪੜੇ। [15] ਇਕੋ ਜੇਹੀ। *ਪਾਠਾਂਤ੍ਰ—ਸਿਮਰ ਨਾਮ ਕੋ ਨਿਸਚਿਤ ਕੀਨਾ।

†ਪਾਠਾਂਤ੍ਰ—ਇਕ ਬਾਰੇ—।

ਬੁਲਾਇ ਨਿਜ* ਗ੍ਯਾਤੀ[1]। ਬਨ ਬੈਠੇ ਸੋ ਪਾਂਤਿ ਸੁਹਾਤੀ । ਅਨਿਕ ਭਾਂਤਿ
ਪਾਤ੍ਰਨ[2] ਧਰਿ ਆਗੇ । ਸੂਪਕਾਰ[3] ਤਬ ਪਰੁਸਨਲਾਗੇ[4] ॥ ੫੪ ॥ ਪਾਇਸੁ[5]
ਸਿਤਾ[6] ਘ੍ਰਿੱਤਿ ਬਿਧਿ ਸੰਗਾ । ਸਪਦ[7] ਪਰੁਸਗੇ[8] ਸੰਗ ਉਮੰਗਾ । ਸੂਖਮ
ਓਦਨ[9] ਬਰੇ[10] ਪਕੌਰੇ । ਮਰਚ ਧਨਿਯ ਸੋਂ ਦਧਿ ਮਹਿਂ ਬੋਰੇ[11] ॥ ੫੫ ॥
ਸੂਪ[12] ਬਨੀ ਬਰ[13] ਅਨਿਕ ਪ੍ਰਕਾਰ॥ ਖਾਨ ਪੁਰਾ[14] 'ਹਰਿਨਾਮ' ਉਚਾਰ॥
ਸ੍ਵਾਦ ਸੰਗਿ ਸਭਿ ਅਚਵਨਿ ਕੀਨੋ। ਪੁਨ ਪਨਵਾਰੇ[15] ਕੀਨਿ ਚਬੀਨੋ॥੫੬॥
ਦੀਨ ਦੱਛਨਾ ਦ੍ਵਿਜ ਸਨਮਾਨੇ । ਬਹੁਰ ਬਿਸਰਜਨ[16] ਹੋਇ ਪਯਾਨੇ। ਦ੍ਵਿਜ
ਹਰਿਦ੍ਯਾਲ ਚਹਿਤਿ ਸੋ ਪਾਵਾ । ਨਾਮ ਲਗੀ ਲਿਵ ਪ੍ਰੇਮਹਿ ਛਾਵਾ ॥ ੫੭ ॥
ਜੱਗ੍ਯਨੁਪਵੀਤ ਪਾਵਨੀ ਗਾਥਾ॥ਸੁਨਹਿ ਸੁਨਾਵਹਿ ਜੋ ਹਿਤ ਸਾਥਾ । ਭਗਨ
ਜੰਞੂ ਕੋ ਦੋਖ ਨ ਲਾਗਹਿ। ਪੁਨ ਸ੍ਰੀ ਗੁਰੂ ਕੇ ਪਗ ਅਨੁਰਾਗਹਿ† ॥ ੫੮ ॥
ਦੋਹਰਾ ॥ ਗ੍ਯਾਤੀ ਛੱਤ੍ਰੀ ਅਪਰ ਜੇ ਬਿੱਪ੍ਰ ਜਿ ਪ੍ਰੋਧਾ ਸਾਥ । ਉਸਤਤਿ ਉਚ-
ਰਤਿ ਸਦਨ ਗੇ ਜੋ ਗੁਰ ਦੀਨਾਨਾਥ ॥ ੫੯ ॥ ਇਤਿ ਸ੍ਰੀ ਗੁਰਨਾਨਕ ਪ੍ਰਕਾਸ਼ ਗ੍ਰੰਥੇ
ਪੂਰਬਾਰਧੇ 'ਬ੍ਰਹਮਸੂਤ੍ਰ‡ ਪਾਵਨ' ਪ੍ਰਸੰਗ ਬਰਨਨੰ ਨਾਮ ਨਵਮੋ ਧ੍ਯਾਇ ॥ ੯ ॥

## ੧੦. [ਅਰਦਾਸ । ਗਊਆਂ ਚਾਰਨਾ । ਖੇਤ ਹਰਿਆ ਕਰਨਾ]

ਸ੍ਵੈਯਾ ॥ ਬਰ ਆਨਨ ਤੇ ਬਰ ਦੇਹੁ ਗੁਰੂ ! ਬਰ ਗ੍ਰੰਥ ਸਪੂਰਨ ਹੋਇ ਅਬੈ ।
ਬਲਿ ਜਾਇ ਕਵੀ ਤੁਮਰੋ ਬਲਪਾਇ ਕਰੋਂ ਕਾਵਿਤਾ ਸ਼ੁਭ ਛੰਦ ਸਬੈ ।
ਬਲਹੀਨ ਕਰੋ ਬਿਘਨਾ ਸਭਿ ਹੀ ਗੁਰੁ ਕੀਰਤਿ ਗ੍ਰੰਥ ਸੁ ਹੋਇ ਤਬੈ ।
ਬਿਘਨਾਤਮ ਰੂਪ ਅਮਾਵਸ਼ ਕੋ ਯਹਿ ਗ੍ਰੰਥ ਦੁਤੀ ਦੁਤਿ ਚੰਦ§ਫਬੈ ॥੧॥

[ ਬਰ=ਸ੍ਰੇਸ਼ਟ [ਸੰਸ:, ਵਰ]। ਆਨਨ=ਮੂੰਹ।
ਬਰ=ਅਸੀਸ। ਸਫਲਤਾ ਦੀ ਦਾਤ।
ਬਰ=ਚਾਹਿਆ ਹੋਇਆ, ਵਾਂਛਤ । [ਸੰਸ:, ਬਰੰ=ਵਾਂਛਤ । ਧਾਤੂ
'ਬ੍ਰੀ'=ਚੁਣਨਾ। ਵ੍ਰ=ਇੱਛਾ ਕਰਨੀ।]
ਅਬੈ=ਹੁਣੇ, ਪਰ ਮੁਰਾਦ ਛੇਤੀ ਤੋਂ ਹੈ। ਬਲਿਜਾਇ=ਬਲਿਹਾਰ ਜਾਵੇ । ]

---

[1]ਸਨਬੰਧੀ। [2]ਭਾਂਡੇ (ਅ) ਪੱਤਲਾਂ। [3]ਲਾਂਗਰੀ। [4]ਪ੍ਰੋਸਣ ਲਗੇ। [5]ਖੀਰ। [6]ਖੰਡ। [7]ਛੇਤੀ। [8]ਪਰੋਸੇ ਗਏ। [9]ਬ੍ਰੀਕ ਚਾਵਲ। [10]ਵੜੇ। [11]ਦਹੀਂ ਵਿਚ ਡੋਬੇ ਹੋਏ। [12]ਰਸੋਈ। [13]ਚੰਗੀ। [14]ਖਾਣ ਤੋਂ ਪਹਿਲਾਂ। [15]ਪਾਨਾਂ ਦੇ ਬੀੜੇ। [16]ਵਿਦਾ।

*ਪਾਠਾਂਤ੍ਰ ਦੋ ਹਨ—ਬਹੁ—ਘਰ। †ਮੁਰਾਦ ਇਹ ਹੈ ਕਿ ਇਹ ਪ੍ਰਸੰਗ ਦੇ ਸੁਣਨ ਸੁਣਾਉਣ ਵਾਲੇ ਨੂੰ ਜੰਞੂ ਦੀ ਲੋੜ ਨਹੀਂ, ਉਨ੍ਹਾਂ ਨੂੰ ਗੁਰੂ ਚਰਨਾ ਦਾ ਪ੍ਰੇਮ ਮਿਲੇਗਾ।

‡ਪਾਠਾਂਤ੍ਰ—ਬ੍ਰਹਮਨ ਜਨੇਊ। §ਪਾਠਾਂਤ੍ਰ—ਇੰਦੂ।

ਬਲ ਪਾਇ=ਤਾਕਤ ਪਾਕੇ, ਬਲ ਲੈਕੇ।
ਸੁ=ਸੁਹਣੀ ਤਰ੍ਹਾਂ। ਤਬੈ=ਤਦ । ਵਿਘਨਾਤਮ=ਵਿਘਨ ਜਿਸਦਾ ਸਰੂਪ ਹੈ, ਵਿਘਨ । (ਅ) ਵਿਘਨਾ+ਤਮ=ਵਿਘਨ ਰੂਪ ਹਨੇਰਾ । ਵਿਘਨਾਂ ਦੇ ਹਨੇਰੇ ਰੂਪ ਵਾਲੀ (ਮੱਸਜਾ)।
ਅਮਾਵਸ਼=ਜਿਸ ਰਾਤ ਚੰਦ੍ਰਮਾਂ ਮੂਲੋਂ ਨਹੀਂ ਨਿਕਲਦਾ, ਮੱਸਿਆ ।
ਦੁਤੀ=ਦੂਜ ਦੀ ਥਿਤ । ਜਿਸ ਦਿਨ ਲੋਕ ਚੰਦ ਚਾਹ ਕੇ ਵੇਖਦੇ ਹਨ, ਪਹਿਲਾ ਦਿਨ ਚੰਦ ਚੜ੍ਹਨ ਦਾ।
ਦ੍ਯੁਤਿ=ਸ਼ੋਭਾ। ਸ਼ੋਭਾ ਵਾਲਾ । [ਸੰਸ:, ਦਯੁਤਿ=ਚਾਨਣਾ, ਪ੍ਰਕਾਸ਼ ।]

**ਅਰਥ**—ਹੇ ਗੁਰੂ ! ਅਪਨੇ ਸ੍ਰੇਸ਼ਟ ਮੁਖਾਰਬਿੰਦ ਤੋਂ (ਮੈਨੂੰ) ਵਰ ਦਿਓ ਕਿ (ਇਹ ਮੇਰਾ) ਵਾਂਛਿਤ ਗ੍ਰੰਥ ਛੇਤੀ ਸੰਪੂਰਣ ਹੋਵੇ।

(ਆਪ ਤੋਂ) ਸਦਕੇ ਜਾਵੇ (ਇਹ) ਕਵੀ । (ਹਾਂ ਕੇਵਲ) ਆਪਦਾ ਬਲ ਪ੍ਰਾਪਤ ਕਰਕੇ ਸੁਹਣਿਆਂ ਛੰਦਾਂ ਵਿਚ (ਇਹ) ਸਾਰੀ ਕਵਿਤਾ (ਮੈਂ) ਰਚਾਂ ।

(ਇਸ ਕੰਮ ਵਿਚ ਅੱਗੇ ਆਉਣ ਵਾਲੇ) ਸਾਰੇ ਵਿਘਨਾਂ ਨੂੰ ਬਲਹੀਨ ਕਰ ਦਿਓ, ਤਾਂ ਜੋ ਗੁਰੂ ਕੀਰਤੀ ਦਾ (ਇਹ) ਗ੍ਰੰਥ (ਛੇਤੀ ਤੇ) ਸੋਹਣੀ ਤਰ੍ਹਾਂ (ਸੰਪੂਰਣ) ਹੋਵੇ।

ਅਤੇ ਵਿਘਨਾਂ ਦੇ ਹਨੇਰੇ ਰੂਪ ਵਾਲੀ ਅਮੱਸਜਾ ਨੂੰ ਇਹ ਗ੍ਰੰਥ ਦੂਜ ਦਾ ਸ਼ੋਭਾ ਵਾਲਾ ਚੰਦ੍ਰਮਾ (ਹੋਕੇ) ਫਬੇ।

ਸ੍ਰੀ ਬਾਲਾ ਸੰਧੁਰੁ ਵਾਚ ॥ ਦੋਹਰਾ ॥ ਤਿਹ ਪਾਛੇ ਸ੍ਰੀ ਸਤਿਗੁਰੂ ਕਰਿ ਬਹੁ ਅਪਨ ਦੁਰਾਵ[1]। ਮੱਤਿ[2] ਸੁਭਾਵ ਅਨੰਦ ਮਹਿ ਕਰਹਿਂ ਨ ਕਛੁ ਲਖਾਵ ॥ ੨ ॥ ਚੌਪਈ॥ਉਦਾਸੀਨ ਬ੍ਰਿਤਿ ਰਹੈਂ ਅਰੂਢਾ[3]।ਜਾਂਤੇ ਲਖਿ ਨ ਸਕਹਿ ਨਰ ਮੂਢਾ[4]। ਹੋਰਨ ਹੇਤੁ ਨ ਖੋਲਹਿ ਨੈਨਾ। ਚੰਚਲ ਅਧਰ ਨ ਕਰਿ ਹਿਤ ਬੈਨਾ[5]॥ ੩॥ ਸਹਿਜ ਸੁਭਾਇਕ ਕ੍ਰਿਆ ਰਿਖੀਕੇ[6]। ਹੋਇ ਤ ਹੁਇ[7] ਨਤੁ[8] ਥਿਰੁ[9] ਬਿਧਿ ਨੀਕੇ। ਅੰਤਰ ਮੁਖੀ ਬ੍ਰਿੱਤਿ ਦਿਨ ਰੈਨਾ। ਕਰਿ ਰਾਖੀ ਸ੍ਰੀ ਪੰਕਜ ਨੈਨਾ ॥ ੪ ॥ ਜਗਤ ਅਸਾਰ ਖੇਲ ਜਿਵ ਸਿਸੁ ਕੋ। ਅਸ ਲਖਿ ਕਰਹਿਂ ਨ ਕਾਂਖ੍ਯਾ[10] ਕਿਸੁ ਕੀ।ਨਰ ਨਾਰੀ ਭਾਖਹਿਂ ਅਸ ਰੀਤੀ।ਕਾਲੂ ਸੁਤ ਕੀ ਮਤਿ ਬਿੱਪ੍ਰੀਤੀ[11] ॥੫॥ਆਗੇ ਕਹਿਤਿ ਬੈਨ ਗੁਨ ਸਾਲੀ।ਕਿਧ ਤੂਸ਼ਨ[12] ਅਬ ਕੌਨ ਕੁਚਾਲੀ। ਛੀਠ[13]ਲਗੀ ਨਰ ਨਾਰਿਨ ਕੇਰੀ।ਜਿਹ ਮਸਤਾਨੀ ਤੌਰ ਘਨੇਰੀ॥੬॥ ਭੂਤ ਪ੍ਰੇਤ ਕੀ ਭਈ ਕਿ ਛਾਯਾ।ਸੁਨਨਿ ਕਹਿਨ ਜਿਨ ਸਭਿ ਬਿਸਰਾਯਾ।ਕਛੁਕ

[1]ਛੁਪਾਉ। [2]ਮਸਤ। [3]ਟਿਕੇ ਹੋਏ। [4]ਮੂਰਖ। [5]ਹੋਠਾਂ ਨੂੰ ਬਚਨ ਕਹਿਣ ਵਾਸਤੇ ਚੰਚਲ ਨਹੀਂ ਕਰਦੇ, ਭਾਵ ਚੁਪ ਰਹਿੰਦੇ ਹਨ । [6]ਇੰਦ੍ਰੀਆਂ ਦੀ। [7]ਹੋ ਜਾਵੇ ਤਾਂ ਹੋ ਜਾਵੇ । [8]ਨਹੀਂ ਤਾਂ । [9]ਟਿਕੀਆਂ ਰਹਣ। [10]ਇੱਛਾ। [11]ਉਲਟੀ ਹੋ ਗਈ ਹੈ। [12]ਚੁੱਪ। [13]ਨਜ਼ਰ।

ਦਿਵਸ ਬੀਤੇ ਅਸ ਰੀਤੀ। ਏਕ ਸਮੈ ਕਾਲੂ ਕਰਿ ਪ੍ਰੀਤੀ॥੭॥ ਅੰਕਬਿਸਾਇ ਸੀਸ ਕਰ ਫੇਰਾ॥ ਸੂੰਘਤਿ[੧] ਮਸਤਕ ਅਨੰਦ ਘਨੇਰਾ। ਹੇਰਿ ਤਾਤ ਕੋ ਰਿਦੈ ਬਿਚਾਰਾ।–ਮਤਿ[੨] ਪਰਕਾਸ਼ਹਿ ਕਰਤਨੋ ਕਾਰਾ॥੮॥ ਯਾਂਤੇ ਕਾਰ ਕਰਾਉਂ ਜਿ ਥੋਰੀ। ਸਨੈਸਨੈ[੩] ਪਰਚੈ ਸਭਿ ਠੌਰੀ–। ਅਸਬਿਧਿ ਲਖਿ ਕਾਲੂ ਮੁਖ ਭਾਖੀ[੪]।'ਗੋ[੫] ਮਹਿਖੀ[੬] ਚਾਰਹੁ ਕਰਿ ਰਾਖੀ॥ ੯॥ ਏਕ ਆਤਮਜ[੭] ਹਮਰੇ ਧਾਮੂ। ਕਿਹ ਬਿਧਿ ਸਰੈ ਕਰੇ ਬਿਨ ਕਾਮੂ। ਬੈਸਨੋ ਤਾਤ! ਬਿਤੀਤਹਿ ਨਾਂਹੀ। ਕਰਹੁ ਕਾਰ ਨਿਜ ਮਨ ਪਰਚਾਹੀ॥੧੦॥ ਸਦਾ ਉਦਾਸ ਰਹੇ ਮਨ ਤੇਰੋ। ਪਰਚਹੁ ਪੁਨ ਹੁਇ ਛੀਰ[੮]ਬਧੇਰੋ॥ਦਾਸ[੯] ਚਰਾਵਤਿ ਰੀਤਿ ਬਿਗਾਰੀ। ਹਰਿਤ[੧੦] ਤ੍ਰਿਣਨ ਤੁਮ ਆਨਹੁ ਚਾਰੀ'॥੧੧॥ ਕਹਨੋ ਪ੍ਰੀਤਿ ਸੋਂ ਕਰਤਿ ਦੁਲਾਰਾ॥ਸੁਨਿ ਸ੍ਰੀ ਨਾਨਕ ਭੇ ਅਨੁਸਾਰਾ॥ਕਹਤਿ'ਪਿਤਾਜੀ ਭੋਰ ਸਿਧਾਊਂ[੧੧]। ਤੁਮ ਰਜਾਇ ਤੇ ਚਾਰਲਿਆਊਂ'॥੧੨॥ਅਸਿ ਕਹਿ ਰੈਨ[੧੨] ਬਿਖੈ ਪਰਿ ਸੋਏ। ਜਿਨ ਦਾਸਨ ਕੇ ਬੰਧ ਬਿਗੋਏ[੧੩]। ਸ੍ਰੀ ਨਾਨਕ ਅਰਨੋਦਯ[੧੪]* ਜਾਗੇ। ਗੋ ਮਹਿਖੀ ਚਾਰਨ[੧੫] ਅਨੁਰਾਗੇ॥੧੩॥ ਨਿਜ ਹਾਥਨ ਦਾਮਨ[੧੬] ਤੇ ਖੋਲੀ ਹਾਂਕਤਿ ਚਲੇ ਇਕਤ੍ਰਕਰਿ ਟੋਲੀ॥ਲਏ ਲਸ਼ਟਕਾ[੧੭] ਦੇਤਿ ਹੰਗੂਰਾ॥ਚਾਰਤਿ ਹਰਿਤ[੧੮]ਤ੍ਰਿਣਨ[੧੯] ਸੁਖਪੂਰਾ[੨੦]†॥੧੪॥ਮਨਹੁ ਗੁਪਾਲ ਜੁ ਪਾਛਲ[੨੧]ਨਾਮਾ। ਪ੍ਰਗਟ ਕਰਤਿ ਹੈਂ ਜਨੁ[੨੨]ਸੁਖ ਧਾਮਾ। ਮੰਦ ਮੰਦ ਸ਼ੁਭ ਸੁਰਭੀ[੨੩] ਪਾਛੇ। ਸਭਿ ਬਾਸੁਰ ਚਾਰਤਿ ਤ੍ਰਿਣ ਆਛੇ॥੧੫॥ਭਈ ਸੰਝ[੨੪] ਪੁਰਿ ਦਿਸਕੋ ਮੋਰੀ॥ ਆਇ ਅਘਾਈ[੨੫] ਸਵਲੀ[੨੬] ਗੋਰੀ। ਕਾਲੂ ਹੇਰਿ ਹਰਖ ਉਰ ਭਾਰੀ॥ ਲਖਯੋ ਕਿ–ਲਗਯੋ ਮੋਹਿ ਸੁਤ ਕਾਰੀ॥੧੬॥ਸਨੇਸਨੇ ਪਰਚਹਿ ਸਭਿ ਕਾਮੂ॥ਤਜਹਿ ਉਦਾਸੀ ਹਿਤ ਕਰਿ ਧਾਮੂ–। ਆਨਿ ਬਿਰਾਜੇ ਨਿਜ ਪ੍ਰਭੁ ਸਦਨਾ। ਸੁੰਦਰ ਕਮਲ ਪਰਫੁੱਲਤ ਬਦਨਾ॥੧੭॥ ਪੈ[੨੭] ਪੁਨਿ ਪਿਯੋ ਖਾਨਿ ਕਰਿ ਅਸਨਾ[੨੮]। ਪੌਢੇ[੨੯] ਪਾਇ ਦੇਹਿ ਪਰ ਬਸਨਾ[੩੦]। ਕਾਲੂ ਉਠਯੋ ਵਡੀ ਭੁਨਸਾਰਾ[੩੧]।'ਸੁਤ

[੧]ਚੁੰਮਿਆ। [੨]ਬੁੱਧੀ। [੩]ਹੌਲੀ ਹੌਲੀ। [੪]ਕਹੀ। [੫]ਗਊਆਂ। [੬]ਮਹੀਆਂ। [੭]ਪੁੱਤ੍ਰ। [੮]ਦੁੱਧ। [੯]ਨੌਕਰ। [੧੦]ਸਾਵੇ। [੧੧]ਸਵੇਰੇ ਜਾਵਾਂਗਾ। [੧੨]ਰਾਤ ਨੂੰ। [੧੩]ਬੰਧਨ ਨਾਸ਼ ਕੀਤੇ। [੧੪]ਸੂਰਜ ਚੜ੍ਹੇ। [੧੫]ਚਰਾਉਣ। [੧੬]ਰੱਸੀਆਂ। [੧੭]ਸੋਟੀ। [੧੮]ਸਾਵਾ। [੧੯]ਘਾਹ। [੨੦]ਸੰਪੂਰਨ ਸੁਖੀ ਭਾਵ ਗੁਰੂ ਜੀ। [੨੧]ਪਿਛਲਾ। [੨੨]ਮਾਨੋ। [੨੩]ਗਊਆਂ ਦੇ। [੨੪]ਸੰਧਯਾ। [੨੫]ਰੱਜਕੇ। [੨੬]ਕਾਲੀ। [੨੭]ਦੁੱਧ। [੨੮]ਭੋਜਨ। [੨੯]ਸੌਂ ਗਏ। [੩੦]ਕਪੜਾ। [੩੧]ਸਵੇਰੇ।

*ਪਾਠਾਂਤ੍ਰ–ਅਰਨੋਦਿਤ, ਤੇ ਅਰਣੋਦਹਿ। †ਪਾਠਾਂਤ੍ਰ–ਮੂਰਾ–ਤੇ–ਸੂਰਾ–ਹਨ।

ਨਾਨਕ ਉਠ' ਬਚਨ ਉਚਾਰਾ ॥੧੮॥ ਪਿਤਾ ਬੈਨ ਸੁਨਿ ਕਰਿ ਜਗ ਸ੍ਵਾਮੀ। ਸੁਰਭੀ ਖੋਲਿ ਭਏ ਅਨੁਗਾਮੀ[1]। ਜਹਾਂ ਖੇਤ* ਸੁੰਦਰ ਹਰਿਆਈ। ਬਾਰ[2] ਬਾਰ[3] ਬਾਰੀ[4] ਬਰਿਆਈ[5]॥੧੯॥ ਆਪ ਸੋਇਗੇ ਹੋਇ ਸੁਖਾਰੇ। ਖਾਤਿ ਖੇਤ ਨਹਿਂ ਅਨਤ ਪਧਾਰੇ[6]।ਜਬ ਸਭਿ ਚਰਗੀ[7] ਗੋ[8] ਗੋਧੂਮੀ[9]।ਵਿਵਸ ਚਰੇ ਆਧੋ ਵਹਿ ਭੂਮੀ[10] ॥੨੦॥ ਹੇਰਿ ਕਿਦਾਰ[11] ਸੁ ਭਯੋ ਹਿਰਾਨਾ। 'ਕ੍ਰਿਸ਼ਿ[12] ਚਾਰੀ ਕਿਨ ਢੀਠ ਮਹਾਨਾ?।ਸੀਂਚਿਸੀਂਚਿ[13] ਮੈਂ ਬਹੁਦਿਨ ਹਾਰਨੋ।ਕਿਹ† ਨਿੱਡਰ ਸਭਿ ਖੇਤ ਉਜਾਰਨੋ? ॥ ੨੧ ॥ ਖਾਇ ਅਘਾਇ[14] ਰਹੀ ਬਿਰ ਬੈਸੀ। ਲਖੀ ਕਿਨਹਿਂ[15] ਬਿਨਖਸਮੀ ਜੈਸੀ'।ਬਚ ਊਚੇ ਸੁਨਿ ਸ੍ਰੀ ਗੁਰੁ ਜਾਗੇ। ਉਠਿ ਕਰਿ ਵਹਿਰ ਨਿਕਾਸਨ ਲਾਗੇ॥ ੨੨ ॥ ਰਾਹਕ ਕਰਤਿ ਕ੍ਰੋਧ ਕਹਿ ਊਚੇ। 'ਜਾਨਿ ਨ ਦੇਉਂ ਤੁਮਹਿ ਘਰ ਸੂਚੇ[16]। ਸਭਿ ਕਿਦਾਰ[11] ਕੋ ਭਰਹੁ ਉਜਾਰਾ[17]। ਨਤੁਰ ਚਲੋ ਢਿਗ ਰਾਇ ਬੁਲਾਰਾ' ॥੨੩॥ ਅਸ ਕਹਿ ਸਭਿ ਸੁਰਭੀ ਲਿਯ ਹਾਂਕੀ। ਰਿਸ[18] ਪੁਨ ਸ਼ੋਕ ਬਿਖੇ ਮਤਿ ਤਾਂਕੀ। ਪੁਨ ਕਮਲਾਨਨ ਬਚਨ ਉਚਾਰੇ। 'ਗੋਧਨ[19] ਤਜਿ ਦਿਹੁ ਸ਼ੋਕ ਬਿਸਾਰੇ ॥੨੪॥ ਪਰਾਲਬਧ ਤੁਮਰੀ ਹੈ ਜੇਤੀ। ਬਰਕਤ ਪਾਇ ਪ੍ਰਭੂ ਅਬ ਤੇਤੀ। ਬਿਗਰਨਹਾਰ ਬਿਗਰ ਸੋ ਜਾਈ। ਬਹੁਰ ਨ ਸਵਰਹਿ ਕਰਹਿ ਲਰਾਈ ॥ ੨੫ ॥ ਜੋ ਨਿਜ ਭਾਗ ਸਵਰਨੀ ਹੋਈ। ਤਿਹ ਨ ਵਿਗਾਰ ਸਕੈ ਕਹੁ ਕੋਈ। ਜਗਤ ਨਾਥ ਕੇ ਹੈ ਸਭਿ ਹਾਥਾ। ਸੁਨਿਯ ਨ ਕਹੂ ਦੁਤਿਯ[20] ਕੀ ਗਾਥਾ ॥ ੨੬ ॥ ਤਜਹੁ ਧੇਨੁਅਸਬਿਧਿ ਜੀਅਜਾਨੀ।ਬੀਤੀ ਕੀ ਨ ਬਿਥਾਰ ਕਹਾਨੀ[21]।ਸੁਨੈ ਨ ਬਚ ਬਾਰਹਿ[22] ਬਹੁਤੇਰਾ। ਜਿਹ ਕ੍ਰਿਸ਼ਿ ਕੋ[23] ਭਾ ਸ਼ੋਕ ਘਨੇਰਾ॥੨੭॥ ਝਗਰਤਿ ਝਗਰਤਿ ਪਹੁੰਚੇ ਤਹਿਂਵਾ। ਰਾਇ ਬੁਲਾਰ ਬੈਠਨੋ ਜਹਿਂਵਾ। ਰਾਹਕ ਊਚੇ ਕੀਨਿ ਪੁਕਾਰੀ। 'ਮੋਹਿ ਖੇਤ ਸਭਿ ਦੀਨਿ ਉਜਾਰੀ ॥੨੮॥ ਦੀਰਘ ਬਹੁ ਗੋਧੂਮ[9] ਸੁ ਮੇਰੇ। ਖਾਈ ਮਹਿਖਨਿ[24] ਆਜ ਸਵੇਰੇ। ਤਾਤ[25] ਤਾਹਿ ਜੋ ਤੁਵ ਪਟਵਾਰੀ। ਕਰਤਿ ਹਕੂਮਤਿ ਸੁਰਤਿ ਵਿਸਾਰੀ॥੨੯॥ ਕਰਹੁ ਤਪਾਵਸ[26]

[1]ਪਿੱਛੇ ਲੱਗ ਤੁਰੇ। [2]ਵਾੜ। [3]ਤੋੜਕੇ। [4]ਵਾੜ ਦਿੱਤੀਆਂ। [5]ਜ਼ੋਰੋਜ਼ੋਰੀ। [6]ਹੋਰ ਥਾਂ ਨਹੀਂ ਜਾਂਦੀਆਂ। [7]ਚਰ ਗਈਆਂ। [8]ਗਊਆਂ। [9]ਕਣਕ। [10]ਖੇਤ ਵਾਲਾ। [11]ਖੇਤ। [12]ਖੇਤੀ। [13]ਪਾਣੀ ਦੇ ਦੇ ਕੇ। [14]ਰੱਜਕੇ। [15]ਕਿਸੇ ਨੇ। [16]ਖਾਲੀ। [17]ਉਜਾੜਾ। [18]ਗੁੱਸੇ। [19]ਗਊਆਂ ਦਾ ਵੱਗ। [20]ਦੂਜੇ ਦੀ। [21]ਬੀਤ ਗਈ ਦੀ ਕਹਾਣੀ ਨ ਫਰੋਲ। [22]ਵਰਜਿਆ। [23]ਖੇਤੀ ਦਾ। [24]ਮੱਝੀਆਂ ਨੇ। [25]ਪੁੱਤਰ। [26]ਨਿਆਉਂ। *ਪਾਠਾਂਤ੍ਰ–ਪੇਖ। †ਪਾਠਾਂਤ੍ਰ–ਕਿਨਹਿ।

ਭੂਪਤਿ ! ਮੇਰੋ। ਨਾਤੁਰ ਉਜਰਹਿ ਨਗਰ ਸੁ ਤੇਰੋ। ਦਿਨ ਪ੍ਰਤਿ ਅਸਬਿਧਿ ਜੋ ਕ੍ਰਿਸ਼ਿ ਉਜਰੈ। ਗਾਹਕ ਕੈਸ ਬਸਾਸਤਿ[1]ਗੁਜਰੈ*'॥੩੦॥ ਸੁਨਤਿ ਰਾਇ ਉਰ ਰਿਸ[2] ਭਰਿ ਸਰੁਖਾ[3]। ਹੇਰਤਿ ਬੋਲਯੋ ਮੁਖਤੇ ਪਰੁਖਾ[4]।'ਸਭਿ ਕੋ ਡਰੁ ਉਰ ਦੀਨ ਨਿਵਾਰੇ। ਚਾਰਤਿ ਖੇਤੀ ਸਿਸੁ ਮਤਵਾਰੇ[5]'।੩੧।ਪੁਨ ਭ੍ਰਿਤਜਨਿ[6] ਸੰਗ ਬਚਨ ਬਖਾਨਾ। 'ਅੱਗ੍ਰਜ ਇਹ ਬਾਰਿਕ ਮਸਤਾਨਾ। ਤੂੰ ਕਾਲੂ ਕੋ ਲਜਾਉ ਬੁਲਾਈ। ਭਰਹਿ ਉਜਾਰਾ ਜਿਨ ਉਜਰਾਈ' ॥੩੨॥ ਗਯੋ ਬੇਗ ਕਾਲੂ ਆਹੂਤਾ[7]। 'ਚਲਹੁ ਪੂਤ ਕੀ ਪਿਖ ਕਰਤੂਤਾ। ਅਮੁਕੋ ਗ੍ਰਾਹਕ[8] ਤਾਂਹਿ ਕਿਦਾਰਾ। ਬਾਰਿ ਧੇਨੁ ਸਭਿ ਦੀਨਿ ਉਜਾਰਾ'॥੩੩॥ ਸੁਨਿ ਕਰਿ ਮਨ ਮਹਿਂ ਤਿਨ ਦੁਖ ਪਾਵਾ।—ਸੁਤ ਨਾਨਕ ਕਬਿ ਸੁਖ ਨ ਦਿਖਾਵਾ—। ਭ੍ਰਿਤ[9] ਸੰਗ ਪਹੁੰਚਤਿ ਭਾ ਤਹਿੰਵਾ। ਰਾਇ ਨਿਕਟ ਸ੍ਰੀ ਨਾਨਕ ਜਹਿੰਵਾ॥੩੪॥ ਪਿਖਿ ਬੁਲਾਰ ਕਹਿ ਵਾਕ ਕਠੋਰਾ। 'ਸੁਨ ਕਾਲੂ ! ਤੁਝ ਭੈ ਨਹਿਂ ਥੋਰਾ। ਗੋ ਚਾਰਨ[10] ਕੋ ਸੁਤ ਮਸਤਾਨਾ। ਭੇਜਯੋ ਜਿਨ ਸਭਿ ਖੇਤ ਚਰਾਨਾ॥੩੫॥ ਇਹ ਜੋ ਕਰਮ ਨਿਭਹਿ ਕਿਉਂ ਕਰਿਕੈ। ਗੋਧਨ ਲੇਹੁ ਉਜਾਰਾ ਭਰਿਕੈ†'। ਅਸ ਸੁਨਿ ਕਰਿ ਸ੍ਰੀ ਨਾਨਕ ਬਾਨੀ। ਬੋਲੇ ਕਲਾਵਾਨ ਗੁਨਖਾਨੀ ॥੩੬॥ 'ਬਿਘਨ ਨ ਖੇਤੀ ਮਹਿਂ ਕਿਨ ਕੀਨਾ।ਤੁਮ ਕਸ ਚਹਹੁ ਉਜਾਰਾ ਲੀਨਾ ? ਇਕ ਨ ਖੇਤ ਕੋ ਪਾਤ ਨਿਪਾਤੇ[11]। ਬਾਦ ਬਦਤਿ ਤੁਮ ਬੈਨ ਰਿਸਾਤੇ[12] ॥੩੭॥ ਜੋ ਕ੍ਰਿਖਿ[13]ਖਾਈ ਮਹਿਖਨਧੇਨਾ[14]। ਤੌ ਤੁਮ ਲੇਹੁ ਚਹਹੁ ਜੋ ਲੇਨਾ‡। ਜੋ ਗਵਾਰ ਤਿਤ ਬਚਨ ਪ੍ਰਤੀਤੂ। ਸੁਨਿ ਕਰਿ ਸਜਾਨੇ ਧਰਤਿ ਨ ਚੀਤੂ'॥ ੩੮ ॥ ਪੁਨ ਬੋਲਯੋ ਸੁਨਿ ਕਰਿ ਕ੍ਰਿਖਿਕਾਰਾ[15]।'ਸਾਬਤ ਏਕ ਨ ਕੋਨ ਕਿ-ਦਾਰਾ[16]। ਪਠਵਹੁ[17]ਮਾਨਵ ਹੇਰਹਿ ਤਾਸੂ। ਮੈਂ ਨਹਿਂ ਕਹੌਂ ਕੂਰ ਤੁਮ ਪਾਸੂ' ॥੩੯॥ ਧੁਗਾਮ[18] ਬਚਨ ਸੁਨ ਸੀਸੈ ਆਧਾ। ਨਿਰਨੈ ਕਾਰਨ[19] ਮਨੁਜ

---

[1]ਅਰਾਮ ਦਾ ਵਸਣਾ, (ਅ) ਗਾਹਕ ਕੇ ਸਬ ਸਾਸਤ=ਜਿਮੀਂਦਾਰ ਦੀ ਦੁਖ ਵਿਚ ਬੀਤੂ। [2]ਗੁੱਸਾ। [3]ਰੁੱਖੇ ਪਨ ਵਾਲਾ। [4]ਕਠੋਰ। [5]ਮਸਤ ਬੱਚੇ। [6]ਦਾਸਾਂ ਦੇ। [7]ਕਾਲੂ ਨੂੰ ਬੁਲਾਯਾ। [8]ਜਿਮੀਂਦਾਰ। [9]ਨੌਕਰ। [10]ਗਾਈਂ ਚਾਰਨ। [11]ਪੱਤਾ ਨਹੀਂ ਕੱਟਿਆ ਗਿਆ। [12]ਬਿਅਰਥ ਤੁਸੀਂ ਆਖਦੇ ਹੋ ਗੁੱਸੇ ਦੇ ਬਚਨ। [13]ਖੇਤੀ। [14]ਮੱਝੀਆਂ ਤੇ ਗਾਈਆਂ ਨੇ। [15]ਖੇਤੀ ਵਾਲਾ। [16]ਖੇਤੀ ਦੀ। [17]ਭੇਜੋ। [18]ਦੋਵੇਂ। [19]ਨਿਰਨੇ ਕਰਨ ਵਾਸਤੇ। *ਪਾਠਾਂਤ੍ਰ—ਦਿਨ ਪ੍ਰਤਿ ਅਸਬਿਧਿ ਕ੍ਰਿਸ਼ੀ ਉਜਾਰੇ, ਗਾਹਕ ਕੈਸੇ ਸ਼ਾਂਤਿ ਗੁਜ਼ਾਰੇ। †ਪਾਠਾਂਤ੍ਰ—ਇਹ ਜੋ ਰੰਕ ਨਿਭੇ ਕਿਉਂ ਕਰਿਕੇ। ਗੋਧਨ ਦੇਹੁ ਉਜਾਰਾ ਭਰਿਕੇ। ‡ਗਾਹਕ ਨੇ ਸ਼ਿਕਾਯਤ ਕਰੀ ਹੈ ਖੇਤ ਖ਼ਾਧਾ ਲਖਕੇ, ਗੁਰੂ ਜੀ ਹੁਣ ਦੀ ਗੱਲ ਕਹਿ ਰਹੇ ਹਨ ਜਿਸ ਵੇਲੇ ਖੇਤ ਹਰਾ ਭਰਾ ਪਯਾ ਹੈ।

ਪਠਾਯਾ। ਹੇਰਯੋ ਫਿਰਿ ਕੈ ਨਰ ਚਹੁੰ ਘਾ ਤੇ[1]।ਬਿਘਨ ਨ ਦੀਸੈ,ਮੁਰਯੋ ਤਹਾਂ ਤੇ ॥ ੪੦ ॥ ਆਇ ਰਾਇ ਸੌਂ ਬਾਤ* ਜਨਾਈ। 'ਮੈਂ ਹੇਰੀ ਫਿਰਿਕੈ ਚਹੁੰ ਘਾਈ। ਨਹਿਂ ਪਸੁ ਖੋਜ[2] ਨ ਬੂਟਾ ਤੂਟਾ। ਰਹਯੋ ਨਿਸਰ ਸਭਿ ਸਾਬਤ ਬੂਟਾ† ॥੪੧॥ ਚਹੂੰ ਓਰ ਕਿਤ ਬਾਰ[3] ਨ ਤੋਰੀ। ਹਰੀ ਖਰੀ ਭੂ ਜਰੀ[4] ਸੁ ਜੋਰੀ। ਗਾਹਕ ਝੂਠੋ ਦੇਤਿ ਦੁਹਾਈ। ਉਚਿਤ ਦੰਡ ਇਹ ਹੈ,ਨਰਰਾਈ!'॥ ੪੨ ॥ ਸੁਨਿਕਰਿ ਕ੍ਰਿਖਕ ਮਨਹਿ ਬਿਸਮਾਨਾ। ਨਿਜ ਹੇਰਨ ਕੋ ਕੀਨਿ ਪਯਾਨਾ। ਤੂਰਨ ਸਰਸ[5] ਜਹਾਂ ਚਹੁਂਕੋਨਾ। ਮਤਿਵਾਰੇ‡ ਜਿਮ ਕੀਨਸਿ ਮੋਨਾ[6]॥੪੩॥–ਸਭਿ ਕਿਦਾਰ ਉਜਰਾ ਅਬ ਹੇਰੋ।ਗਯੋ ਰਾਇ ਢਿਗ ਲਗੀ ਨ ਦੇਰੇ। ਆਵਤਿ ਲੌ ਹਰਿਆਵਲ ਭਾਰੀ।ਭਯੋ,ਨ ਕਾਰਨ ਜਾਤਿ ਵਿਚਾਰੀ–। ੪੪॥ਲੱਜਤਿ ਹੋਇ ਨ ਗਾ ਢਿਗਰਾਊ।ਪਰਯੋ ਨ ਪ੍ਰਭੁ ਪਗ ਜਾਨਿ ਪ੍ਰਭਾਊ[7]। ਮੰਦ ਕਰਮ ਬੋ§ ਭਾਗ ਨ ਜਾਗਾ। ਬਿਸਮੈ ਹੋਇ ਖੇਤ ਅਨੁਰਾਗਾ ॥੪੫॥ ਸ਼੍ਰੀ ਨਾਨਕ ਕਾਲੂ ਪਿਤ ਸੰਗਾ। ਚਲੇ ਸਦਨ ਕੋ ਸਹਿਤ ਉਮੰਗਾ। ਭਯੋ ਖੇਤ ਰਖਵਾਰੋ ਝੂਠਾ। ਜਿਹ ਕੌ ਮਹਿਖੀ ਖੇਤਹਿ ਮੂਠਾ ॥ ੪੬ ॥ ਰਾਇ ਲਖਯੋ ਗਾਹਕ ਮਤਵਾਰਾ ।ਬਿਨ ਉਜਰੇ ਕਿਉਂ ਕਰੀ ਪੁਕਾਰਾ। ਪਸ਼ਚਾਤਾਪ ਆਪ ਪੁਨ ਕੀਨਾ। ਮੈਂ ਪਰੁਖਾ[8] ਕਹਿ ਕਿਉਂ ਭੈ¶ ਦੀਨਾ ॥ ੪੭ ॥ਅਸ ਬਿਧਿ ਸ਼੍ਰੀ ਨਾਨਕ ਜਗ ਸਾਈ।ਅਧਭੁਤ ਲੀਲਾ ਕਰਤਿ ਸੁਹਾਈ। ਗੋ ਮਹਿਖਨਿ ਕੇ ਚਾਰਨ ਕਾਰਨ। ਨਿਤ ਬਨ ਜੇ ਹੈਂ ਬਿਪਤ ਬਿਦਾਰਨ[9] ॥ ੪੮॥ ਆਇ ਅਨਿੱਛਤ ਖੇਤ ਅਗਾਰੈ[10]। ਖਾਨ ਲਗਹਿ ਨਹਿ ਤਿਨਹਿ ਨਿਵਾਰੈਂ। ਇਸ ਬਿਧਿ ਕੇਤੇ ਖੇਤ ਨਿਪਾਤੇ[11]। ਪੁਨ ਤੇ ਤਸ ਗਾਹਕ ਬਿਨ ਜਾਤੇ[12]। ੪੯॥ਸ਼ੋਭਹਿ ਸਭਿ ਸੁਰਭੀ[13] ਤਨ ਪੀਨਾ[14]। ਛੀਰ ਦੇਹਿ ਬਹੁ ਬਛ ਆਪੀਨਾ[15]। ਦਿਨ ਪ੍ਰਤਿ[16] ਮਾਖਨ ਹੋਤਿ ਸਵਾਯਾ। ਕਾਲੂ ਹੇਰਿ ਹੇਰਿ ਹਰਖਾਯਾ॥ ੫੦॥ਬਾਸਨ[17] ਵਡੇ ਮਾਂਹਿ ਦਧਿ[18] ਪਾਈ। ਦਾਸੀ ਮਥਹਿ[19] ਜੋਰ ਕਰ ਲਾਈ ਰਾਖਹਿ ਮਾਖਨ ਮਾਤ ਸਵਾਰੀ। ਸੁਤਹਿੰ ਖੁਵਾਵਤਿ ਰੁਚਿ ਅਨੁਸਾਰੀ ॥੫੧॥

---

[1]ਚਹੁੰ ਪਾਸਿਆਂ ਤੋਂ। [2]ਪਸ਼ੂ ਦਾ ਖੁਰਾ। [3]ਵਾੜ। [4]ਖੇਤੀ ਜੁੜੀ ਹੋਈ। [5]ਹਰੇ ਭਰੇ। [6]ਚੁੱਪ। [7]ਪ੍ਰਤਾਪ। [8]ਕਠੋਰ। [9]ਭਾਵ ਗੁਰੂ ਜੀ। [10]ਇੱਛਾ ਬਿਨਾ ਜੋ ਖੇਤ ਅੱਗੇ ਆਵੇ। [11]ਕੱਟੇ ਗਏ। [12]ਰਾਹਕਾਂ ਦੇ ਜਾਣੇ ਬਿਨਾਂ ਖੇਤ ਫੇਰ ਹਰੇ ਹੋ ਜਾਂਦੇ ਰਹੇ। [13]ਗਾਈਂ। [14]ਮੋਟੇ। [15]ਧ੍ਵਾਨਾ (ਗਊ ਦੇ ਥਣ)। [16]ਹਰਰੋਜ਼। [17]ਭਾਂਡੇ। [18]ਦਹੀਂ। [19]ਰਿੜਕੇ।

*ਪਾਠਾਂਤ੍ਰ ਹੈ–ਬਚਨ। †ਪਾਠਾਂਤ੍ਰ–ਸੂਟਾ। ‡ਪਾਠਾਂਤ੍ਰ–ਮਤ ਮਾਲੇ।
§ਪਾਠਾਂਤ੍ਰ–ਮਮ। ¶ਪਾਠਾਂਤ੍ਰ–ਦੁਖ।

ਬਤਸ[1] ਬ੍ਰਿੰਦ ਬਪੁ ਪ੍ਰਸ਼ਟ ਸੁਹਾਏ। ਪੈ ਪੀਵਹਿ ਬਹੁ ਰਹੈਂ ਅਘਾਏ[2]। ਅਸ-ਬਿਧਿ ਕਿੰਚਤ ਕਾਲ[3] ਬਿਤਾਯੋ। ਜੰਤੂਨਿ[4] ਜੌਨ[5] ਉਧਾਰਨ ਆਯੋ॥੫੨॥

ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਸੁਰਭੀ ਚਾਰਨ' ਪ੍ਰਸੰਗ ਬਰਨਨੰ ਨਾਮ ਦਸਮੋ ਅਧ੍ਯਾਯ ॥ ੧੦ ॥

੧੧. [ਯਾਚਨਾ। ਸਰਪ ਨੇ ਛਾਯਾ ਕਰਨੀ। ਰਾਇ ਬੁਲਾਰ ਨੂੰ ਸਿਦਕ]

ਸੈਯਾ ॥ ਕਰਬੰਦਿ ਉਭੈ ਕਰਿ ਬੰਦ ਗੁਰੂ, ਸੁਖਕੰਦ ਸਦਾ ਦੁਖ ਦ੍ਵੰਦ ਨਿ-
ਕੰਦੂ। ਅਰਬਿੰਦ ਪਦੰ ਮਨ ਹੋਹੁ ਮਲਿੰਦ ਜੋ ਮੋਹ ਕੋ ਮੂਲ ਬਿਨਾਸ਼ ਬਿਲੰਦੂ।
ਉਡ ਦੰਭਨ ਬ੍ਰਿੰਦ ਦਿਵਾਕਰ ਸੋ ਬਿਸ਼ਯਾਤਪ ਕੋ ਜੁਊ ਸੀਤਲ ਚੰਦੂ।
ਸਮੁਦਾਇ ਬਿਘੰਨ ਬਿਨਾਸ਼ਨ ਜੋ ਨਿਜ ਦਾਸਨ ਕੋ ਬਰ ਦਾਯ ਅਨੰਦੂ॥੧॥

[ਕਰ=ਹਥ। ਬੰਦਿ=ਜੋੜਕੇ, ਬੰਨ੍ਹਕੇ। ਉਭੈ=ਦੋਵੇਂ। ਕਰਿ=ਕਰਦਾ ਹੋਯਾ।
ਬੰਦ=ਬੰਦਨਾ, ਨਮਸਕਾਰ। ਗੁਰੂ=ਮੁਰਾਦ ਹੈ, ਹੇ ਗੁਰੂ ਜੀ।
ਸੁਖ ਕੰਦ=ਸੁਖਾਂ ਦਾ ਮੂਲ, ਸੁਖਾਂ ਦਾ ਫਲ, ਸੁਖ ਦਾਤਾ।
ਦ੍ਵੰਦ=[ਸੰਸ:, ਦ੍ਵੰਦ] ਝਗੜਾ, ਕਲੇਸ਼। ਦ੍ਵੰਦ ਦੁਖ=ਦ੍ਵੈਤ ਦਾ ਦੁਖ। ਝਾਵੇ ਕਲੇਸ਼ ਵਾਲਾ ਦੁਖ।
ਨਿਕੰਦੂ=ਕੱਟਣ ਹਾਰ। ਅਰਬਿੰਦ=ਕਮਲ। ਪਦ=ਚਰਣ।
ਮਲਿੰਦ=ਭੌਰਾ [ਸੰਸ:, ਮਰੰਦ, ਇਹ ਪਦ-ਮਕਰੰਦ-ਪਦ ਦੇ 'ਕ' ਗਿਰ ਜਾਣ ਤੋਂ ਬਣਦਾ ਹੈ, ਅਰਥ ਉਹੀ ਰਹਿੰਦੇ ਹਨ:-ਫੁਲਾਂ ਵਿਚ ਦਾ ਰਸ, ਸ਼ਹਦ ਦੀ ਮੱਖੀ, ਭੌਰਾ]।
ਮੂਲ=ਜੜ। ਮੋਹ ਦਾ ਮੂਲ ਹੈ-ਅਗ੍ਯਾਨ।
ਬਿਲੰਦੂ=ਉੱਚਾ, ਕਿਸੇ ਤੇ ਭਾਰੂ, ਤਕੜਾ। [ਫ਼ਾਰਸੀ, ਬਲੰਦ]
ਉਡ=ਤਾਰੇ। ਬ੍ਰਿੰਦ=ਸਮੂਹ, ਸਾਰੇ। ਦਿਵਾਕਰ=ਸੂਰਜ।
ਬਿਸ਼ਯਾਤਪ=ਵਿਸ਼ਯ+ਆਤਪ=ਵਿਸ਼ਿਆਂ ਰੂਪੀ ਧੁਪ।
ਚੰਦੂ=ਚੰਦ। ਚੰਦ੍ਰਮਾ। ਜਦ ਧੁੱਪ ਦੇ ਸਾੜ ਮਗਰੋਂ ਚੰਦ ਚੜ੍ਹਦਾ ਹੈ ਤਾਂ ਸੀਤਲਤਾ ਵਰਤ ਜਾਂਦੀ ਹੈ। ਕਵਿ ਜੀ ਦਾ ਇਕ ਇੱਥੇ ਕਟਾਖ੍ਯ ਮਾਲੂਮ ਹੁੰਦਾ ਹੈ, ਚੰਦ ਦਾ ਅਰਥ ਹੈ ਚੰਦ੍ਰਮਾਂ ਤੇ 'ਮੁਸ਼ਕ ਕਾਫ਼ੂਰ' ਦਾ ਬੀ ਨਾਮ ਹੈ। ਚੰਦ੍ਰਮਾਂ ਦਿਨ ਦੀ ਤੱਪਸ਼ ਨੂੰ ਠੰਢ ਪਾਉਂਦਾ ਹੈ ਤੇ ਮੁਸ਼ਕ ਕਾਫ਼ੂਰ ਵਿਸ਼ਯ ਅਗਨੀ ਨੂੰ ਅੰਦਰੋਂ ਠੰਢਾ ਕਰ ਦੇਣ ਵਾਲਾ ਵੈਦਾਂ ਨੇ ਮੰਨਿਆਂ ਹੈ।
ਸਮੁਦਾਇ=ਸਾਰੇ। ਵਰਦਾਯ=ਵਰ ਦੇਕੇ, ਬਰਕਤ ਪਾਕੇ।
ਅਨੰਦੂ=ਅਨੰਦ ਦਾਤੇ, ਦਾਯ ਪਦ ਦੇਹੁਰੀ ਦੀਪਕ ਪਿਆ ਹੈ, ਵਰ ਦਾਯ, ਦਾਯ ਅਨੰਦੂ।]

[1]ਵੱਛੇ। [2]ਰੱਜੇ। [3]ਥੋੜਾ ਸਮਾਂ। [4]ਜੀਵਾਂ ਨੂੰ। [5]ਜੇਹੜੇ (ਗੁਰੂ ਨਾਨਕ ਜੀ।)

**ਅਰਥ**—(ਹੇ) ਸੁਖਾਂ ਦੇ ਦਾਤੇ ਤੇ ਦ੍ਵੰਦ ਦੁਖਾਂ ਦੇ ਸਦਾ ਕੱਟਣ ਹਾਰੇ ਗੁਰੂ! ਦੋਵੇਂ ਹਥ ਜੋੜਕੇ (ਆਪ ਨੂੰ) ਨਮਸਕਾਰ ਕਰਦਾ (ਹੋਇਆ ਇਹ ਦਾਨ ਮੰਗਦਾ ਹਾਂ ਕਿ ਆਪਦੇ ਚਰਣ ਕਮਲ) ਜੋ ਮੋਹ ਦਾ ਮੂਲ (ਅਗਯਾਨ) ਨਾਸ਼ ਕਰਨੇ (ਵਿਚ) ਤਕੜੇ ਹਨ,

(ਅਤੇ ਜੋ) ਦੰਭਾਂ (ਰੂਪੀ) ਤਾਰਿਆਂ ਦੇ ਸਮੂਹ ਨੂੰ ਸੂਰਜ ਵਾਂਙੂ (ਲੋਪ ਕਰਨ ਵਿਚ ਸਮਰਥ ਹਨ ਅਤੇ) ਵਿਖਯ ਰੂਪੀ ਧੁੱਪ (ਦੇ ਸਾੜ) ਨੂੰ ਚੰਦ੍ਰਮਾ ਵਾਂਙੂ ਸੀਤਲ (ਕਰਨ ਵਾਲੇ ਹਨ)।

(ਅਤੇ ਜੋ) ਸਾਰੇ ਵਿਘਨਾਂ ਦੇ ਵਿਨਾਸ਼ ਕਰਨ ਵਾਲੇ (ਹਨ ਅਤੇ) ਆਪਣੇ ਦਾਸਾਂ ਨੂੰ ਬਰਕਤ ਦੇਕੇ ਆਨੰਦ ਦੇਣ ਵਾਲੇ ਹਨ (ਹਾਂ ਐਸੇ ਆਪਦੇ) ਚਰਣਾਂ ਕਮਲਾਂ (ਉਤੋਂ ਮੇਰਾ) ਮਨ ਭੌਰੇ (ਵਾਂਙੂ ਸਦਾ ਬਲਿਹਾਰ) ਹੋਵੇ।

ਸ੍ਰੀ ਬਾਲਾ ਸੰਧੁਰੁ ਵਾਚ ॥ ਦੋਹਰਾ ॥ **ਸਤਿਗੁਰ ਲੀਲਾ ਲਲਿਤ[1] ਇਉ* ਕਰਤਿ ਬ੍ਰਿਧਤਿ[2] ਜਗ ਕੰਤ[3]।ਪਰਫੁੱਲਤਿ ਕਲ ਫੂਲ ਸੋਂ ਸ਼ੋਭਤਿ ਰਿਤੁ ਬਸੰਤ॥੨॥**

ਚੌਪਈ। **ਸੁੰਦਰ ਮ੍ਰਿਦੁਲ[4] ਸਦਲ[5] ਤਰੁ ਰਾਜੀ[6]।ਬਰਨ[7] ਬਰਨ ਬਰ ਉਪਮਾ ਛਾਜੀ ॥ ਜਨੁ[8] ਬਸੰਤ ਨਿਜ ਸੈਨ[9] ਸ਼ਿੰਗਾਰੀ। ਜੀਤਨ ਜੋ ਬਿਰਹੀ[10] ਨਰ ਨਾਰੀ ॥੩॥ ਸਭਿ ਪਲਾਸ[11] ਤੇ ਪਾਤਿ ਨਿਪਾਤੀ[12]। ਫੂਲੇਂ ਫੂਲ ਲਾਲ ਭਲਿ ਭਾਂਤੀ। ਮਨਹੁੰ ਸੁਭਟ[13] ਪਟ[14] ਰੰਗਨਰਾਂਗੇ†। ਚਢੇ ਜੁੱਧ ਕਰਿ ਆਰਨ[15] ਬਾਗੋ[16]।੪।ਆਂਬੁ ਮੌਰ[17] ਪਿਖਿ ਆਨੰਦ ਜਾਸੁ। ਕੂਕਤਿ ਕੋਕਿਲ[18] ਕਲਰਵ[19] ਭਾਸੂ। ਜਨੁ ਬਸੰਤ ਕੀ ਦੇਤਿ ਦੁਹਾਈ। ਮਾਨਿਨਿ[20] ਦੋਸ਼ ਜਿ ਮਾਨ ਕਢਾਈ[21]॥੫॥ਪੁਸ਼ਪਨ ਕੀ ਮਕਰੰਦ[22] ਨਿਹਾਰੀ।ਤਿਹ ਪਰ ਮਧੁਕਰ[23] ਕਰਤਿ ਗੁੰਜਾਰੀ। ਜਨੁ ਬਸੰਤ ਨ੍ਰਿਪ[24] ਆਗੇ ਬੀਨਾ।ਗਾਇ ਬਜਾਵਹਿੰ ਗੁਨੀ ਪ੍ਰਬੀਨਾ ॥੬॥ਲਲਿਤ[25] ਬਿਹੰਗ[26] ਬੋਲਿਹੀ ਬਾਨੀ।ਜਨੁ ਬੰਦੀਜਨ[27] ਕੀਰਤਿਗਾਨੀ। ਸੀਤਲ ਮੰਦ ਸੁਗੰਧਿ ਸਮੀਰਾ[28]।ਮਾਨਿਨਿ[20] ਬਿਰਹਨਿ[29] ਕਰਤਿ ਅਧੀਰਾ।੭। ਸ੍ਵੇਤ[30] ਸ਼੍ਯਾਮ[31] ਸ਼ੋਣਤ[32] ਪੁਨ ਪੀਤਾ[33]।ਬਿਗਸੇ ਕੁਸਮ ਨਵੀਨੀ[34] ਰੀਤਾ। ਤਰੁਸ਼ਾਖਾ ਪਰ ਮੰਜਰੀ[35] ਸੋਹੀ।ਮਨਹੁੰ ਧਰੀਕਲਗ਼ੀ ਮਨਮੋਹੀ।੮।ਅਸਬਿਧਿ**

[1]ਸੁੰਦਰ। [2]ਵਧਦੇ। [3]ਜਗਤ ਪਤੀ। [4]ਕੋਮਲ। [5]ਪੱਤੀਆਂ ਸਮੇਤ। [6]ਬ੍ਰਿਛ ਸੁਸ਼ੋਭਤਿ ਹਨ। [7]ਰੰਗੋ ਰੰਗ ਦੀ। [8]ਮਾਨੋ। [9]ਫੌਜ। [10]ਵਿਛੁੜੇ ਹੋਏ। [11]ਛਿੱਛਰੇ। [12]ਪੱਤ ਟੁਟ ਗਏ ਹਨ। [13]ਸੂਰਮਿਆਂ ਨੇ। [14]ਕਪੜੇ। [15]ਲਾਲ। [16]ਕਪੜੇ। [17]ਅੰਬਾਂ ਨੂੰ ਬੂਰ, ਅੰਬਾਂ ਦੇ ਫੁਲ। [18]ਕੋਇਲ। [19]ਸੁੰਦਰ ਅਵਾਜ਼। [20]ਪਤੀ ਦੋਸ਼ ਦੇਖਕੇ ਰੁੱਸੀ ਹੋਈ ਇਸਤ੍ਰੀ। [21]ਰੁੱਸੀਆਂ ਇਸਤ੍ਰੀਆਂ ਨੂੰ ਮਾਨ ਦੇ ਦੋਸ਼ ਵਿਚੋਂ ਕੱਢ ਰਹੀ ਹੈ। [22]ਫੁੱਲਾਂ ਦਾ ਰਸ। [23]ਭੌਰੇ। [24]ਰਾਜੇ ਦੇ। [25]ਸੁੰਦਰ। [26]ਪੰਛੀ। [27]ਭੱਟਾਂ ਨੇ। [28]ਮਿੱਠੀ ਹਵਾ। [29]ਪਤੀ ਤੋਂ ਵਿਛੁੜੀ ਇਸਤ੍ਰੀ। [30]ਚਿੱਟੇ। [31]ਕਾਲੇ [32]ਲਾਲ। [33]ਪੀਲੇ। [34]ਨਵੀਂ। [35]ਮੁੰਜਰਾਂ।

*ਪਾਠਾਂਤ੍ਰ—ਸ੍ਰੀ ਸਤਿਗੁਰ ਲੀਲਾ ਲਲਿਤ। †ਕੇਸਰ ਪਾਗੇ—ਪਾਠਾਂਤ੍ਰ ਹੈ।

ਜਹਿਂ ਬਨ ਬਡ ਛਬਿ ਧਾਰੀ। ਬਿਚਰਤਿ[1] ਤਹਿਂ ਨਾਨਕ ਸੁਖਕਾਰੀ। ਮਾਸ ਵਿਸਾਖ ਵਿਖੇ ਗੁਨ ਐਨ॥ਚਾਰਹਿ ਤਹਾਂ ਮਹਿਖਿ ਪੁਨ ਧੇਨ॥੯॥ ਮ੍ਰਿਦੁਲ[2] ਹਰਿਤ[3] ਜੇ ਤ੍ਰਿਣਨ[4] ਨਵੀਨਾ॥ਦੇਖ ਚਰਾਵਹਿਂ ਦਾਨੀ ਦੀਨਾ[5]। ਜਬ ਬਾਸੁਰ ਜੁਗਜਾਮ[6] ਬਿਤਨੌਤਾ[7]। ਮਾਰਤੰਡ[8] ਕੀ ਚੰਡ[9] ਦਯੋਤਾ[10]॥੧੦॥ ਸ੍ਰਮਤਿ[11] ਕਛੁਕ ਹੁਇ ਕਰਿ ਅਲਸਾਏ॥ਚਾਰਤਿ ਧੇਨੁ ਟਿਕੇ ਇਕਥਾਏਂ॥ਪਿਖ ਕਰਿ[12] ਬਰ ਤਰੁਵਰ ਕੀ ਛਾਇਆ। ਸੈਨ ਕਰਨ ਹਿਤ ਚਿਤ ਬਿਰਮਾਇਆ[13]॥ ੧੧॥ਮੰਦ ਸੁਗੰਧਿ ਸੀਤ ਬਹਿ ਪੌਨ॥ਮ੍ਰਿਦੁਲ ਸੁ ਦਲ ਲੇ ਕੀਨ ਬਿਛੌਨ॥ਤਾਂ ਪਰ ਬਸਤ੍ਰ[14] ਬਿਛਾਯੋ ਸ੍ਵੇਤਾ[15]। ਪੌਢ ਰਹੇ ਪੁਨ ਕ੍ਰਿਪਾਨਿਕੇਤਾ॥੧੨॥ ਭਏ ਨੀਂਦ ਵਸਿ ਮੁੰਦ੍ਰਿਤ ਲੋਚਨ[16]। ਕਰੁਨਾ ਖਾਨ ਜਿ ਸੋਚ ਬਿਮੋਚਨ[17]। ਖਟਘਟਿਕਾ[18] ਜਬ ਸੋਤੇ ਬੀਤੀ[19]। ਤਰੁਵਰ ਕੀ ਛਾਯਾ ਬਿਪਰੀਤੀ[20]॥ ੧੩॥ ਪਸ਼ਚਮ ਦਿਸ਼ਾ[21] ਤਰਨਿ[22] ਬਹੁ ਜਾਵ॥ ਮੁਖ ਪੰਕਜ ਪਰ ਆਤਪ[23] ਆਵਾ। ਸ੍ਵੇਦੰ ਬਿੰਦੁ ਬੂੰਦ ਮਕਰੰਦਾ[24]*। ਰਾਜਤਿ ਜਿਵ ਪਾਂਤਨ ਅਰ-ਬਿੰਦਾ[25] ॥੧੪॥ ਕਿਧੌਂ ਚੰਦ੍ਰਮਾ ਮੰਡਲ ਮਾਂਹੀ॥ ਕਿਨਕਾਸ੍ਰਵਤ[26] ਪਿਯੂਖ[27] ਸੁਹਾਹੀ॥ ਸ਼ੇਖਨਾਗ ਲਖਿ ਸ਼ੈਨ ਮਿਲਾਪੀ[28]।–ਆਤਪ ਉਥਪਿਉ[29]–ਇਉਂ ਉਰ ਥਾਪੀ[30] ॥੧੫॥ ਸ੍ਵੇਤ ਵਰਨ ਗੋਦੁਗਧ[31] ਨਵੀਨਾ[32]। ਧਰਿ ਦੂਸਰ[33] ਤਨ ਆਵ ਪ੍ਰਬੀਨਾ। ਸੁੰਦਰ ਸੁਖ ਮੰਦਰ ਕੋ ਦੇਖੀ। ਕੀਨਿ ਬੰਦਨਾ ਪ੍ਰੀਤਿ ਬਿਸ਼ੇਖੀ॥੧੬॥ ਬਹੁਰੋ ਤੀਨ ਪ੍ਰਦਛਨਾ ਦੀਨੀ। ਸੀਸ ਦਿਸ਼ਾ ਨਿਜ ਇਸ-ਥਿਤਿ ਕੀਨੀ॥ ਹੇਤ ਛਾਉਂ ਕੇ[34] ਫਨ ਬਿਸਥਾਰਾ[35]। ਅਤਿ ਉੱਜਲ ਜਿਵ ਸੁਰਸਰਿ ਧਾਰਾ[36] ॥੧੭॥ ਊਚੋ ਫਨ ਅਸ ਸ਼ੋਭਾ ਪਾਈ। ਕਿਧੌਂ[37]

[1]ਫਿਰਦੇ ਹਨ। [2]ਕੂਲੇ। [3]ਸਾਵੇ। [4]ਘਾਹ। [5]ਅਨਾਥਾਂ ਦੇ ਦਾਤੇ। [6]ਦੋ ਪਹਿਰ। [7]ਗੁਜਰਿਆ॥ [8]ਸੂਰਜ॥ [9]ਤਿੱਖੀ ਹੋਈ॥ [10]ਧੁੱਪ,ਤਪਸ਼। [11]ਥੱਕੇ ਹੋਏ। [12]ਦੇਖ ਕਰਕੇ। [13]ਕੀਤਾ। [14]ਕਪੜਾ। [15]ਚਿੱਟਾ। [16]ਅੱਖਾਂ ਮੀਟਕੇ। [17]ਚਿੰਤਾ ਦੇ ਨਾਸ਼ ਕਰਨ ਵਾਲੇ। [18]ਛੇ ਘੜੀਆਂ। [19]ਗੁਜਰੀ। [20]ਢਲ ਗਈ, ਪਰਛਾਵਾਂ ਢਲ ਗਿਆ। [21]ਲਹਿੰਦੇ ਦੀ ਤਰਫ। [22]ਸੂਰਜ। [23]ਧੁੱਪ। [24]ਮੁੜ੍ਹਕੇ ਦੀਆਂ ਬੂੰਦਾਂ ਮਾਨੋਂ ਮਕਰੰਦ ਰਸ ਦੀਆਂ ਬੂੰਦਾਂ ਹਨ, ਜੋ ਕਮਲ ਪੱਤਿਆਂ ਤੇ (ਜਲ ਬੂੰਦਾਂ) ਵਾਂਙੂ ਫਬ ਰਹੀਆਂ ਹਨ। (ਅ) ਜਲ ਮਾਨੋਂ ਮਕਰੰਦ ਰਸ ਹੈ। [25]ਕਵਲ ਦੇ ਪੱਤ੍ਰਾਂ ਉਪਰ। [26]ਕਿਣਕੇ ਚੋ ਰਹੇ ਹੈਨ। [27]ਅੰਮ੍ਰਿਤ ਦੇ। [28]ਸੇਜਾ ਦੇ ਮੇਲੀ ਲਖਕੇ। [29]ਮੈਂ ਧੁੱਪ ਹਟਾਵਾਂ। [30]ਮਿਥੀ। [31]ਗਾਂ ਦੇ ਦੁੱਧ ਵਰਗਾ। [32]ਨਵਾਂ। [33]ਦੂਜਾ, ਹੋਰ। [34]ਛਾਂ ਕਰਨ ਵਾਸਤੇ। [35]ਫਨ ਖਿਲਾਰਿਆ। [36]ਗੰਗਾ ਦੀ ਧਾਰ ਵਰਗਾ ਉੱਜਲ। [37]ਮਾਨੋਂ।

*ਪਾਠਾਂਤ੍ਰ–ਸ੍ਵੇਦੰ ਬ੍ਰਿੰਦ ਬੂੰਦ ਮਕਰੰਦਾ।

ਸਿੰਧੁ ਸੀ[੧] ਸੈਨ[੨] ਬਨਾਈ। ਸਭਿ ਸ਼ਰੀਰ ਪਰ ਜਿਸਕੀ ਛਾਯਾ। ਜੜ ਸਾ[੩] ਥਿਰ, ਨਹਿੰ ਨੈਕ[੪] ਡੁਲਾਯਾ ॥੧੮॥ ਅਸ ਬਿਧਿ ਕਿੰਚਤ ਕਾਲ ਬਿਤੀਤਾ। ਕੀਏ ਛਾਉਂ ਅਤਿ ਹਰਖਤਿ ਚੀਤਾ। ਤਲਵੰਡੀ ਨ੍ਰਿਪ ਰਾਇ ਬੁਲਾਰੂ। ਸੋ ਸਸੈਨ[੫] ਕਿਤ ਅਨਤ ਪਧਾਰੂ[੬] ॥ ੧੯ ॥ ਤਿਹ ਵੇਲਾ ਤਹਿੰ ਚਲਿ ਕਰਿ ਆਵਾ। ਜਿਹ ਕੋ ਜਾਗਯੋ ਭਾਗ ਸੁਹਾਵਾ। ਅਨੀ[੭] ਤੁਰੰਗਮ[੮] ਸੰਗ ਸੁਰੰਗਾ। ਆਵਹਿ ਨਗਰਹਿ ਅੰਗ ਉਮੰਗਾ॥੨੦॥ਦੇਖਿ ਨਾਗ[੯] ਕੋ ਕਿਯ ਅਨੁਮਾਨਾ॥—ਉੱਜਲ ਪਟ ਆਤਪ ਤੇ ਤਾਨਾ॥ਤਰੁਵਰ ਕੀ ਛਾਯਾ ਬਰ ਤ੍ਯਾਗੀ। ਪਟ ਓਟਨ[੧੦] ਕਿਉਂ ਭਾ ਅਨੁਰਾਗੀ ?—॥ ੨੧ ॥ ਅਸ ਵਿਚਾਰ ਕਰਤਯੋ ਢਿਗ[੧੧] ਆਵਾ। ਰਸਨਾ ਫਰਕਤਿ[੧੨] ਮੁਖ ਦ੍ਰਿਸ਼ਟਾਵਾ[੧੩]।ਭੋਗੀ[੧੪]ਲਖਿ ਵਡ ਭੋਗਾਕਾਰਾ[੧੫]।ਕਰਿ ਊਚੋ ਆਯਤ[੧੬]ਬਿਸਤਾਰਾ॥੨੨। ਰਾਇ ਵਿਚਾਰਤਿ ਉਰ ਭਰਿਦਾਯਾ[੧੭]।—ਬਾਰਿਕ ਮਰਯੋ ਤ ਪੰਨਗ[੧੮]ਖਾਯਾ॥ਜੇ ਜੀਵਤਿ,ਇਹੁ ਕੋ ਅਵਤਾਰੀ॥ਸਰਪ ਸ੍ਵੇਤ[੧੯] ਜਹਿ ਸੇਵਾਕਾਰੀ—।੨੩। ਹੇਰਨ ਹਿਤ ਭ੍ਰਿਤ[੨੦] ਨਿਕਟ ਪਠਾਯਾ। ਤਬ ਜੀਮਗ[੨੧] ਪਾਤਾਲ ਸਿਧਾਯਾ[੨੨]।ਪੁਨ ਗਾ[੨੩]ਤੋਰ ਤੁਰੰਗਮ[੨੪] ਰਾਊ। ਲਖ ਅਚਰਜ ਪੱਸਯਨ[੨੫] ਚਿਤ ਚਾਊ ॥ ੨੪ ॥ ਨਿਕਟ ਗਏ ਸੁਨਿ ਖਰਕਾ ਖੁਰ ਕੋ[੨੬]।ਤਨ ਸੁਚੇਤ ਭਾ ਬੇਦੀ ਬਰ ਕੋ।ਲੋਚਨ[੨੭] ਬਿਗਸੇ[੨੮] ਦਲ-ਪੁਸ਼ਕਰ ਸੇ[੨੯]।ਮੇਚਕ[੩੦] ਤਾਰੇ[੩੧] ਬਰ ਮਧੁਕਰ[੩੨] ਸੇ॥੨੫॥ ਢਿਗ ਅਰੂਢ[੩੩] ਅਸ[੩੪] ਹੇਰਯੋ ਰਾਈ[੩੫]। ਛੀਰ ਭਟਨ ਕੀ ਸੰਗਿ ਸੁਹਾਈ॥ ਉਠਿ ਤਬ ਸਿਰ ਨਿਵਾਇ ਕਿਯ ਬੰਦਨ। ਜੋ ਕਲਮਲ ਕਲਿਕਾਲ ਨਿਕੰਦਨ ॥ ੨੬॥ ਪੁਰਿਪਾਲਕ[੩੬]ਦ੍ਰਿਤਿ[੩੭] ਉਤਰ ਤਰੰਗਾ। ਪਰਰੰਭਨ[੩੮] ਗਰ[੩੯]ਸੰਗ ਉਮੰਗਾ॥ ਸਾਦਰ[੪੦] ਸੋ ਨਿੱਜ ਭਰਿਕਰਿ ਕਨੀਆਂ[੪੧]। ਚੂਮਤਿ[੪੨] ਮਸਤਕ ਖੁਸ਼ੀ ਸੁ ਘਨੀਆ॥੨੭॥ਭਾ[੪੩]ਅਧੀਨ ਮਨ ਕਰਿ ਬਹੁ ਭਾਉ।ਜਾਨਯੋ—ਇਹ ਅਵਤਾਰ

[੧]ਸਮੁੰਦਰ ਵਰਗੀ। [੨]ਸੇਜਾ।[੩]ਜੜ੍ਹ ਵਰਗਾ।[੪]ਥੋੜਾ ਬੀ। [੫]ਸਮੇਤ ਫੌਜ ਦੇ। [੬]ਹੋਰ ਥਾਂ ਗਿਆ ਸੀ। [੭]ਫੌਜ। [੮]ਘੋੜੇ। [੯]ਸੱਪ। [੧੦]ਤਾਣਕੇ। [੧੧]ਨਜੀਕ। [੧੨]ਜੀਭ ਫਰਕਦੀ। [੧੩]ਦਿਖੀਜਿਆ। [੧੪]ਸੱਪ। [੧੫]ਫਣ ਦਾ ਆਕਾਰ। [੧੬]ਚੌੜਾ। [੧੭]ਕ੍ਰਿਪਾ। [੧੮]ਸੱਪ ਨੇ। [੧੯]ਚਿੱਟਾ।[੨੦]ਨੌਕਰ।[੨੧]ਸੱਪ। [੨੨]ਚਲਾ ਗਿਆ। [੨੩]ਗਿਆ। [੨੪]ਘੋੜਾ। [੨੫]ਵੇਖਣ ਦਾ। [੨੬]ਖੁਰਾਂ ਦਾ ਖੜਕਾ। [੨੭]ਨੇਤ੍ਰ। [੨੮]ਖੁੱਲ੍ਹੇ। [੨੯]ਕਵਲ ਦੇ ਪੱਤੇ ਵਰਗੇ। [੩੦]ਕਾਲੇ। [੩੧](ਅੱਖਾਂ ਦੇ) ਤਾਰੇ (ਪੁਤਲੀਆਂ) [੩੨]ਭੌਰਿਆਂ ਜੇਹੇ। [੩੩]ਚੜ੍ਹਿਆ ਹੋਯਾ। [੩੪]ਘੋੜੇ ਤੇ। [੩੫]ਰਾਇ ਨੂੰ ਡਿੱਠਾ (ਗੁਰੂ ਜੀ ਨੇ)। [੩੬]ਨਗਰੀ ਦੇ ਪਾਲਣਹਾਰ ਨੇ। [੩੭]ਛੇਤੀ। [੩੮]ਗਲਵਕੜੀ ਪਾਈ। [੩੯]ਗਲ। [੪੦]ਆਦਰ ਨਾਲ। [੪੧]ਕਲਾਵਾ। [੪੨]ਚੁੰਮਦਾ ਹੈ। [੪੩]ਹੋਇਆ।

ਪ੍ਰਭਾਊ–। ਬਹੁਰ ਨ ਮਨ ਕਬਿ ਕੀਨ ਡੁਲਾਊ।ਥਿਰ ਕਰਿ ਸ਼ਰਧਾ ਤਾਂ ਦਿਨ ਰਾਊ ॥੨੮॥ ਪਰਮੇਸ਼ੁਰ ਸਮ ਜਾਨਿ ਸੁਜਾਨਾ। ਮਨ ਕਰਿ ਬੰਦਹਿ* ਪਦ ਰਾਜਾਨਾ[੧]। ਰੁਕਯੋ ਕੰਠ[੨] ਪਰਿਪੂਰਨ ਪ੍ਰੇਮਾ। ਬੋਲ ਨ ਸਕਯੋ ਉਚਿਤ[੩] ਭਾ ਖੇਮਾ[੪] ॥੨੯॥ ਗਾ[੫] ਤੁਰੰਗ ਚਢਿ ਪੁਲਕਤਿ[੬] ਅੰਗਾ। ਬੈਠਯੋ ਸਦਨਹਿ ਸੰਗ ਉਮੰਗਾ।ਰਿਦੇ ਮਨੋਰਥ ਸਾਰ ਵਿਚਾਰੈ।–ਇਹ ਮਮ ਭਵਬੰਧਨ ਨਿਰਵਾਰੈ[੭] ॥੩੦॥ਹੋਇ ਤਰੁਨ ਜਬ ਤਜਿ ਲਰਕਾਈ।ਕਰਿਹੋਂ ਤਬ ਮੈਂ ਬਿਨੈ ਵਡਾਈ[੮]। ਜੋਗਿਨ ਕੌਂ[੯] ਦੁਰਲਭ ਹੈ ਜੋਊ। ਦੇਹਿ ਪਰਮਪਦ ਮੁਝ ਕੋ ਸੋਊ ।੩੧।ਪੂਰਬ-ਭਾਗ[੧੦] ਜਗਯੋ ਵਡ ਮੇਰਾ।ਵਿਗ ਖੁਦਾਇ ਤਨ ਧਾਰਿਬਸੇਰਾ।ਬੋਲਨ ਮਿਲਨੇ ਕੋ ਫਲ ਜਾਸੂ। ਬੇਦ ਕਤੇਬ ਨ ਕਹਿ ਸਕਿ ਤਾਸੂ–॥੩੨॥ਭ੍ਰਿੱਤ ਭੇਜ ਕਾਲੂ ਬੁਲਵਾਯੋ।ਕਰਿ ਆਦਰ ਨਿਜ ਨਿਕਟਿ ਬਿਠਾਯੋ।'ਨਿਜ ਸੁਤ ਕੋ ਸੁਤ ਜਾਨੋ ਨਾਂਹੀ। ਭਾ ਅਵਤਾਰ ਤੋਹਿ ਘਰ ਮਾਂਹੀ॥੩੩॥ਜਾਗਯੋ ਗਰੁਵ[੧੧] ਭਾਗ ਜਗ ਤੇਰੋ†। ਤਵ ਸਮਸਰ[੧੨] ਕੋ ਔਰ ਨ ਹੇਰੋਂ।ਅਸਨ ਬਸਨ ਸਾਦਰ[੧੩] ਸੋਂ ਦੀਜੈ। ਅਵਹੇਲਨ[੧੪] ਨਹਿੰ ਤਿਨਕੋ ਕੀਜੈ ।੩੪। ਤਾਤ ਜਾਨ ਦੁਰਬਚਨ[੧੫] ਨ ਭਾਖੋ। ਪਰਮੇਸ਼ੁਰ ਸਮ ਸ਼ਰਧਾ ਰਾਖੋ'। ਪੁਨ ਬੁਲਾਰ ਕਾਲੂ ਕੇ ਸਾਥਾ। ਕਹੀ ਸਰਪ ਕੀ ਸਭਿ ਬਿਧਿ ਗਾਥਾ ॥੩੫॥'ਆਤਪ[੧੬] ਤਪਤਹਿ ਤੇ ਕਿਯ ਛਾਯਾ। ਹਮਹਿ ਹੇਰਿ ਨਿਜ‡ ਦੇਹਿ ਦੁਰਾਯਾ[੧੭]'।ਸੁਨਿਕਰਿ ਕਾਲੂ ਕਹਿਤਿ 'ਭਲਾਜੂ।ਹੋਇ ਤ ਜਾਨੀ ਜਾਇ ਕਲਾ ਜੂ'।੩੬। ਅਸ ਕਹਿ ਗਯੋ ਅਸ਼ਰਧਾ ਧਾਰੀ। ਮਾਯਾ ਮੋਹ ਪ੍ਰਬਲ ਜਿਹ ਭਾਰੀ। ਤਯੋਂ ਸੁ ਕਰੇ ਜਯੋਂ ਪ੍ਰੇਰੈ ਨਯੰਤਾ[੧੮]।ਜਿਉਂ ਜੰਤੀ[੧੯] ਵਸਿ ਵਾਜਹਿ ਜੰਤਾ[੨੦] ॥ ੩੭ ॥ ਦਾਰਨਾਰਿ[੨੧] ਕੋ ਕਯਾ ਗੁਨ ਦੋਸ਼ੁ। ਤਿਹ ਪਰ ਕਯਾ ਪ੍ਰਸਾਦਿ[੨੨] ਕਯਾ ਰੋਸੂ[੨੩]। ਸ਼੍ਰੀ ਨਾਨਕ ਅਨੁਸਾਰੀ ਮਾਯਾ। ਜਸ ਇੱਛਾ ਕਰਿਹੀ ਤਸ ਛਾਯਾ ॥ ੩੮ ॥ ਹਰਮ[੨੪] ਆਇ ਉਰ ਹਰਖ ਸਮੇਤੂ। ਕਰਹਿ ਹੇਤ ਬੇਦੀ ਕੁਲ ਕੇਤੂ। ਕਛੁ ਪ੍ਰਸੰਨਤਾ ਸੁਰਭੀ ਚਾਰੀ। ਨ੍ਰਿਪ ਬੁਲਾਰ ਨੁਤਿ[੨੫] ਬਹੁਰ ਉਚਾਰੀ ॥ ੩੯ ॥

[੧]ਰਾਜੇ ਨੇ। [੨]ਗਲਾ। [੩]ਲਾਇਕ। [੪]ਕਲਿਆਨ ਦੇ। [੫]ਗਿਆ। [੬]ਰੋਮ ਖੜੇ ਹੋਏ। [੭]ਮੇਰੇ ਸੰਸਾਰ ਦੇ ਬੰਧਨ ਦੂਰ ਕਰੇਗਾ। [੮]ਬੇਨਤੀ ਅਤੇ ਮਹਿਮਾ। [੯]ਜੋਗੀਆਂ ਨੂੰ। [੧੦]ਪਿਛਲਾ ਨਸੀਬ। [੧੧]ਭਾਰੀ। [੧੨]ਬਰੋਬਰ। [੧੩]ਭੋਜਨ ਕਪੜੇ ਆਦਰ ਨਾਲ। [੧੪]ਨਿਰਾਦਰ। [੧੫]ਮੰਦਾਵਾਕ। [੧੬]ਧੁੱਪ। [੧੭]ਛੁਪ ਗਿਆ। [੧੮]ਪ੍ਰੇਰਕ। [੧੯]ਵਜਾਉਣ ਵਾਲੇ ਦੇ। [੨੦]ਵਾਜਾ। [੨੧]ਕਾਠ ਦੀ ਪੁਤਲੀ। [੨੨]ਖੁਸ਼ੀ। [੨੩]ਗੁੱਸਾ। [੨੪]ਘਰ। [੨੫]ਉਸਤਤੀ। *ਪਾਠਾਂਤ੍ਰ–ਬੰਦੇ।
†ਗੌਰਵ ਭਾਗ ਜਗਯੋ ਜਗ ਤੇਰੋ–ਪਾਠਾਂਤ੍ਰ ਹੈ। ‡ਪਾਠਾਂਤ੍ਰ–ਤਿਨ।

ਯਾਂਤੇ ਕਰਤਿ ਦੁਲਾਰ ਬਿਸਾਲਾ। ਸੀਤਲ ਲੋਚਨ ਦੇਖਿ ਕ੍ਰਿਪਾਲਾ। ਤਾਂ ਦਿਨਤੇਤਲਵੰਡੀ ਪੁਰਿ ਮੈਂ।ਮਹਿੰਮਾ ਕਰਤਿ ਭਏ ਘਰ ਘਰਮੈਂ॥੪੦॥ਕਹਹਿੰ ਪਰਸਪਰ[1] ਮਿਲਿ ਨਰ ਨਾਰੀ। ਸਰਪ ਛਾਉਂ ਨ੍ਰਿਪ ਨੈਨ* ਨਿਹਾਰੀ। ਬਹੁ ਆਦਰ ਕਰਿ ਕੰਠ ਲਗਾਯੋ। ਸਦਨ ਆਨਿ ਜਸ ਬਦਨ ਅਲਾਯੋ[2]॥੪੧॥ ਕਲਾਵਾਨ ਕਾਲੂ ਸੁਤ ਕੋਈ। ਪ੍ਰਗਟ ਨ ਹੋਤਿ ਅਪਨਪੌ[3] ਗੋਈ[4]। ਅਸਬਿਧਿ ਬੀਤੀ ਰੁੱਤਿ ਬਸੰਤਾ। ਚਾਰਤਿ ਸੁਰਭੀ ਸ੍ਰੀ ਜਗਕੰਤਾ[5]॥੪੨॥ਪੁਨਿ ਗ੍ਰੀਖਮ[6] ਰਿਤੁ ਕੀਨੋ ਜੋਰਾ। ਤਪਤਿ ਭਈ ਅਤਿਸ਼ੈ[7] ਚਹੁੰ ਓਰਾ। ਤਪਹਿ ਰਿਦਾ† ਜਿਵ ਮਤਸਰ ਧਾਰੀ[8]। ਤਿਉਂ ਤਪ ਗਈ ਭੂਮਕਾ ਸਾਰੀ॥ ੪੩॥ ਬਹਿਤਿ[9] ਜ਼ੋਰ ਸੋਂ ਤਪਤ ਸਮੀਰਾ। ਜੋ ਤਾਪਹਿ[10] ਨਰ ਨਾਰਿ[11] ਸਰੀਰਾ‡। ਜਿਉਂ ਖਲ[12] ਉਚਰਹਿ ਬਚਨ ਕੁਢਾਲੀ[13]। ਰਿਦਾ ਤਪਾਇ ਦੇਤਿ ਰਿਸ ਨਾਲੀ[14]§॥੪੪॥ ਮਾਰਤੰਡ ਕੀ[15] ਚੰਡ[16] ਮਰੀਚਾ[17]।ਦੁਖੀ ਜੀਵ ਲਘੁ[18] ਤਾਲਨ[19] ਵੀਚਾ।ਜਿਉਂ ਜਗ ਭਗਤਿ ਹੀਨ ਹੈ ਪ੍ਰਾਨੀ।ਜਨਮ ਮਰਨਮਹਿੰ ਨਿਤ ਦੁਖ ਖਾਨੀ॥ ੪੫॥ ਸੂਕੇ ਜਲ ਕਰਦਮ[20] ਬਿਹਰਾਨੀ[21]। ਜਨੁ ਪ੍ਰੇਮੀ ਉਰ ਸੀਖ[22] ਸਿਖਾਨੀ। ਸਹਿਤ ਧੂਰ ਬਹੁ ਭ੍ਰਮਤਿ ਬਘੂਰੇ[23]। ਜਿਉਂ ਮਤਿ[24] ਭ੍ਰਮਤਿ ਬਿਨਾ ਗੁਰ ਪੂਰੇ॥੪੬॥ਮ੍ਰਿਗ ਤ੍ਰਿਸ਼ਨਾ ਕੌ ਹੇਰਹਿ ਨੀਰਾ।ਦੌਰਤਿ ਮ੍ਰਿਗ ਨਹਿ ਪਾਵਹਿੰਧੀਰਾ[25]।ਜਿਉਂਮਨ ਬਿਖ਼ਯਸੁਖਨਹਿਤ[26] ਧਾਈ[27]।ਤ੍ਰਿਪਤਿ ਨ ਹੋਤਿ ਨ ਬਿਰਤਾ[28] ਪਾਈ॥੪੭॥ ਪਸੁ ਪੰਛੀ ਹੇਰਹਿੰ ਤਰੁ ਛਾਯਾ[29]। ਬੈਸਹਿੰ ਤਪ-ਤਹਿ ਤੇ ਸੁਖ ਪਾਯਾ। ਬਹੁਤ ਜਗਤ ਦੁਖ ਤੇ ਜਗਨਾਸੀ।ਜਿਉ ਮਿਲ ਸਤਿ-ਸੰਗਤਿ ਸੁਖਰਾਸੀ॥ ੪੮॥ ਭਾਵਹਿ ਬਹੁ ਸੀਤਲਤਾ[30] ਪਾਨੀ। ਭਾਗ ਜਗੇ ਜਿਉਂ ਗੁਰੁ ਕੀ ਬਾਨੀ। ਅਸ ਗ੍ਰੀਖਮ ਮਹਿੰ ਸ੍ਰੀ ਜਗਸਾਂਈ। ਬਿਚਰਤਿ ਲੀਲਾ

[1]ਆਪੋ ਵਿੱਚੀ। [2]ਮੁਖੋਂ ਕਿਹਾ। [3]ਆਪਣਾ ਆਪ। [4]ਛਿਪਾ ਰੱਖਿਆ ਹੈ। [5]ਜਗਤ ਦਾ ਪਤੀ। [6]ਗਰਮੀ ਦੀ ਰੁਤ—ਜੇਠ ਹਾੜ। [7]ਬਹੁਤ। [8]ਈਰਖਾ ਵਾਲੇ ਦਾ। [9]ਚਲਦੀ ਹੈ। [10]ਤਪਾਉਂਦੀ ਹੈ। [11]ਇਸਤ੍ਰੀ ਪੁਰਖ ਦੇ। [12]ਮੂਰਖ। [13]ਮੰਦੇ। [14]ਗੁੱਸੇ ਨਾਲ। [15]ਸੂਰਜ ਦੀਆਂ। [16]ਤਿੱਖੀਆਂ। [17]ਕਿਰਨਾਂ। [18]ਛੋਟੇ। [19]ਤਲਾਵਾਂ। [20]ਚਿੱਕੜ। [21]ਵ੍ਯਾਕੁਲ। [22]ਸਿੱਖ੍ਯਾ। [23]ਵਾ ਵਰੋਲੇ। [24]ਬੁੱਧੀ। [25]ਟਿਕਾਉ। [26]ਵਾਸਤੇ। [27]ਦੌੜਦਾ ਹੈ। [28]ਟਿਕਾਉ। [29]ਦਰਖਤਾਂ ਦੀ ਛਾਂ। [30]ਠੰਢਾ। *ਪਾਠਾਂਤ੍ਰ—ਰਾਇ।

†ਏਥੇ ਗ੍ਰੀਖਮ ਰੁੱਤ ਦਾ ਵਰਣਨ ਕਰਦੇ ਹੋਏ ਭਾਈ ਸਾਹਿਬ ਨੇ ਵਿਚ ਪਰਮਾਰਥ ਦੇ ਸੁਹਣੇ ਕਟਾਖ੍ਯ ਦੱਸੇ ਹਨ। ‡ਬਹੁਤ ਜ਼ੋਰ ਸੋਂ ਤਪਤ ਸਮੀਰਾ। ਜੋ ਤਾਪਹਿ ਤਪ ਤਾਪ ਸਮੀਰਾ—ਪਾਠਾਂਤ੍ਰ ਹੈ। §ਦੁਖ ਵਾਲੀ—ਪਾਠਾਂਤ੍ਰ ਹੈ।

ਕਰਤਿ ਸੁਹਾਈ॥੪੯॥ਜਹਿਂ ਤਰੁਵਰ[1] ਛਾਯਾ ਰਮਣੀਕੀ[2]। ਤਹਿਂ ਚਾਰਤਿ ਸੁਰਭੀ ਬਿਧਿ ਨੀਕੀ। ਜਹਿਂ ਸੁੰਦਰ ਜਲ,ਸੀਤਲ ਸਾਲੀ[3,4]।ਤਹਿਂ ਖੇਲਹਿ ਬਾਲਕ ਮਿਲਿ ਨਾਲੀ[5] ॥੫੦॥ਸਭਿ ਬਾਸੁਰ ਬਨ ਬੀਚ ਬਿਹਾਰੈਂ[6]।ਆਵਹਿਂ ਰਜਨੀ[7] ਸਦਨ ਗੁਜਾਰੈਂ। ਗੋਖੁਰ[8] ਧੂਰਿ ਬਦਨ[9] ਪਰ ਲਾਗਾ। ਜਨੁ ਪੰਕਜ ਪਰ[10] ਸੁਭਤਿ ਪਰਾਗਾ[11]॥੫੧॥ਅੰਕ[12] ਬਸਾਇ ਮਾਤ ਬਲ ਜਾਈ। ਬਦਨ ਪੌਂਛ ਦੇਖਹਿ ਹਿਤ ਲਾਈ।ਕਰਤਿ ਦੁਲਾਰਸੰਗ[13]ਪ੍ਰਿਯਬਾਨੀ।'ਤਾਤ ਨ ਕੀਜੈ ਅਬ ਬਨ ਜਾਨੀ[14]॥੫੨॥ ਆਤਪ[15] ਲਗੀ ਅੰਕ[16] ਕੇ ਸੰਗਾ।ਸੁਭ ਰੰਗਹਿ ਤੇ ਭਯੋ ਕੁਰੰਗਾ। ਬਨ ਬਿਚਰਤਿ[17] ਭੇ ਦੁਰਬਲ[18] ਅੰਗਾ।ਪੁਰਿ ਮਹਿ ਖੇਲਹੁ ਸੰਗ ਉਮੰਗਾ[19]॥੫੩॥ ਸਭਿ ਦਿਨ ਬਨ ਮਹਿਂ ਕਰਹੁ ਗੁਜਾਰਨ।ਤਰ-ਸਤਿ ਲੋਚਨ[20]ਦਰਸ਼ਨ ਕਾਰਨ।ਜਾਵਹਿਂ ਦਾਸ ਜਿ ਸੁਰਭੀ ਚਾਰਨ*। ਤੁਮ ਘਰ ਰਹੀਏ ਬਿਰਹਿ ਬਿਦਾਰਨ'॥੫੪॥ਕਰਿਦੁਲਾਰ[21] ਬਹੁ ਸੁਤ ਬੈਸਾਯੋ[22]। ਚਲਿ ਤਤਕਾਲਹਿ ਕਾਲੂ ਆਯੋ। ਪਤਿ ਸੌਂ ਕਹਤਿ 'ਏਕ ਹਮ ਤਾਤਾ[23]। ਸੋ ਕੀਨੋ ਸੁਰਭੀਕੋ ਤ੍ਰਾਤਾ[24]॥੫੫॥ਸਭਿ ਬਾਸੁਰ ਬਨ ਬੀਚ ਬਿਹਾਰੂ[25]।ਕੁਮਲਾ-ਵਤਿ ਕਮਲਾਨਨ[26] ਚਾਰੂ[27]। ਅਬ ਨ ਭੇਜੀਏ ਸੁਰਭੀ ਸੰਗਾ।ਹੁਇਗੋ ਦੁਰ-ਬਲ ਮ੍ਰਿਦੁਲ[28] ਸੁਅੰਗਾ'।੫੬। ਜਬ ਦੰਪਤਿ[29]ਸਮਝੇ ਅਸਰੀਤੀ।ਬਧੀ ਪੁਤ੍ਰ ਸੋਂ ਪਾਵਨ[30]ਪ੍ਰੀਤੀ।ਬਹੁਰ ਨ ਬਨ ਮਹਿਂ ਪਠਵਨ[31] ਕੀਨਾ। ਘਰ ਰਖਿ ਮਾਤ ਪਿਤਾ ਸੁਖ ਲੀਨਾ॥੫੭॥ ਦੋਹਰਾ॥ ਸੁਖ ਸਾਗਰ ਨਾਗਰ[32] ਗੁਰੂ ਜਗਤ ਉਜਾ-ਗਰ[33] ਰੂਪ। ਕਰਨੇ ਭਗਤਿ ਪ੍ਰਕਾਸ਼[34] ਕੋ ਬ੍ਰਿੱਧਤਿ[35] ਦੇਹਿ ਅਨੂਪ॥ ੫੮ ॥

ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਰਾਇ ਬੁਲਾਰ ਸ਼ਰਧਾ ਦੈਨ' ਪ੍ਰਸੰਗ ਬਰਨਨੰ ਨਾਮ ਇਕਾਦਸ਼ਮੋ ਧਯਾਇ ॥ ੧੧ ॥

੧੨. [ਸਾਰਦਾ ਮੰਗਲ। ਖੇਤ ਬੀਜਣਾ। ਬ੍ਰਿੱਖ ਛਾਇਆ ਅਸਥਿਰ]

ਦੋਹਰਾ ॥ ਸ੍ਰੀ ਚੰਡੀ ਖੰਡਨ ਦੁਸ਼ਟ ਭੁਜ ਦੰਡਨ ਬਰਬੰਡ।
ਜਗ ਮੰਡਨ ਪਦ ਬੰਦਨਾ ਜਾਂਕੋ ਤੇਜ ਪ੍ਰਚੰਡ ॥ ੧ ॥

---

[1]ਦਰਖਤਾਂ ਦੀ। [2]ਸੁੰਦਰ। [3,4]ਠੰਢਕ ਦਾ ਘਰ (ਅ) ਤੇ ਠੰਢੇ ਖੇਤ। [5]ਨਾਲ। [6]ਫਿਰਦੇ ਰਹਿਣ। [7]ਰਾਤੀਂ। [8]ਗਾਂਈਂ ਦੇ ਪੈਰਾਂ ਦੀ। [9]ਮੁਖ। [10]ਮਾਨੋਂ ਕਵਲ ਫੁੱਲ ਪਰ। [11]ਫੁੱਲਾਂ ਦੀ ਧੂੜੀ। [12]ਗੋਦੀ ਵਿਚ। [13]ਪਜਾਰ ਨਾਲ। [14]ਜੰਗਲ ਜਾਣਾਂ। [15]ਧੁੱਪ। [16]ਅੰਗਾਂ ਦੇ। [17]ਫਿਰਦਿਆਂ। [18]ਲਿੱਸੇ। [19]ਖੁਸ਼ੀ ਨਾਲ। [20]ਅੱਖਾਂ। [21]ਲਾਡ ਲਡਾ ਕੇ। [22]ਬਿਠਾਇਆ। [23]ਪੁੱਤਰ। [24]ਗਾਈਂ ਦਾ ਰਖਵਾਲਾ। [25]ਫਿਰਦਾ ਹੈ। [26]ਕੌਲ ਜਿਹਾ ਮੁਖੜਾ। [27]ਸੁੰਦਰ। [28]ਕੂਲੇ। [29]ਪਤੀ ਇਸਤ੍ਰੀ। [30]ਪਵਿੱਤ੍ਰ। [31]ਭੇਜਣਾ। [32]ਚਤੁਰ। [33]ਪ੍ਰਸਿੱਧ। [34]ਭਗਤੀ ਪ੍ਰਗਟ ਕਰਨੇ ਨੂੰ। [35]ਵਧਦੀ ਹੈ।

*ਪਾਠਾਂਤ੍ਰ—ਜਾਹਿਂ ਦਾਸ ਨਿਜ ਸੁਰਭੀ ਚਾਰਨ।

ਸ੍ਰੀ=ਸਰਸੁਤੀ ਦਾ ਇਕ ਨਾਮ ਹੈ (ਅ) ਸਤਿਕਾਰ ਦਾ ਇਕ ਪਦ।
ਚੰਡੀ=ਚੰਡਿਕਾ। ਦੇਖੋ ਪਹਿਲੇ ਅਧ੍ਯਾਯ ਦੇ ਛੰਦ ੨ ਵਿਖੇ 'ਚੰਡਿਕਾ' ਪਦ।
ਖੰਡਨ ਦੁਸ਼ਟ=ਦੁਸ਼ਟਾਂ ਦੇ ਖੰਡਨ ਵਾਲੀ। ਦੇਖੋ ਅਧ੍ਯਾਯ ੧ ਛੰਦ ੨ 'ਖਲਖੰਡਿਕਾ' ਪਦ ਦਾ ਅਰਥ।
ਭੁਜ=ਬਾਹਾਂ। ਦੰਡਨ=ਡੰਡੇ ਵਾਂਗ ਮਜ਼ਬੂਤ। ਦੇਖੋ ਅਧ੍ਯਾਯ ੨ ਛੰ: ੧, 'ਭੁਜਦੰਡ' ਪਦ।
ਬਰਬੰਡਿਕਾ=ਵਰ ਵੰਡਣ ਵਾਲੀ (ਅ) ਬਲਵੰਤ, ਬਲ ਵਾਲੀ ਦੇਖੋ ਅਧ੍ਯਾ: ੧ ਛੰਦ ੨, ਬਰਬੰਡਿਕਾ—ਤੇ ਅਧ੍ਯਾ ੨ ਛੰਦ: ੧ ਵਿਖੇ 'ਬਲਬੰਡ' ਪਦ।
ਮੰਡਨ=ਦੇਖੋ ਅਧ੍ਯਾ: ੧ ਛੰਦ ੨ ਵਿਖੇ 'ਮੰਡਿਕਾ' ਪਦ ਤੇ ਅਧ੍ਯਾ: ੨ ਛੰ: ੧ ਵਿਖੇ 'ਮੰਡਨ ਭੂ' ਪਦ। ਪਦਬੰਦਨ=ਪੈਰਾਂ ਤੇ ਨਮਸਕਾਰ। (ਅ) (ਜਗਤ ਵਿਚ) ਕਵਿਤਾ ਦੀ ਰਚਨਾ ਕਰਾਉਣ ਵਾਲੀ।
ਪ੍ਰਚੰਡ=ਬਹੁਤ ਅਸਹਿ, ਝੱਲਿਆ ਨਾ ਸੱਕਣ ਵਾਲਾ।

**ਅਰਥ**—ਮਜ਼ਬੂਤ ਬਾਹਾਂ ਵਾਲੀ, ਦੁਸ਼ਟਾਂ ਦੇ ਨਾਸ਼ ਕਰਨ ਵਾਲੀ, ਜਿਸ ਦਾ ਤੇਜ ਝੱਲਿਆ ਨਹੀਂ ਜਾਂਦਾ, (ਐਸੀ) ਚੰਡਿਕਾ ਸਰਸੁਤੀ (ਜੋ) ਵਰਾਂ ਦੇ ਦੇਣ ਵਾਲੀ (ਤੇ) ਜਗਤ ਨੂੰ ਸੰਵਾਰਨ ਵਾਲੀ ਹੈ (ਦੇ) ਚਰਨਾਂ (ਤੇ ਮੇਰੀ) ਨਮਸਕਾਰ (ਹੋਵੇ)।

ਸ੍ਰੀ ਬਾਲਾ ਸੰਧੁਰੁ ਵਾਚ ॥ ਚੌਪਈ ॥ **ਕਹਿ ਬਾਲਾ ਸ੍ਰੀ ਅੰਗਦ ਗੁਰੁ ਜੀ। ਸੁਨਹੁ ਕਥਾ ਨਾਸ਼ਕ ਤ੍ਰੈਜੁਰ[1] ਕੀ।ਬਹੁਰੋ ਰਿਤੁ ਪਾਵਸ[2] ਸ਼ੁਭ ਆਈ।ਗਗਨ[3]ਬੀਚ ਬਾਦਰ[4] ਦ੍ਰਿਸ਼ਟਾਈ[5] ॥੨॥ ਭਾਗ ਜਗੇ ਪੂਰਬ[6] ਜੱਗਜ਼ਾਸੀ। ਜਿਉਂ ਤਨ ਧਰਤਿ[7] ਸੰਤ ਸੁਖਰਾਸੀ। ਚਢੀ[8] ਘਟਾ ਕਾਲੀ[9] ਜਿਵ ਕਾਲੀ[10]।ਪਰਨੋ ਬੱਜ੍ਰ[11] ਬਜਾਵਤਿ ਤਾਲੀ[12] ॥ ੩ ॥ ਸਾਸਨਪਾਕ[13] ਸਰਾਸਨ[14] ਜੋਊ। ਬਾਂਕੀ[15] ਭ੍ਰਿਕੁਟੀ[16] ਲਖਿਯਤਿ[17] ਸੋਊ। ਅਤਿ ਕਰਕਨ[18] ਜਿਹ ਕੀ ਕਲਿਕਾਰੀ[19]। ਡਰਤਿ ਅਸੁਰ[20] ਸੇ ਮੇਚਕ ਬਨਾਰੀ[21]॥੪॥ਹੋਤਿ ਘੋਖ[22] ਜਿਹ ਗਰਜ[23] ਸੁਹਾਵਤਿ*।ਅਮਰ[24] ਮਯੂਰ[25] ਹਰਖ ਉਪਜਾਵਤਿ।ਚੰਚਲ ਜੋ ਚੰਚਲਾ[26] ਚਮਕਾਵਤਿ[27]।ਪਾਨ[28] ਕ੍ਰਿਪਾਨਹਿ ਲਏ ਨਚਾਵਤਿ ॥੫॥ ਦੰਤ[29]ਪੰਕਤੀ ਸ਼ੁਭਤਿ**

[1]ਤਿੰਨਾਂ ਤਾਪਾਂ ਦੇ ਨਾਸ਼ ਕਰਨ ਵਾਲੀ। [2]ਬਰਸਾਤ,—ਸਾਵਨ ਭਾਦ੍ਰੋਂ। [3]ਅਕਾਸ਼। [4]ਬੱਦਲ। [5]ਦਿਖੀਣ ਲਗੇ [6]ਪਿਛਲੇ [7]ਸਰੀਰ ਧਾਰਦੇ ਹਨ। [8]ਚੜ੍ਹੀ। [9]ਕਾਲੇ ਬਦਲਾਂ ਦੀ ਘਟਾ। [10]ਕਾਲਕਾ ਦੇਵੀ। [11]ਬਿਜਲੀ ਦਾ ਪੈਣਾ। [12]ਮਾਨੋਂ ਤਾੜੀ ਮਾਰਦੀ ਹੈ। [13]ਇੰਦਰ ਦਾ। [14]ਧਨੁਖ। [15]ਟੇਢੇ। [16]ਭ੍ਰਵੱਟੇ। [17]ਜਾਣੀਦੇ ਹਨ। [18]ਕੜਕਨਾ। [19]ਚੀਕ। [20]ਦੈਂਤ। [21]ਕਾਲੇ ਸੱਪ। [22]ਧੁਨੀ। [23]ਗੱਜਣਾ। [24]ਦੇਵਤੇ (ਰੂਪ)। [25]ਮੋਰ। [26]ਬਿਜਲੀ। [27]ਚਮਕਦੀ ਹੈ। [28]ਹੱਥ। [29]ਦੰਦਾਂ ਦੀ। *ਪਾਠਾਂਤ੍ਰ—ਸੁਨਾਵਤਿ।

ਬਲਾਕਾ[੧]। ਸ਼ਯਾਮ[੨] ਸਰੂਪ ਬਨਯੋ ਅਸ ਤਾਂਕਾ। ਮਿਲਿ ਦਾਦੁਰ[੩] ਬਹੁ ਸ਼ਬਦ ਪੁਕਾਰ॥ ਮਨਹੁਂ ਪਢਤਿ ਬਾਲਿਕ ਚਟਸਾਰਾ[੪]॥੬॥ਜਰ ਤੇ ਜਰਗਯੋ[੫] ਜੂਹ[੬] ਜਵਾਸਾ[੭]। ਜਿਉਂ ਹਰਿ ਭਜਨ ਹੋਤਿ ਅਘ ਨਾਸ਼॥ ਮਿਲਿ ਸਰਿਤਾ[੮] ਸੋਂ ਜੋ ਲਘੁ ਨਾਲਾ[੯]। ਸਿੰਧੁ[੧੦] ਸਰੂਪ ਭਏ ਤਿਹ ਕਾਲ॥੭॥ਬ੍ਰਹਮ ਗਯਾਨ ਤੇ[੧੧] ਜੈਸ[੧੨] ਮੁਮੋਖੂ[੧੩]। ਬ੍ਰਹਮ ਰੂਪ ਹੋਵਤਿ ਬਿਨ ਦੋਖੂ*। ਤਜਿ ਮ੍ਰਯਾਦ[੧੪] ਉਛਰੇ[੧੫] ਲਘੁ ਤਾਲਾ[੧੬]।ਜਿਉਂ ਸ਼੍ਰੀ[੧੭]ਮਦ ਤੇ[੧੮] ਨੀਚਕੁ ਚਾਲ॥੮॥ਉਡਤਿ ਧੂਰ ਜੋ ਸਗਲ ਬਿਲਾਨੀ[੧੯]। ਜਿਉਂ ਸਤਿਗੁਰ ਮਿਲ ਕੁਮਤਿ ਨਸਾਨੀ[੨੦]। ਪੰਥੀ[੨੧] ਚਲਤਿ ਧਾਮ[੨੨]ਬਿਸਰਾਮੇ[੨੩]।ਜਿਉਂ ਮਨ ਥਿਰੁ ਸਿਮਰਤਿ ਹਰਿਨਾਮੇ ॥੯॥ਜਿਉਂ ਲੀਲਾ ਕੀਨੀ ਰਿਤੁ ਬਰਖਾ॥ ਤਿਉ ਮੈਂ ਕਹਿਹੋਂ ਸੁਨਹੁ ਸੁ ਹਰ-ਖਾ। ਏਕ ਦਿਵਸ ਕਾਲੂ ਲੇ ਅੰਕ॥ ਕਰਿ ਦੁਲਾਰ ਪਿਖਿ ਬਦਨ ਮਯੰਕਾ[੨੪]॥੧੦॥ਬਚਨ ਕਹਤਿ 'ਸੁਤ ! ਤੂੰ ਭਾ[੨੫] ਸਯਾਨਾ॥ ਅਬ ਨ ਕਰਤਿ ਗੋ ਸੰਗ[੨੬] ਬਨ ਜਾਨਾ॥ਉਭੈ ਬ੍ਰਿਖਭ[੨੭]ਨਿਜ ਅਉਛਕ[੨੮]ਮਾਹੀ॥ਲੇਹੁ ਨਿਕਾਸ ਤਰੁਨ[੨੯] ਜੋ ਆਹੀ ।੧੧।ਲਾਂਗੁਲ[੩੦]ਸੰਗ ਬਹੁਰ ਕਰਿ ਕਾਮਾ[੩੧]।ਬੀਜ[੩੨]ਸੁ ਲੇਹੁ† ਸਵਾ ਮਨ ਧਾਮਾ[੩੩]।ਜਾਇ ਰਾਹੀਏ[੩੪]ਖੇਤ ਨਿਰਾਲਾ॥ਕਰਹੁ ਨੀਰ ਸੋਂ ਤਿਹ ਪ੍ਰਤਿ-ਪਾਲਾ ॥੧੨॥ ਮ੍ਰਿਗ[੩੫] ਪਸ਼ੂਅਨ ਕੇ ਹੁਇ ਰਖਵਾਰੇ॥ ਕ੍ਰਿਖਿ[੩੬]ਪਕਾਇ ਕੀਜੈ ਖਲਵਾਰੇ[੩੭]। ਜੋ ਅੰਨ ਆਨਹੁ ਬਹੁ ਇਕਬਾਰੀ। ਰਖ ਦੇਵੋਂ ਕਾਮੇਂ ਦੁਇ-ਚਾਰੀ॥੧੩॥ਅਸਬਿਧਿ ਕੀ ਕ੍ਰਿਤਿ ਕਰਹੁ ਨਿਬਾਹੀ॥ਅਤੁਟ ਹੋਇ ਸਭਿ ਕਿਛ ਘਰ ਮਾਹੀ'। ਸ੍ਰੀ ਨਾਨਕ ਸੁਨਿਕਰਿ ਪਿਤ ਬਾਨੀ। ਜੋ ਧਨ ਤ੍ਰਿਸ਼ਨਾ ਮਹਿਂ ਲਪਟਾਨੀ ॥੧੪॥ 'ਸੁਨਹੁ ਪਿਤਾ ਜੀ ! ਆਇਸੁ ਜੈਸੀ। ਕਹਹੁ ਆਪ ਹੌਂ ਕਰਿਹੌਂ ਤੈਸੀ'। ਤਬ ਕਾਲੂ ਦਿਯ ਬੀਜ ਤੁਲਾਯਾ॥ ਇਕ ਕਾਮਾ ਸੁਤ ਸੰਗ ਰਲਾਯਾ ॥੧੫॥ ਲਾਂਗੁਲ ਬੀਜ ਲਏ[੩੮] ਕਰਦੋਊ। ਵਾਹੁਣ ਗਏ ਭੂਮਿਕਾ

---

[੧](ਉਡਦੇ) ਬਗਲਿਆਂ ਦੀ ਪੰਕਤੀ। [੨]ਕਾਲਾ। [੩]ਡਡੂ। [੪]ਪਾਠਸ਼ਾਲਾ ਵਿਚ। [੫]ਜੜ੍ਹਾਂ ਤੋਂ ਸੜ ਗਿਆ। [੬]ਸਮਹ। [੭]ਜਵਾਹਾਂ। [੮]ਨਦੀਆਂ। [੯]ਛੋਟੇ ਨਾਲੇ। [੧੦]ਸਮੁੰਦਰ। [੧੧]ਹੋਣ ਤੇ। [੧੨]ਜੈਸੇ। [੧੩]ਮੁਕਤੀ ਦੀ ਇੱਛਾ ਵਾਲੇ। [੧੪]ਹੱਦਾਂ ਟੱਪਕੇ। [੧੫]ਉਛਲੇ। [੧੬]ਛੋਟੇ ਤਾਲਾਬ। [੧੭]ਮਾਯਾ ਦੇ। [੧੮]ਹੰਕਾਰ ਨਾਲ। [੧੯]ਛਿਪ ਗਈ। [੨੦]ਖੋਟੀ ਬੁਧੀ ਨਸ ਜਾਂਦੀ ਹੈ। [੨੧]ਰਾਹੀ। [੨੨]ਘਰ। [੨੩]ਟਿਕ ਗਏ। [੨੪]ਮੁਖ ਰੂਪੀ ਚੰਦ੍ਰਮਾਂ। [੨੫]ਹੋਇਆ ਹੈਂ। [੨੬]ਗਾਂਈਆਂ ਨਾਲ। [੨੭]ਦੋ ਬੈਲ। [੨੮]ਵੱਗ। [੨੯]ਜੁਵਾਨ। [੩੦]ਹਲ। [੩੧]ਨੌਕਰ ਲੈਕੇ (ਅ) ਕੰਮ ਕਰੋ। [੩੨]ਬੀਉ। [੩੩]ਘਰ ਤੋਂ। [੩੪]ਬੀਜੀਏ। [੩੫]ਹਰਨਾਂ ਤੇ। [੩੬]ਖੇਤੀ। [੩੭]ਖਲਿਹਾਨ। [੩੮]ਲੈਕੇ।

*ਬ੍ਰਹਮ ਸਰੂਪ ਹੋਤ ਬਿਨ ਧੋਖੂ—ਪਾਠਾਂਤ੍ਰ ਹੈ। †ਬੀਰਜ ਲੇਹੁ—ਪਾਠਾਂਤ੍ਰ ਹੈ।

ਸੋਊ। ਕਹੂੰ ਕਹੂੰ ਕਾਢਨੋ ਸੀਆਰਾ[1]। ਜਿਤੋ ਬੀਜ ਦਿਯ ਸਭਿ ਬਿਸਤਾਰਾ[2]॥
੧੬॥ ਭਈ ਸੰਝ[3] ਆਏ ਨਿਜ ਸਦਨਾ। ਕਾਲੂ ਪਰਫੁੱਲਤਿ ਪਿਖਿ ਬਦਨਾ।
ਸ਼੍ਰੀ ਗੁਰੁ ਕਰ ਮਹਿਂ ਬਰਕਤ ਭਾਰੀ।ਕਿਹ ਮਹਿਂ ਸ਼ਕਤਿ ਸੁ ਕਰਹਿ ਉਚਾਰੀ
॥੧੭॥ ਦਿਵਸ ਤੀਸਰੇ ਭੀ ਸਬਜ਼ਾਈ[4]। ਜਨੁ[5] ਅਵਿਨੀ[6] ਨਿਜ ਅਨਦ
ਜਨਾਈ।ਕਾਲੂ ਜਾਇ ਕ੍ਰਿਖੀ[7] ਜਬ ਦੇਖੀ।ਸਘਨ[8] ਉਗੀ, ਭਾ ਮੋਦ[9]ਵਿਸ਼ੇਖੀ
॥੧੮॥—ਹੋਇ ਭ੍ਰਾਤ ਮਮ ਵਡ ਕ੍ਰਿਖਿਕਾਰਾ[10]। ਦਿਉਂ ਬਸਾਇ ਇਕ ਗ੍ਰਾਮ
ਨਿਰਾਰਾ—।ਨਿਪਜਾਵਨ[11]ਧਨਅਨਿਕ ਬਿਧਿਨ ਸੋਂ।ਅਯੋ ਕਰਤਿ ਚਿਤਵਨ
ਨਿਜ ਮਨਸੋਂ।੧੯।ਸ਼੍ਰੀ ਗੁਰੂ ਨਾਨਕ ਰਿਦੇ ਵਿਚਾਰੀ।—ਧਨ ਤ੍ਰਿਸ਼ਨਾ ਦਿਨ-
ਪ੍ਰਤਿ[12]ਪਿਤ ਭ੍ਰਾਰੀ।ਯਾਂਤੇ ਅਬ ਹੀ ਬਨਹਿ ਨਿਬੇਰੋ।ਧਨ ਖਟਨੇ ਕੋ ਮਿਟਵੈ
ਝੇਰੋ—।੨੦। ਬੈਸੇ ਬਹੁਰ ਖੇਤ ਰਖਵਾਰੀ। ਬਰਜਹਿਂ ਕਿਸ ਨ ਚਰਹਿਂ ਪਸੁ
ਝਾਰੀ[13]।ਰਾਸ਼ਭ ਬੜਵਾ ਗੋ ਮ੍ਰਿਗ ਬਿੰਦਾ[14]। ਚਰਤਿ ਖੇਤ,ਰਹਿਂ ਬੈਸ ਅਨੰਦਾ
।੨੧।ਦਿਨ ਦੋਇਕ ਮਹਿਂ ਦੀਨਿ ਨਬੇਰੀ। ਇਕ ਨ ਬੂਟ ਜਹਿਂ ਸਘਨ ਘ-
ਨੇਰੀ ।ਕਾਲੂ ਗਯੋ ਬਿਲੋਕਨ ਖੇਤੂ।ਢਿਗ ਬੈਠੇ ਬੇਦੀ ਕੁਲ ਕੇਤੂ॥੨੨॥ਫਿਰੈਂ
ਕਿਦਾਰ[7] ਮੱਧ ਪਸੁ ਬਿੰਦਾ। ਕਿਸੈ ਨ ਬਰਜੈਂ ਆਨੰਦ ਕੰਦਾ। ਅਸਬਿਧਿ
ਦੇਖਿ ਕ੍ਰੋਧ ਭਾ[15] ਕਾਲੂ। ਮੁਖ ਬੋਲਤਿ ਦੁਰਬਚਨ[16] ਬਿਸਾਲੂ ॥੨੩॥'ਮੰਦ
ਭਾਗ[17]ਮੈਂ ਅਪਨ ਨਿਹਾਰਾ[18]। ਤੂੰ ਸੁਤ ਜਨਮਯੋ ਸਦਨ ਉਜਾਰਾ[19]।ਆਰ-
ਬਲਾ ਲਘੁ[20] ਮਹਿਂ ਤਵ ਚਾਲੀ। ਵਸਤੁ ਖੋਇ ਕਿਯ ਆਲਯ ਖਾਲੀ॥੨੪॥
ਉਚਿਤ[21] ਕਮਾਵਨ ਅਬ ਭੀ ਬੈਸਾ[22]। ਕਰਨ ਕੁਕਾਜ[23] ਲਗੇ ਪੁਨ ਐਸਾ।
ਮੁਝ ਪਸ਼ਚਾਤ[24]ਖਾਹਿਂ ਕ੍ਰਿਤ ਕਰਿ ਕੋ[25]।ਰਲੇਂ ਫਕੀਰਨ ਸੋਂ ਤਜਿ ਘਰ ਕੋ[7]
॥੨੫॥ ਹੇਰਿ ਹੇਰਿ ਕਹਿ ਵਾਕ ਕਠੋਰਾ। ਲਖਿ ਕੁਚਾਲ ਕੋ ਰੋਸ ਨ ਥੋਰਾ।
'ਤੁਝ ਜਨਮੇ ਤੇ ਕੋ ਗੁਨ ਮੋਹੀ।ਯਾਂਤੇ ਭਲੋ ਰਹਤਿ ਮੈਂ ਯੋਹੀ[26]॥੨੬॥ਇਕ
ਸਪੂਤ ਬਹੁ ਦਰਬ ਕਮਾਵਹਿਂ[27]।ਤੂੰ ਅਸ ਭਾ ਜੋ ਬਾਦ[28] ਗਵਾਵਹਿਂ[7]।ਜਾਇ

---

[1]ਸੀਆਂ, ਸਿਆੜ। [2]ਖਲੇਰ ਦਿਤਾ। [3]ਸੰਧਯਾ ਪਈ ਤੇ। [4]ਹਰਿਆਵਲ। [5]ਮਾਨੋਂ। [6]ਪ੍ਰਿਥਵੀ।
[7]ਖੇਤੀ। [8]ਸੰਘਣੀ। [9]ਖੁਸ਼ੀ ਹੋਯਾ। [10]ਖੇਤੀ ਕਰਨ ਵਾਲਾ। [11]ਪੈਦਾ ਕਰਨਾ। [12]ਹਰ ਰੋਜ।
[13]ਸਾਰੇ ਪਸੂ। [14]ਗਧੇ, ਘੋੜੇ, ਗਊਆਂ, ਹਰਨ ਆਦਿ ਸਾਰੇ (ਪਸ਼ੂ)। [15]ਗੁੱਸਾ ਆਇਆ।
[16]ਕੁਵਚਨ। [17]ਭੈੜੀ ਕਿਸਮਤ। [18]ਵੇਖਦਾ ਹਾਂ। [19]ਘਰ ਉਜਾੜੂ। [20]ਛੋਟੀ।
[21]ਲਾਇਕ। [22]ਉਮਰ ਹੋਈਹੈ। [23]ਮਾੜਾ ਕੰਮ। [24]ਮੇਰੇ ਪਿੱਛੋਂ। [25]ਕੇਹੜੀ। [26]ਐਵੇਂ ਹੀ,ਸੁਤਹੀਨ।
[27]ਇਕ ਐਸੇ ਪੁੱਤ੍ਰ ਹੁੰਦੇ ਹਨ ਜੋ ਬੜਾ ਧਨ ਕਮਾਉਂਦੇ ਹਨ। [28]ਬਿਰਥਾ।

ਨਗਰ ਪੁਨ ਦਿਜਬਰ ਸਦਨਾ[੧]। ਉਪਾਲੰਭ[੨] ਕੋ ਕਹਿ ਬਚ ਬਦਨਾ[੩]॥੨੭॥ 'ਬੇਦ ਪੁਰਾਣ ਸਭੈ ਤੁਮ ਝੂਠੇ। ਸੂਧੇ ਕਹਉ ਹੋਤਿ ਹੈਂ ਪੂਠੇ। ਕਿਧੌਂ[੪] ਨ ਤੁਮ ਤੇ ਜਾਤ ਬਿਚਾਰੇ। ਕਿਧੌਂ[੪] ਹਰਖ ਹਿਤ ਪਾਜ ਉਚਾਰੇ[੫]*॥੨੮॥ ਭਲੀ ਛਤਰਕੀ ਦੀਨਿ ਵਡਾਈ। ਪੂਰਬ ਐਸ੍ਵਰਯ ਜਾਸ ਘਟਾਈ। ਅਬ ਬੀਜਯੋ ਸਭਿ ਖੇਤ ਨਿਪਾਤੂ[੬]। ਪਸੁ ਚਰਵਾਇ, ਨ ਕੀਨੀ ਤ੍ਰਾਤੂ[੭]॥੨੯॥ ਜਬ ਕੋ ਜਨਮਯੋ ਇਨ ਸੁਧ[੮] ਲੀਨੀ। ਧਨ ਖੱਟਨ ਕੀ ਕ੍ਰਿੱਤ ਨ ਕੀਨੀ। ਖੋਯੋ ਸੰਚਯੋ ਪੂਰਬ ਮੇਰੋ[੯]। ਯਾਂਤੇ ਬਿਫਲ[੧੦] ਭਯੋ ਬਚ ਤੇਰੋ' ॥ ੩੦ ॥ ਬੋਲਯੋ ਬਚਨ ਬਿਪ੍ਰ[੧੧] ਪਰਬੀਨਾ। ਜਿਹ ਮਨ ਸ੍ਰੀ ਨਾਨਕ ਜਸ ਲੀਨਾ। 'ਸੁਨਿ ਕਾਲੂ ਤੂ ਮੂਲਹੁ-ਭੂਲਾ[੧੨]। ਸੁਤ ਸੁਸ਼ੀਲ ਤੇ ਨਿਤ ਪ੍ਰਤਿਕੂਲਾ[੧੩]॥ ੩੧ ॥ ਬਾਰ ਬਾਰ ਮੈਂ ਤੁਝ ਸਮਝਾਯੋ। ਜਗਤ ਉਧਾਰਨ ਹਿਤ ਇਹ ਆਯੋ। ਭਗਵਤ ਗੀਤਾ ਸਾਰ ਵਿਚਾਰਾ। ਕਰੈ ਪਵੈ ਬਿਨ ਸ਼ਬਦ ਉਚਾਰਾ ॥੩੨॥ ਜਿਨ ਮੋਕੋ ਸ਼ੁਭ ਦੀਨੋ ਗਯਾਨਾ। ਜਿਹ ਬਚ ਸੁਨ ਮਮ ਮਨ ਠਹਿਰਾਨਾ। ਲੋਕ ਉਧਾਰਨ ਕਰਹਿ ਅਨੇਕੂ। ਜਪਹਿ ਜਾਪ ਜੋ, ਪਾਇ ਬਿਬੇਕੂ॥੩੩॥ ਮੁਝ ਕੋ ਦੀਸਤਿ ਬਿਸ਼ਨੁ ਸਮਾਨਾ। ਕਲਾਵਾਨਾ ਸਭਿ ਸ਼ੁਭ ਗੁਨਖਾਨਾ'। ਬਿੱਪ੍ਰ ਬਚਨ ਸੁਨਿ ਕਰਿ ਤਬ ਕਾਲੂ। ਸਦਨਹਿ ਆਯੋ ਰੋਸ ਬਿਸਾਲੂ[੧੪]।੩੪॥ ਤਿਹ ਪਾਛੇ ਸ੍ਰੀ ਗੁਰ ਜਗ-ਤੇਸ਼ਾ। ਰਹਤਿ ਉਦਾਸ ਦੁਰਾਏ[੧੫] ਬੇਸਾ। ਕੋ ਕੋ 'ਕਲਾਵਾਨ' ਕਰਿ ਕਹਿਈ। ਜੋ ਸਤਿਸੰਗੀ ਮਾਨਵ ਅਹਿਈ[੧੬] ।੩੫॥ ਨਰ ਮਤਿਮੰਦ ਨ ਲਖਿ ਸੁਖਕੰਦਾ। ਨਾਹਿ ਜਾਨਹਿਂ ਇਹ ਰੂਪ ਮੁਕੰਦਾ†। ਵਹਿਰ ਨਗਰ ਤੇ ਬਿਟਪ[੧੭] ਜੁ ਦੂਰਾ। ਬਾਸੁਰ ਬੈਸਹਿਂ ਤਹਿ ਜਗ ਮੂਰਾ[੧੮] ॥ ੩੬ ॥ ਕਾਲ ਬਿਤਾਵਹਿ[੧੯] ਰਹਿਤਿ ਇਕਾਕੀ[੨੦]। ਬੋਲਣ ਮਿਲਨ ਨ ਲੇਂ ਸੁਧ ਕਾਕੀ[੨੧]। ਏਕ ਦਿਵਸ ਪਾਦਪ-ਦਲ[੨੨] ਸੁੰਦਰ। ਸਘਨ ਛਾਉਂ ਬੈਠੇ ਗੁਨਮੰਦਰ[੨੩] ॥ ੩੭ ॥ ਜਬ ਦਿਨ ਕੇ ਜੁਗ ਜਾਮ[੨੪] ਬਿਤਾਏ। ਦੁਖਮੋਚਨ[੨੪] ਲੋਚਨ[੨੫] ਅਲਸਾਏ। ਸੁੰਦਰ ਬਸਤ੍ਰ

[੧]ਬ੍ਰਾਹਮਣ ਦੇ ਘਰ। [੨]ਉਲਾਂਭੇ ਦੇ। [੩]ਮੁਖ ਤੋਂ। [੪]ਜਾਂ। [੫]ਝੂਠ ਬੋਲ ਦਿੰਦੇ ਹੋ। [੬]ਨਾਸ਼ ਕਰ ਦਿੱਤਾ। [੭]ਰਖਵਾਲੀ ਨਾ ਕੀਤੀ। [੮]ਹੋਸ਼ ਪਕੜੀ। [੯]ਪਿੱਛਲਾ ਮੇਰਾ ਕੱਠਾ ਕੀਤਾ ਹੋਯਾ। [੧੦]ਬਿਰਥਾ। [੧੧]ਬ੍ਰਾਹਮਣ। [੧੨]ਮੁੱਢੋਂ ਹੀ ਘੁੱਥਾ ਹੈਂ। [੧੩]ਉਲਟ। [੧੪]ਬੜੇ ਗੁੱਸੇ ਵਿਚ। [੧੫]ਛੁਪਾਏ। [੧੬]ਹਨ। [੧੭]ਬ੍ਰਿਛ। [੧੮]ਆਦਿ, ਮੂਲ। [੧੯]ਸਮਾਂ ਗੁਜ਼ਾਰਦੇ ਹਨ। [੨੦]ਇਕੱਲੇ। [੨੧]ਕਿਸੇ ਦੀ। [੨੨]ਬ੍ਰਿੱਛ ਦੇ ਪੱਤਿਆਂ ਦੀ। [੨੩]ਭਾਵ ਗੁਰੂ ਜੀ। [੨੪]ਦੋ ਪਹਿਰ। [੨੫]ਅੱਖਾਂ।

*ਹਮਾਰੇ—ਪਾਠਾਂਤ੍ਰ ਹੈ। †ਪਾਠਾਂਤ੍ਰ ਹੈ—ਨਹਿ ਜਾਨਹਿ ਸੁਖ ਰੂਪ ਅਨੰਦਾ।

ਬਿਛਾਇ ਬਿਛੌਨਾ[1]। ਪੌਢੇ[2] ਪੁਨ ਅਨਕੰਪਾਭੌਨਾ[3] ॥ ੩੮॥ ਦੋਇ ਮਹੂਰਤ[4] ਜਬਹਿ ਬਿਤਾਵਾ। ਚਲਿ ਬੁਲਾਰ ਤਿਹ ਮਾਰਗ[5] ਆਵਾ॥ ਪੇਖਿ ਅਚੰਭੌ ਮਨ ਬਿਸਮਾਨਾ॥ਸ਼ੋਰ ਬਿਹੀਨ ਭਯੋ ਠਹਿਰਾਨਾ[6] ॥ ੩੯॥ ਨਿਜ ਸੰਗੀ ਸੋਂ ਬਚਨ ਅਲਾਵਾ। 'ਦੇਖਹੁ ਅਚਰਜ ਏਹੁ ਸੁਹਾਵਾ। ਸੁੰਦਰ ਸੁਖਮੰਦਰ ਸੁਤ[7] ਕਾਲੂ। ਸੋਯੋ ਅਜ਼ਮਤ[8] ਜਾਸ ਬਿਸਾਲੂ[9] ॥ ੪੦ ॥ ਢਰਿ ਗਾ ਸਭਿ ਪਾਦਪ[10] ਪਰਛਾਵਾਂ। ਨਹੀਂ ਢਰਯੋ ਜਹਿਂ ਇਨ ਸੁਖ ਪਾਵਾ। ਨਿਸ਼ਚੇ ਕਲਾਵਾਨ ਅਵਤਾਰਾ। ਰਹਿਤਿ ਦੁਰਾਇ[11] ਅਪਨਪੌ[12]*ਸਾਰਾ[13] ।੪੧।ਪਾਵਕ[14]ਬੀਚ ਭਸਮ[15] ਕੇ ਜੈਸੇ। ਤੇਜ ਨ ਲਖਯੋ ਪਰਤਿ[16] ਹੈ ਕੈਸੇ॥ ਪਰ ਜੇ ਲਖਣਹਾਰ[17] ਹੁਇ ਕੋਊ।ਤਿਹ ਨਿਕਾਸ[18] ਸੀਤਹ ਖੋਵੈ[19] ਸੋਊ ॥੪੨॥ਤਿਉਂ ਇਸਕੀ ਸੇਵਾ ਜੋ ਕਰਿਈ। ਜਨਮ ਮਰਨ ਤਿਹ ਕਿਉਂ ਨਹਿਂ ਟਰਿਈ। ਆਗੇ ਬਿਧਿ ਇਕ ਅਚਰਜ ਦੇਖੀ।ਸਰਪ ਛਾਉਂ ਕਿਯ ਪ੍ਰੀਤ ਵਿਸ਼ੇਖੀ॥੪੩॥ ਅਸਥਿਰ[20] ਰਹੀ ਤਰੋਵਰੁ ਛਾਯਾ। ਅਚਰਜ ਹੀ ਜੁਗ ਬਾਰਿ ਲਖਾਯਾ[21]। ਅਸ ਕਹਿ ਬੰਦੇ ਦੋਨੋ ਹਾਥਾ। ਬੰਦਨ ਕਿਯ ਧਰਿਕੈ ਧਰ ਮਾਥਾ[22] ॥ ੪੪ ॥ ਹਟਯੋ ਦੂਰ ਤੇ ਸ਼ਰਧਾ ਧਾਰੀ। ਗਮਨਯੋ[23]ਨਗਰ ਹੋਤਿ ਰਤਿ[24] ਭਾਰੀ। ਸ਼ੁਭ ਬਿਧਿ ਕਰਤਿ ਸੰਕਲਪ ਵਿਕਲਪਾ॥ਦਿਨਪ੍ਰਤਿ ਜਿਹ ਕੋ ਹੁਇ ਭ੍ਰਮ ਅਲਪਾ[25]।੪੫। ਸਦਨ ਜਾਇ ਬੈਸਯੋ ਹਰਿਖਾਈ। ਕਾਲੂ ਗਾ ਤਬ ਸਹਜਿ ਸੁਭਾਈ॥ਸਾਦਰ ਤਿਹ ਸੁਭ ਠੌਰ[26] ਬਿਠਾਯੋ†।ਬਹੁਰ ਪ੍ਰੇਮ ਸੋਂ ਬਚਨ ਸੁਨਾਯੋ‡॥੪੬॥'ਭੂਰ ਭਾਗਕੇ ਭਾਂਜਨ[27] ਕਾਲੂ !। ਅਸ ਸੁਤ ਜਨਮੇ ਭਯੋ ਨਿਹਾਲੂ। ਤਦਪਿ[28] ਸੁਭਾਵ ਤੁਮਾਰ ਕਠੋਰਾ॥ਕੌਰਾ ਕਬ ਨ ਬੋਲਿਯੇ ਥੋਰਾ॥੪੭। ਤਿਹ ਸਦਕਾ ਕਰਿ ਇਹ ਮਮ ਨਗਰੀ। ਪਾਵਨ ਹੋਤਿ[29] ਬਸਤਿ[30] ਸੁਖ ਸਗਰੀ। ਭੂਲ ਨ ਕੀਜੈ

---

[1]ਬਿਛਾਉਣਾ । [2]ਲੇਟੇ। [3]ਕਿਰਪਾ ਦੇ ਘਰ । [4]ਚਾਰ ਘੜੀ । [5]ਉਸੇ ਰਸਤੇ । [6]ਖੜਾਕ ਤੋਂ ਰਹਤ ਹੋਕੇ ਠਹਿਰ ਗਿਆ । [7]ਪੁੱਤ੍ਰ । [8]ਕਰਾਮਾਤ । [9]ਬੜੀ । [10]ਢਲ ਗਿਆ ਸਭ ਇੱਛਾਂ ਦਾ। [11]ਛੁਪਾਇ । [12]ਅਪਣੇ ਆਪਨੂੰ । [13]ਸਾਰਾ ਹੀ ਅਰਥਾਤ ਅਪਣੀ ਅਸਲੀਯਤ। [14]ਅਗਨੀ। [15]ਸੁਆਹ। [16]ਨਹੀਂ ਜਾਣਿਆਂ ਜਾਂਦਾ। [17]ਜਾਣਨ ਵਾਲਾ । [18]ਕੱਢਕੇ। [19]ਪਾਲਾ ਹਟਾ ਲੈਂਦਾ ਹੈ।[20]ਟਿਕੀ।[21]ਦੋਨੋ ਵਾਰੀ ਵੇਖਿਆ ਹੈ। [22]ਜਮੀਨ ਤੇ ਮੱਥਾ ਧਰਕੇ।[23]ਚਲਾ ਗਿਆ। [24]ਪ੍ਰੀਤ।[25]ਭਰਮ ਘੱਟ ਰਿਹਾ ਹੈ।[26]ਅਛੀ ਜਗਾ।[27]ਹੇ ਬੜੇ ਭਾਗਾਂ ਦੇ ਪਾਤ੍ਰ ! [28]ਤੋਭੀ।[29]ਪਵਿੱਤ੍ਰ ਹੁੰਦੀ ਤੇ। [30]ਵਸ ਰਹੀ ਹੈ। *ਪਾਠਾਂਤ੍ਰ—'ਅਪਨ ਪੈਸਾਰਾ' ਤੇ'ਅਪਨ ਪਾਸਾਰਾ' ਬੀ ਹੈ। †ਪਾਠਾਂਤ੍ਰ—ਆਦਰ ਸੋਂ ਸੁਭ ਠੋਰ ਬਿਠਾਯੋ। ‡ਪਾਠਾਂਤ੍ਰ—ਅਲਾਯੋ।

ਕਬਹਿ ਅਨਾਦਰ[੧]। ਅਸਨ ਬਸਨ[੨] ਦੀਜੈ ਸੁਖ ਸਾਦਰ ॥੪੯॥ ਜਾਮਾਂ[੩] ਮੋਹਿ ਤੁਰਕ ਕੋ ਆਹੀ। ਭੋਜਨ ਬਨੈ ਨ ਮਮ ਘਰ ਮਾਂਹੀ। ਨਤੁ[੪] ਰਾਖੋਂ ਸਾਦਰ ਨਿਜ[੫] ਸਦਮਾ[੬]*। ਸੁਫਲ ਜਨਮ ਸੇਵੇ ਪਦ ਪਦਮਾ॥੪੯॥ਪੋਸ਼ਿਸ਼ ਸੁੰਦਰ ਦਿਉਂ ਬਨਿਵਾਈ। ਲੇ ਜਾਵਹੁ ਕਾਲੂ ਪਹਿਰਾਈ। ਜੋ ਆਵਹਿ ਤਿਨ ਕਾਜ ਪਦਾਰਥ। ਸੋ ਮੈਂ ਗਨਿਹੋਂ ਭਯੋ ਸਕਾਰਥ[੭]" ॥੫੦॥ ਸੁਨਿ ਬੁਲਾਰ ਕੀ ਅਸਬਿਧਿ ਬਾਨੀ। ਸ਼ਰਧਾ ਪ੍ਰੇਮ ਵਿਖੇ ਲਪਟਾਨੀ। ਬੋਲਯੋ ਹਾਥ ਜੋਰਿ ਤਬ ਕਾਲੂ। ਜਾਂਕੋ ਮਾਯਾ ਮੋਹ ਬਿਸਾਲੂ ॥ ੫੧ ॥'ਤੁਝ ਕਰੁਨਾ ਕਰਿ ਮੁਝ ਘਰ ਸਰਬਾ। ਅਹੈਂ ਪਦਾਰਥਿ ਦਿਯ ਬਹੁ ਦਰਬਾ[੮]।ਕਿਸੂ ਵਸਤੁ ਕੀ ਕਮੀ ਨ ਮੋਰੇ। ਅਧਿਕ ਧਾਮ† ਧਨ ਮਾਲ ਘਨੇਰੇ ॥ ੫੨ ॥ ਤਦਪਿ ਵਧਤਿ ਮੁਝ ਨਿਤ ਚਿਤ ਚਿੰਤਾ। ਨਿਸ ਦਿਨ ਬੀਤਹਿ ਗਟੀ ਗੁਨੰਤਾ[੯]। ਤੁਮ ਨਾਨਕ ਕੀ ਕਰਤਿ ਵਡਾਈ। ਮੈਂ ਨ ਲਖੀ ਤਿਹ ਮਤਿ[੧੦] ਕਿਹ ਥਾਂਈ ॥ ੫੩ ॥ ਜਿਹ ਕ੍ਰਿਤ ਕੇ ਤਤਪਰ ਥਿਰੁ ਕੀਨਾ[੧੧]। ਕੋ ਨ ਸਵਾਰੀ, ਕੀਨੀ ਹੀਨਾ[੧੨]।ਪੁਰਬ[੧੩]ਬਹੁ ਘਰ ਵਸਤੁ ਗਵਾਈ। ਅਬ ਕਿਦਾਰ[੧੪] ਪਸੁ ਦੀਨਿ ਚਰਾਈ ॥੫੪॥ ਜਨਮੇ ਤੇ ਜਬ ਸੁਰਤਿ ਸੰਭਾਰੀ। ਤਨਕ[੧੫] ਨ ਧਨ ਕੀ ਕ੍ਰਿਤਿ ਸਵਾਰੀ। ਮਨ ਉਨਮੱਤਿ[੧੬] ਨ ਕਰਤਿ ਸਨੇਹੂ। ਵਹਿਰ ਨਗਰ ਬੈਸਹਿ ਤਜਿ ਗੇਹੂ[੧੭]"॥੫੫॥ਕਹਿ ਬੁਲਾਰ'ਤੁਵਮਤਿ[੧੮]ਅਨਜਾਨੀ। ਤਿਹਕੀ ਰੀਤਿ ਨ ਸਕਤਿ ਪਛਾਨੀ‡। ਧਨ ਤ੍ਰਿਸ਼ਨਾ ਮਹਿਂ ਮਤਿ ਲਪਟਾਨੀ। ਗੁਨਨ ਗੁਢ[੧੯] ਕਿਉਂ ਸਕੇ ਪਛਾਨੀ§'॥੫੬॥ਕਹਿਨ ਸੁਨਨਿ ਕਰਿ ਅਸ-ਬਿਧਿ ਕਾਲੂ।ਚਲਿ ਆਲਯ ਆਯੋ ਤਤਕਾਲੂ। ਕਰਨ ਲਗਯੋ ਕਾਰਜ ਨਿਜ ਜੋਊ। ਸੁਤ ਗੁਨ[੨੦] ਪਰਖਨ ਕਰਤਿ ਨ ਕੋਊ॥੫੭॥ਦੋਹਰਾ ॥ ਸ਼੍ਰੀ ਸਤਿਗੁਰ ਕਰਤਾ ਪੁਰਖ ਅਸ ਬਿਧਿ ਕਰਤਿ ਬਿਲਾਸ।ਭਜਿ ਸੰਤੋਖ ਸਿੰਘ ਨਾਮ ਤਿਹ ਤਜਹੁ ਆਨ ਕੀ ਆਸ ॥ ੫੮ ॥ ਇਤ ਸ਼੍ਰੀ ਗੁਰੂ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਖੇਤੀ ਬ੍ਰਿਖ ਛਾਯਾ' ਪ੍ਰਸੰਗ ਬਰਨਨੰ ਨਾਮ ਦ੍ਵਾਦਸ਼ਮੋ ਅਧਜਾਯ ॥ ੧੨ ॥

---

[੧]ਨਿਰਾਦਰ। [੨]ਭੋਜਨ ਤੇ ਬਸਤ੍ਰ। [੩]ਸ਼ਰੀਰ, ਜਨਮ। [੪]ਨਹੀਂ ਤਾਂ। [੫]ਆਪਣੇ। [੬]ਘਰ ਵਿੱਚ। [੭]ਸਫਲ। [੮]ਧਨ। [੯]ਗਿਣਤੀਆਂ ਗਿਣਦਿਆਂ। [੧੦]ਬੁਧਿ। [੧੧]ਖੜਾ ਕੀਤਾ। [੧੨]ਨੁਕਸਾਨਹੀ ਕੀਤੀ। [੧੩]ਪਹਿਲੇ। [੧੪]ਖੇਤੀ। [੧੫]ਥੋੜੀ ਬੀ। [੧੬]ਮਸਤ। [੧੭]ਘਰ ਛੱਡਕੇ। [੧੮]ਤੇਰੀ ਬੁਧਿ। [੧੯]ਗੁੱਝੇ ਗੁਣਾਂ ਵਾਲੇ ਨੂੰ। [੨੦]ਪੁੱਤ੍ਰ ਦੇ ਗੁਣਾਂ ਦੀ।

*ਪਾਠਾਂਤ੍ਰ—ਸਦਨਾ। †ਪਾਠਾਂਤ੍ਰ—ਧਾਨ। ‡ਪਾਠਾਂਤ੍ਰ—ਤਿਸਕੀ ਸ਼ਕਤਿ ਨ ਸਕਹਿਂ ਪਛਾਨੀ। §ਗੁਨ ਗੁਢਨ ਕਿਉਂ ਸਕ ਪਹਿਚਾਨੀ—ਪਾਠਾਂਤ੍ਰ ਹੈ।

੧੩. [ਸਾਰਦਾ ਮੰਗਲ। ਵੈਦ ਨੂੰ ਉਪਦੇਸ਼]

ਦੋਹਰਾ ॥ ਬੰਦੌਂ ਪਦ ਸ਼੍ਰੀ ਸਾਰਦਾ ਉਤਪਲ ਦਲ ਦੁਤਿ ਨੈਨ ।
ਉਰ ਦਾ ਸਰਿਤਾ ਸੁਮਤਿ ਕੀ ਬੀਚੀ ਜਿਹ ਬਰ ਬੈਨ ॥ ੧ ॥

{ ਉਤਪਲ=ਕਵਲ । ਦਲ=ਪੰਖੜੀ । ਦੁਤਿ=ਸੁੰਦਰਤਾ ।
ਉਰ ਦਾ=ਹਿਰਦੇ ਵਿਚ ਦੇਣ ਵਾਲੀ, ਭਾਵ ਹਿਰਦੇ ਵਿਚ ਜਾਰੀ ਕਰਨ ਵਾਲੀ । ਸਰਿਤਾ=ਨਦੀ ।
ਬੀਚੀ=ਲਹਿਰਾਂ। [ਸੰਸ:, ਵੀਚਿ=ਲਹਿਰ।]
ਬਰ=ਸ੍ਰੇਸ਼ਟ। ਬੈਨ=ਬਚਨ, ਵਾਕ ਰਚਨਾ । }

**ਅਰਥ**—ਮੱਥਾ ਟੇਕਦਾ ਹਾਂ ਚਰਨਾ ਤੇ ਮੈਂ ਸਰਸ੍ਵਤੀ ਜੀ ਦੇ, (ਜਿਸਦੇ) ਨੈਣਾਂ ਦੀ ਸੁੰਦਰਤਾ ਕਮਲਾਂ ਦੀਆਂ ਪੰਖੜੀਆਂ (ਵਰਗੀ) ਹੈ।

(ਅਤੇ ਜੋ) ਹਿਰਦੇ (ਰੂਪ ਥਲ ਵਿਚ) ਸ੍ਰੇਸ਼ਟ ਬੁੱਧੀ ਦੀ ਨਦੀ (ਦਾ ਪ੍ਰਵਾਹ) ਜਾਰੀ ਕਰ ਦੇਣ ਵਾਲੀ ਹੈ (ਜਿਸ ਨਦੀ ਵਿਚ ਕਿ ਫਿਰ) ਉੱਤਮ ਵਾਕਾਂ ਦੀਆਂ ਲਹਿਰਾਂ (ਲਹਿਰਾਉਂਦੀਆਂ ਹਨ)।

**ਭਾਵ**—ਕਵਿ ਜੀ ਹੁਣ ਮੁੜ ਸ਼ਾਰਦਾ ਦਾ ਮੰਗਲ ਕਰਦੇ ਹਨ, ਜੋ ਖ੍ਯਾਲ ਉਹ ਅਧ੍ਯਾਯ ੧ ਦੇ ਛੰਦ ੨ ਵਿਚ ਅਤ ਦੂਜੇ ਅਧ੍ਯਾਯ ਦੇ ਛੰਦ ੧ ਵਿਚ ਲਿਖ ਆਏ ਹਨ, ਓਹੋ ਭਾਵ ਪਿਛਲੇ ਅਧ੍ਯਾਯ ਦੇ ਮੰਗਲ ਤੇ ਏਸ ਵਿਚ ਹੈ। ਸ਼ਾਰਦਾ ਨੂੰ ਯਾਦ ਕਰਦੇ ਹਨ, ਉਸਨੂੰ ੧ ਤੇਜਮਈ ਬਲਵਾਨ ਦੱਸਦੇ ਹਨ। ਫੇਰ ੨ ਵਰਦਾਤੀ, ਜਗਤ ਸਿੰਗਾਰਨ ਵਾਲੀ ਦੱਸਦੇ ਹਨ ਅਤੇ ਕਵਲਾਂ ਵਰਗੀ ਸੁਹਣੀ ਤੇ ਬੁਧੀ ਦਾਨ ਕਰਨ ਵਾਲੀ ਵਰਣਨ ਕਰਦੇ ਹਨ। ਪਹਿਲੇ ਛੰਦ ਵਿਚ ਦੋ ਇਸ਼ਾਰੇ ਸਾਰਦਾ ਵਾਲੇ ਗੁਣਾਂ ਦੇ ਹਨ, ਇਕ—ਸ਼੍ਰੀ—ਪਦ, ਤੇ ਦੂਸਰੇ (ਸ਼ਲੇਖ) ਪਦ ਪਏ ਹਨ:—'ਪਦ ਬੰਦਨਾ' ਚਰਨਾਂ ਤੇ ਮੇਰੀ ਨਮਸਕਾਰ ਹੋਵੇ, ਤੇ ਉਸਤਤੀ ਵਾਕ ਹਨ 'ਕਾਵ੍ਯ ਰਚਨ ਹਾਰੀ'।

ਪਰ ਇਸ ਛੰਦ ਵਿਚ ਨਿਰੀ ਉਪਮਾਂ ਜਮਾਲ ਵਾਲੀ ਹੈ। ਵਿਸ਼ੇਸ਼ ਸਮਝਣ ਲਈ ਉਪਰ ਕਹੇ ਹੋਏ ਛੰਦ ਮੁੜਕੇ ਪੜ੍ਹ ਲੈਣੇ ਚਾਹੀਦੇ। ਕਵਿ ਜੀ ਦਾ ਏਹ ਆਵਾਹਨ ਕਵਿ ਸੰਕੇਤਕ ਹੈ। ਅਪਨਾ ਵਿਸ਼ਵਾਸ਼, ਕਾਵ੍ਯ ਰਚਨਾ ਤੇ ਇਸ ਗ੍ਰੰਥ ਰਚਨ ਵਿਚ ਵੀ ਆਪ ਅਧ੍ਯਾਯ ਚੌਦਾਂ ਦੇ ਛੰਦ ੧. ੨. ੩. ਵਿਚ ਦੱਸਦੇ ਹਨ। ਅਧ੍ਯਾਯ ਪੰਜੀਵੇਂ ਦੇ ਮੰਗਲ ਵਿਚ ਕਵਿ ਜੀ ਉਮਾ ਰਮਾ ਤੇ ਸਰਸ੍ਵਤੀ ਇਕੋ ਰੂਪ ਵਰਣਨ ਕਰਦੇ ਹਨ।

ਏਸ ਛੰਦ ਵਿਚ ਇਕ ਗੱਲ ਦੱਸੀ ਹੈ ਕਿ ਹਿਰਦੇ ਵਿਚ ਸੁਮਤ੍ਰੀ ਦੀ ਨਦੀ ਚਲਾ ਦੇਣੇ ਵਾਲੀ ਹੈ ਸ਼ਾਰਦਾ, ਇਸ ਨਦੀ ਵਿਚ ਫਿਰ ਵਾਕ ਰਚਨਾ ਦੇ ਤ੍ਰੰਗ ਲਹਿਰੇ ਲੈਂਦੇ ਹਨ। ਇਸ ਉਪਮਾਂ ਦੇਣ ਵਿਚ ਕਵਿ ਜੀ ਸਰਸ੍ਵਤੀ ਪਦ ਦੇ ਅਸਲੇ ਵਲ ਇਸ਼ਾਰਾ ਕਰਦੇ ਹਨ। ਸਰਸ੍ਵਤੀ ਅਸਲ ਵਿਚ ਨਦੀ ਦਾ ਨਾਮ ਹੈ, ਜਿਸਦੇ ਕਿਨਾਰੇ ਵੈਦਕ ਰਿਸ਼ੀਆਂ ਦੀ ਵਿੱਦਵਤਾ ਨੇ ਤ੍ਰੱਕੀ ਕੀਤੀ। ਯੱਗਾਂ ਦਾ ਰਿਵਾਜ ਤਰੱਕੀ ਪਾ ਗਿਆ ਤੇ

ਸਰਸ੍ਵਤੀ ਨਦੀ, ਨਦੀ ਦੀ ਥਾਵੇਂ ਇਕ ਨਦੀ ਦਾ ਦੇਵਤਾ ਮੰਨੀ ਗਈ, ਫੇਰ ਯਗਾਂ ਤੇ ਫੇਰ ਵਿਦ੍ਯਾ ਦੀ ਦੇਵੀ ਮੰਨੀ ਗਈ। ਸਰਸ੍ਵਤੀ ਨੂੰ 'ਨਦੀ ਜਾਰੀ ਕਰਨ ਵਾਲੀ' ਕਹਿਣਾ ਕਵੀ ਜੀ ਦੇ ਉਪਰ ਦੱਸੇ ਕਟਾਖ੍ਯ ਵਲ ਇਸ਼ਾਰਾ ਹੈ। (ਦੇਖੋ, ਅਧ੍ਯਾਯ ੧ ਅੰਕ ੨ ਦਾ ਭਾਵ)

ਅਗੇ ਹੁਣ ਫੇਰ ਗੁਰ ਨਾਨਕ ਦੇਵ ਜੀ ਤੋਂ ਲੈ ਦਸਾਂ ਹੀ ਸਤਿਗੁਰਾਂ ਦਾ ਮੰਗਲ ਹਰ ਅਧ੍ਯਾਯ ਦੇ ਅਰੰਭ ਵਿਚ ਵਾਰੀ ਵਾਰੀ ਇਕ ਇਕ ਕਰਕੇ ਕਥਨ ਕਰਨਗੇ।

ਸ਼੍ਰੀ ਬਾਲਾ ਸੰਧੁਰੁ ਵਾਚ ॥ ਚੌਪਈ ॥ ਪਾਵਸ[੧] ਕਰਤਿ ਬਿਲਾਸ ਬਿਤਾਈ। ਬਹੁਰ ਨਵੀਨ ਅਪਰ* ਰਿਤੁ ਆਈ। ਸੁੰਦਰ ਸ਼ਰਦ ਸਾਰਦਾ ਮਾਨੋ[੨]। ਬਦਨ ਚੰਦ੍ਰਮਾ ਬਿਮਲ ਪਛਾਨੋ॥੨॥ਅੰਬਰ ਬਰ ਨੀਲਾਂਬਰ ਲੀਨਾ[੩]।ਜਾਂਕੇ ਸੁਭਤਿ ਪਯੋਧਰ[੪]†ਪੀਨ॥ਉਡਗਨ[੫]ਭੂਖਨ ਜਰੇ ਜਰਾਊ ।ਲਲਿਤ ਮਰਾਲ[੬] ਪਾਵਨ ਪਾਊ[੭]॥ ੩ ॥ ਮ੍ਰਿਦੁਲ[੮] ਕਮਲ ਕਰ[੯] ਜਿਹ ਦੁਤਿ ਭੂਰੀ[੧੦]। ਉੱਜਲ ਦੇਹਿ ਚੰਦ੍ਰਿਕਾ[੧੧] ਰੂਰੀ।ਕਮਤੀ ਕਰਤਿ[੧੨] ਤਪਤ ਸੀ ਕੁਮਤੀ[੧੩]। ਸਦਾ ਬਧਾਵਤਿ ਸੀਤਲ ਸੁਮਤੀ ॥੪॥ ਘਰਘਰ ਪਿਤਰ ਪਰਾਹੁਨ ਆਏ। ਪੰਥੀ[੧੪] ਪੁਰਿ ਨਿਜ ਪੰਥ[੧੫]ਸਿਧਾਏ। ਪੂਜ ਪਾਇਤਾ ਚੰਡਿ ਗਨੇਸ਼ਾ[੧੬]। ਰਿਪੁ[੧੭] ਦੇਸ਼ਨ ਪਰ ਚਢੇ ਨਰੇਸ਼ਾ[੧੮]॥੫॥ਭਏ ਸੇਤ[੧੯] ਜਲਮੁਚ[੨੦] ਜਲ ਹੀਨਾ॥ਜਿਉਂ ਤਨ ਬਿਤੀ ਬੈਸ ਬਲੁ ਛੀਨਾ। ਨਾਸੇ ਅਲਪ[੨੧]ਜੰਤੁ ਜੇ ਰਾਸੀ[੨੨]। ਜਨੁ ਗਯਾਨੀ ਬਾਸ਼ਨਾ ਬਿ-ਨਾਸ਼ੀ॥੬॥ਦੋਹਰਾ॥ਸੁੰਦਰ ਸੁਖ ਮੰਦਰ ਪ੍ਰਭੂ ਆਨੰਦ ਸਦਾ ਮੁਕੰਦ। ਅੰਤਰ ਮੁਖ ਬ੍ਰਿਤਿ ਸਰਦ ਮੈਂ ਕੀਨੀ ਬਹੁ ਜਗਬੰਦ[੨੩]॥ ੭ ॥ ਚੌਪਈ ॥ ਤਿਹ ਪਾਛੇ ਬੇਦੀ ਕੁਲ ਕੇਤਾ। ਪੌਢੇ ਰਹਹਿ ਇਕਾਂਤਿ ਨਿਕੇਤਾ॥ਸੇਤ ਸੁਮਤਿ ਜਿਹ ਸੁ-ਨਹਿ ਬਿਲੋਕਹਿ ।ਤਹਿਂ ਜਾਵਹਿਂ ਕਬ ਕਬ ਤਜ ਓਕਹਿਂ[੨੪]॥੮॥ ਕਰਤਿ ਸਦਾ ਸੰਤਨ ਕੀ ਸੰਗਤਿ । ਨਹਿਂ ਬੈਠੈਂ ਅਗਯਾਤਨ[੨੫] ਪੰਗਤਿ॥ਨਿਰੰਕਾਰ ਕੀ ਕੀ-ਰਤਿ ਗਾਥ॥ਕਹਹਿਂ ਸੁਨਹਿਂ ਤਿਨਸੋਂ ਹਿਤ ਸਾਥ॥੯॥ਰੀਤਿ ਬਿਰਕਤਨ[੨੬]

[੧]ਬਰਖਾ ਰੁੱਤ—ਸਾਵਨ ਭਾਦ੍ਰੋਂ। [੨]ਸ਼ਰਦ ਰੁਤ ਸਾਰਦਾ ਵਾਂਙੂ। ਸ਼ਰਦ ਰੁੱਤ—ਅੱਸੂ ਕੱਤਕ। [੩]ਅਕਾਸ਼ ਹੀ ਮਾਨੋਂ ਸ਼ਾਰਦਾ ਨੇ ਨੀਲਾ ਕਪੜਾ ਓੜ੍ਹਿਆ ਹੈ। [੪]ਬੱਦਲ। [੫]ਤਾਰੇ। [੬]ਸੁੰਦਰ ਹੰਸ। [੭]ਪਵਿੱਤ੍ਰ ਪੈਰ। [੮]ਕੋਮਲ। [੯]ਹਥ। [੧੦]ਬਹੁਤ। [੧੧]ਚਾਂਦਨੀ। [੧੨]ਘੱਟ ਕਰਦੀ ਹੈ। [੧੩]ਤਪਤ ਵਰਗੀ ਖੋਟੀ ਬੁੱਧੀ। [੧੪]ਮੁਸਾਫਰ। [੧੫]ਰਸਤੇ। [੧੬]ਪੂਜਕੇ ਚੰਡੀ ਤੇ ਗਣੇਸ਼ ਨੂੰ ਪੈਂਤੜਾ (ਬਾਹਰ ਧਰਕੇ) (ਅ) ਪੂਜਕੇ ਦੁਸਹਿਰੇ ਚੰਡੀ ਤੇ ਗਣੇਸ਼ ਨੂੰ। [੧੭]ਵੈਰੀ ਦੇ। [੧੮]ਰਾਜੇ ਚੜ੍ਹੇ। [੧੯]ਚਿੱਟੇ। [੨੦]ਝਰਨੇ। (ਅ) ਜਲਮੁਚ=ਬੱਦਲ। [੨੧]ਛੋਟੇ। [੨੨]ਸਾਰੇ। [੨੩]ਜਗਤ ਦੇ ਬੰਦਨ ਜੋਗ ਨੇ। [੨੪]ਘਰ ਛੱਡਕੇ। [੨੫]ਅਗਯਾਨੀਆਂ ਦੀ। [੨੬]ਵਿਰਾਗੀਆਂ।

*ਅਵਰ-ਪਾਠਾਂਤ੍ਰ ਹੈ। †ਪਯੋਧਰ ਸ਼ਲੇਖ ਹੈ, ਪਯੋਧਰ=ਬੱਦਲ ਹੀ ਜਿਸਦੇ ਪਯੋਧਰ=ਸਥਨ ਹਨ ਕਠੋਰ।

ਕੀ ਚਿਤ ਧਾਰੀ। ਤਜੇ ਜੰਜਾਰ ਜੁ ਹੁਤੇ ਸੰਸਾਰੀ । ਬੈਸ,ਗੋਤ[1],ਧਨ,ਜਾਤਿ,
ਸਮਾਨਾ। ਬਚਨ ਸੁਨਨਿ ਕੀ ਜਿਨ ਰੁਚਿ[2] ਨਾਨਾ॥੧੦॥ਬੈਸਹਿਂ ਪਾਸ ਆਨ
ਕਰਿ ਸੋਊ।ਬਾਲਪਨੇ ਮਹਿਂ ਖੇਲਤਿ ਜੋਊ ।ਉਦਾਸੀਨ ਤਿਨ ਸੋਂ ਤਬ ਐਸੇ।
ਬਿਨਾ ਚਿਨਾਰੀ[3] ਮਿਲ ਹੈਂ ਜੈਸੇ॥੧੧॥ਅਸ ਬਿਧਿ ਦੇਖਿ ਮਾਤ ਮਨਚਿੰਤਾ।
ਗਈ ਨਿਕਟਿ ਜਹਿਂ ਹੁਤੇ ਇਕੰਤਾ[4] । ਦਸ਼ਾ[5] ਦੇਖਿ ਸੁਤ ਕੀ ਬਿਸ-
ਮਾਨੀ[6] । ਬੋਲੀ ਮਹਾਂ ਪ੍ਰੀਤਿ ਮੈਂ ਬਾਨੀ॥੧੨॥'ਸੁਨਹੁ ਤਾਤ[7] ! ਚਿਤ ਬਾਤ
ਬਿਚਾਰੋ।ਨਿਜ ਕਾਰਜ ਕੀਜੈ ਨਿਰਧਾਰੋ[8]।ਤੁਝ ਕਿਉਂ ਬਨੈ ਫਕੀਰਨ ਸੰਗ।
ਗ੍ਰਿਹਸਤ ਕਾਜ ਕਰਿਯੇ ਸ ਉਮੰਗ॥੧੩॥ਕ੍ਰਿਖੀ ਕਰਨ ਕੀ ਜੇ ਨਹਿਂ ਪ੍ਰੀਤੀ।
ਬਨਜਹੁ ਬਨਜ ਸਿਖਹੁ ਅਸ ਰੀਤੀ।ਕਰਹੁ ਕਾਰ ਕੋ ਹੋਇ ਸੁਚੇਤਾ। ਖਰਚ
ਸੰਭਾਰਹੁ ਅਪਨ ਨਿਕੇਤਾ ॥੧੪॥ ਕਰਿ ਉਪਾਇ ਜਬ ਦਰਬ ਉਪਾਵਹੁ*।
ਭਲਿਬਿਧਿ ਸੰਚਹੁ[9]ਨਿਜ ਘਰਿ ਲਯਾਵਹੁ।ਕੋ ਖੱਤ੍ਰੀ ਤਬ ਕਰਹਿ ਨਿਹਾਰੂ[10]।
ਲਖਹਿ ਕਮਾਊ ਸਹਿ† ਪਰਵਾਰੂ ॥ ੧੫ ॥ ਨਿਜ ਤਨਿਯਾ[11] ਤੁਝ ਦੇਯ
ਬਿਵਾਹੀ । ਸੁਜਸੁ ਹੋਇ ਸਭਿ ਲੋਕਨ ਮਾਂਹੀ ।ਅਬ ਕਾਜਨਿ[12]ਤੇ ਲਖਹਿਂ[13]
ਉਦਾਸੂ।ਮਿਲਕਰਿ ਮਨੁਜ[14]ਕਰਹਿਂ ਉਪਹਾਸੂ[15]।੧੬। ਕਹਹਿਂ-ਨਿਲਾਯਕ
ਤਿਨ ਕੋ ਤਾਤਾ।ਕਛੂ ਨ ਕ੍ਰਿੱਤਿ ਕਰਨ ਕੀ ਗ੍ਯਾਤਾ[16]-।ਲਖਹਿਂ-ਦਾਰਿਦੀ[17]
ਕੋ ਮਤਿ ਹੀਨਾ[18]-।ਕੋ ਭਾਖਹਿ-ਇਹ ਬਲ ਤੇ ਛੀਨਾ-॥੧੭॥ ਬੱਜ੍ਰ ਸਮਾਨ
ਬਚਨ ਉਪਹਾਸੂ । ਕਹਹਿ ਸ਼ਰੀਕ ਈਰਖਾ ਜਾਸੂ।ਹਮ ਉਰ ਜਰੇ ਜਾਇਂ ਸੋ
ਕੈਸੇ[19] ? । ਦੁਖਹਿਂ ਬਦਰਿ ਢਿਗ ਰੰਭਾ ਜੈਸੇ[20] ॥ ੧੮ ॥ ਸੰਗਤਿ ਤਜਹੁ
ਫਕੀਰਨ ਕੇਰੀ।ਪੰਕਤਿ ਬੈਸਹੁ ਗ੍ਯਾਤਿਨਿ[21] ਹੇਰੀ । ਜਿਉਂ ਨਿਜ ਨਿਜ[22]
ਕਰਿਹੀਂ ਸੋ ਕਾਜਾ । ਤਿਉਂ ਤੁਮ ਕਰਹੁ, ਤਾਤ ਲਖਿ ਲਾਜਾ[23]'॥੧੯॥ਸੁਨੇ
ਸੁਤੈ ਬਚ[24] ਜੋ ਕਹਿ ਮਾਤਾ । ਚਿੱਤ ਨ ਲਗੀਆ ਕੋਊ ਬਾਤਾ।ਪੁਨਿ ਪੜ-
ਰਹੇ[25] ਪਾਇ ਮੁਖਿ ਬਸਨਾ[26]।ਤੂਸ਼ਨ[27] ਭਏ ਸੁ ਬੋਲੈ ਕਸ ਨਾ[28] ॥ ੨੦ ॥

---

[1]ਜਾਤ । [2]ਪ੍ਰੀਤੀ । [3]ਪਛਾਣ । [4]ਇਕੱਲੇ । [5]ਹਾਲਤ । [6]ਹੈਰਾਨ ਹੋਈ । [7]ਹੇ ਪੁਤ੍ਰ ! । [8]ਸੋਚ ਸਮਝਕੇ । [9]ਕੱਠਾ ਕਰੋਗੇ ਤੇ।[10]ਵੇਖੇਗਾ।[11]ਆਪਣੀ ਪੁੱਤ੍ਰੀ । [12]ਕੰਮਾਂ।[13]ਜਾਣਦੇ ਹਨ।[14]ਮਨੁੱਖ। [15]ਹਾਸਾ,ਠੱਠਾ। [16]ਸਮਝ। [17]ਦਲਿੱਦਰੀ। [18]ਬੁੱਧੀ ਹੀਨ। [19]ਕਿਵੇਂ ਸਹਾਰੇ ਜਾਣ। [20]ਜਿਵੇਂ ਬੇਰੀ ਪਾਸ ਕੇਲਾ ਦੁਖਦਾ ਹੈ । [21]ਸਨਬੰਧੀਆਂ ਦੀ । [22]ਆਪੋ ਆਪਣਾ। [23]ਹੇ ਪੁਤ੍ਰ ! ਲੱਜ ਨੂੰ ਸਮਝ । (ਅ) ਪਿਤਾ ਦੀ ਲਾਜ ਸਮਝ ਕੇ । [24]ਬਚਨ । [25]ਪੈ ਰਹੇ । [26]ਮੂੰਹ ਉੱਤੇ ਕਪੜਾ ਪਾਕੇ । [27]ਚੁੱਪ । [28]ਕੁਛ ਭੀ ਨਾ । (ਅ) ਕਿਸੇ ਨਾਲ ਬੀ ਨਾਂ ।

*ਪਾਠਾਂਤ੍ਰ-ਕਮਾਵਹੁ ।  †ਪਾਠਾਂਤ੍ਰ-ਸਭ ।

ਪਰਾਭਗਤਿ ਮਹਿ ਭਗਤ ਦਸ਼ਾ ਸੀ[1]। ਤਸ ਬਿਧਿ ਕੀਨੀ ਸ੍ਰੀ ਸੁਖ ਰਾਸੀ। ਰੈਨਦਿਵਸ[2] ਪਰ ਰਹੈਂ ਨਿਕੇਤਾ।ਬਿਚਰ[3]ਨ ਬੋਲਹਿਂ ਕਬਹਿ ਸੁਚੇਤਾ।੨੧। ਭੇ ਉਨਮੱਤਿ[4] ਨਿਮਗਨ ਅਨੰਦਾ। ਸਰੁਜ ਲਖਹਿਂ ਨਰ ਤਨ ਸੁਖਕੰਦਾ[5]। ਖਾਨ ਪਾਨ ਨਹਿਂ ਰੁਚਿ ਸੋਂ ਕਰਿਹੀਂ।ਸ਼ਾਂਤਿ ਬ੍ਰਿੱਤਿ*ਮੁਖ ਤੂਸ਼ਨ[6]ਧਰਿਹੀਂ॥ ੨੨॥ਮਾਤ ਆਨ ਬਹੁ ਕਰਿ ਕਰਿ ਹੇਤੂ। ਅਸਨ[7] ਖੁਵਾਵਹਿ ਮਧੁਰ ਸਮੇਤੂ[8]। 'ਦੁਰਬਲ ਭਾ[9] ਤਵ ਤਾਤ! ਸਰੀਰਾ[10]। ਕਿਉਂ ਨ ਕਹਹੁ ਨਿਜ ਰੁਜ[11] ਕੀ ਪੀਰਾ॥੨੩॥ ਆਨਨ ਪੀਤ[12], ਅਚੰਚਲ ਅੰਗਾ। ਬਿਗਾਸ[13] ਨ ਬੋਲਹੁ ਸੰਗ ਉਮੰਗਾ। ਨਿਜ ਸੰਗੀ ਕੇ ਸੰਗਮ ਮਾਂਹੀ[14]। ਮਿਲਿਕੈ ਬਿਚਰਤਿ ਕਿਉਂ ਤੁਮ ਨਾਂਹੀ?॥੨੪॥ ਬਾਸੁਰ ਨਿਸਾ ਇਕਾਂਤ ਨਿਕੇਤੂ। ਪਰੇ ਰਹਹੁ, ਕਿਉਂ ਕਰਤਿ ਨ ਹੇਤੂ? ਰੁਚਿ ਸੋਂ ਅਸਨ ਕਰਤਿ ਨਹਿਂ ਖਾਨਾ।ਕਿਧੋਂ ਉਦਰ ਰੁਜ[15] ਕੋ ਬਲਵਾਨਾ'।੨੫। ਮੁਹਰਮੁਹੁ[16] ਜਨਨੀ[17] ਇਵ ਭਾਖੀ।ਸੁਤ ਉਪਚਾਰ[18] ਕਰਨ ਅਭਿਲਾਖੀ[19]। ਮਨ ਹੀ ਮਨਹਿ ਮਨਾਵ ਮਹੇਸ਼ਾ। ਪੂਜ ਚੰਡਿਕਾ ਬਹੁਰ ਗਨੇਸ਼ਾ†।੨੬।–ਸੁਤ ਸ਼ਰੀਰ ਕੋ ਕਰਹੁ ਅਰੋਗਾ।ਦੇਉਂ ਉਪਾਇਨ[20] ਜਸ[21] ਜਿਸ ਜੋਗਾ[22]–। ਬੰਦਹਿ ਕਰ ਧਰ ਪਰ ਧਰਿ ਸਿਰਕੋ[23]। ਨਮੋ ਕਰਹਿ ਸ੍ਰੀ ਲਖਮੀਬਰਕੋ[24]॥੨੭॥ ਸੁਤ ਕਰ ਗਹਿ ਕਰਿ[25] ਬਹੁਰੋ ਬੋਲੀ। 'ਕਹਹੁ ਆਪਨੀ ਪੀਰਾ ਖੋਲੀ। ਤਿਸ ਪਰ ਮੈਂ ਕਰਿਵਾਉਂ ਇਲਾਜਾ। ਬੈਦ ਬੁਲਾਇ ਬਿਲਮ ਬਿਨ[26] ਆਜਾ'॥੨੮॥ਮਸ਼ਟ[27] ਕਰੀ ਬੇਦੀ ਕੁਲਨਾਥਾ। ਉਤਰ ਨ ਦੇਂ ਕੋ ਜਨਨੀ ਸਾਥਾ। ਸੁਧਿ ਲੇਵਨ ਆਵਹਿ ਸਭਿ ਗਯਾਤੀ। ਜਿਨ ਕੋ ਨਹਿਂ ਅਸ ਰੀਤਿ ਸੁਹਾਤੀ॥ ੨੯॥ ਭੋਜਨ ਖਾਤਿ ਨ ਪੀਵਤਿ ਨੀਰੂ। ਹੇਰਤਿ ਬੇਦੀ ਭਏ ਅਧੀਰੂ। ਝੂਰ ਬਿਸੂਰਤਿ[28] ਸਭਿ

[1]ਪਰਾਭਗਤੀ ਵਿਚ ਭਗਤ ਦੀ ਹਾਲਤ ਵਰਗੀ। [2]ਰਾਤ ਦਿਨ। [3]ਫਿਰਦੇ। [4]ਹੋਏ ਹਨ ਮਸਤ। [5]ਰੋਗ ਸਹਤ(ਬੀਮਾਰ)ਲਖਦੇ ਹਨ ਲੋਕੀ ਸੁਖਕੰਦਦੇਸਰੀਰਨੂੰ। [6]ਚੁੱਪ। [7]ਭੋਜਨ। [8]ਮਿੱਠੇ ਸਮੇਤ। [9]ਲਿੱਸਾ ਹੋਇਆ ਹੈ। [10]ਹੇ ਪੁਤ੍ਰ ਤੇਰਾ ਸਰੀਰ। [11]ਰੋਗ। [12]ਮੂੰਹ ਪੀਲਾ ਹੋ ਗਿਆ ਹੈ। [13]ਹੱਸਕੇ। [14]ਮੇਲੀਆਂ ਦੇਮੇਲ ਵਿਚ। [15]ਪੇਟ ਦਾ ਰੋਗ। [16]ਘੜੀ ਮੁੜੀ। [17]ਮਾਤਾ। [18]ਇਲਾਜ। [19]ਇੱਛਾਕੀਤੀ। [20]ਭੇਟਾ। [21]ਜੈਸੀ। [22]ਲਾਇਕ। [23]ਜ਼ਮੀਨ ਪੁਰ ਰਖਕੇਸਿਰ। [24]ਮਾਯਾ ਪਤੀ, ਈਸ਼੍ਵਰ ਨੂੰ। [25]ਹੱਥ ਫੜਕੇ। [26]ਦੇਰੀ ਤੋਂ ਬਿਨਾ ਭਾਵ ਛੇਤੀ। [27]ਚੁਪ। [28]ਝੂਰਦਾ ਹੈ।

*ਪਾਠਾਂਤ੍ਰ–ਸੱਤ ਬ੍ਰੱਤ। †ਮਾਤਾ ਅਪਣੇ ਉਸ ਸਮੇਂ ਦੇ ਮਤਿ ਅਨੁਸਾਰ ਦੇਵਤੇ ਮਨਾਉਂਦੀ ਹੈ, ਗੁਰੂ ਜੀ ਦੀ ਮਤ ਅਜੇ ਪਰਵਿਰਤਿਆ ਨਹੀਂ ਸੀ।

ਪਰਵਾਰੂ। ਰੁਜ[1] ਨ ਪਾਇ ਨਹਿਂ ਕਰਿ* ਉਪਚਾਰੂ[2] ॥ ੩੦ ॥ ਕਾਲੂ ਸੋਂ ਬੋਲੇ ਮਿਲਿ ਸੋਊ। 'ਤਵ ਤਨੁਜਹਿ[3] ਕੋ ਦੁਖ ਹੈ ਕੋਊ। ਤੂੰ ਨਿਚਿੰਤ ਫਿਰ ਹੈਂ ਕਹੁ ਕੈਸੇ? ਇਕ ਸੁਤ, ਬਹੁਰ ਰੁਜੀ[4] ਭਾ ਐਸੇ॥੩੧॥ ਬੈਦ ਬੁਲਾਇ ਇਲਾਜ ਕਰੀਜੈ। ਦਰਬ ਲੋਭ ਨਹਿਂ ਰਿਦੈ ਧਰੀਜੈ। ਜੇ ਤਵ ਤਾਤ ਅਰੋਗ ਜਿਵੰਤੂ[5]। ਇਹ ਤੇ ਅਧਿਕ ਹੋਇ ਧਨਵੰਤੂ[6] ॥੩੨॥ ਸੁਤ ਸਨੇਹ ਕੋ ਮਨ ਤੇ ਤ੍ਯਾਗੀ। ਦਰਬ ਵਿਖੈ ਕਿਉਂ ਭਾ ਅਨੁਰਾਗੀ?'। ਤਰਕ[7] ਸੁਨਤਿ ਗ੍ਯਾ-ਤਿਨਿ ਕੀ[8] ਕਾਲੂ। ਹੁਤੋ ਅਨੁਜ[9] ਢਿਗ ਤਿਹਛਿਨ ਲਾਲੂ ॥ ੩੩ ॥ ਬੈਦ ਬੁਲਾਵਨ ਹੇਤ ਪਠਾਯਾ। ਲਾਲੂ ਤਿਹ ਘਰ ਜਾਇ ਬੁਲਾਯਾ। ਨਾਮ ਜਾਸ 'ਹਰਿਦਾਸ' ਹੁਲਾਸੀ। ਜਗੇ ਭਾਗ ਗਾ[10] ਢਿਗ ਸੁਖਰਾਸੀ॥੩੪॥ ਤਨ ਪਰ ਬਸਨ ਲਏ ਸੁਖਦਾਈ ॥ ਜਹਿਂ ਪੌਢੇ, ਆਯੋ ਤਿਹ ਥਾਂਈ। ਕਾਲੂ ਕਹੈ, 'ਸੁ ਬੈਦ ! ਸੁਨੀਏ। ਕਰ ਬਿਲੋਕ[11] ਇਹ ਰੁਜ ਕੋ ਗੁਨੀਏ[12]॥੩੫॥ ਨਿਸ-ਦਿਨ ਪਰ੍ਯੋ ਰਹੈ ਸਹਿ ਆਲਸ[13]। ਖਾਨ ਪਾਨ ਕੀ ਕਰੈ ਨ ਲਾਲਸ[14]। ਪੀਤ ਬਦਨ[15] ਤਨਖੀਨ[16] ਕੁਵਾਰਾ। ਬੇਦਨ[17] ਪਾਇ[18] ਕਰਹੁ ਉਪਚਾਰਾ[19]' ॥੩੬॥ ਸੁਨਿ ਕਰਿ ਬਚਨ ਬੈਦ ਬੁਧਿਵੰਤਾ। ਬੈਠ੍ਯੋ ਨਿਕਟ ਤਬਹਿ ਜਗ ਕੰਤਾ। ਆਨਨ ਪਰ ਤੇ ਬਸਨ ਉਘਾਰਾ[20]। ਹੇਰਤਿ ਧਮਨੀ[21] ਕਰ ਕਰ ਧਾਰਾ[22] ॥੩੭॥ ਬੈਦ ਬਦਨ ਦੁਖ ਕਦਨ[23] ਸੁ ਦੇਖਾ। ਜਿਸ ਕੋ ਮਨੁ ਅਨੁ-ਕੰਪ[24] ਬਿਸ਼ੇਖਾ[25]। ਕਰ ਤੇ ਕਰਖ ਲਯੋ[26] ਨਿਜ ਕਰ ਕੋ। ਉਠ ਬੈਠੇ ਦੇਵਨ ਮਤਿ ਬਰ ਕੋ[27]॥੩੮॥ ਬਚ ਬੋਲੇ ਉਤਪਲ ਦਲ[28] ਲੋਚਨ। ਸੁਖਦ[29] ਅਚਲ ਭਵ ਬੰਧ ਬਿਮੋਚਨ[30]। 'ਗਹਹੁ ਹਾਥ ਕੇ ਸਾਥ ਸੁ ਹਾਥਾ[31]। ਕ੍ਯਾ ਤੁਮ ਜੀਉ ਕਹਹੁ ਨਿਜ ਗਾਥਾ[32]?'।੩੯। ਸੁਨਿ ਕਰਿ ਭੇਖਕ[33] ਬਚਨ ਉਚਾਰੇ। 'ਹੌਂ ਹੇਰੋਂ ਜੋ ਰੋਗ ਤੁਮਾਰੇ। ਪਿੱਤ[34], ਵਾਇ[35], ਕਫ[36], ਸ਼੍ਰੋਣਤ[37] ਚਾਰੂ।

[1]ਰੋਗ। [2]ਇਲਾਜ, ਦਵਾ। [3]ਪੁੱਤ੍ਰ ਨੂੰ। [4]ਰੋਗੀ। [5]ਜੀਵੇਗਾ। [6]ਧਨੀ। [7]ਬੋਲੀ। [8]ਸਨਬੰਧੀਆਂ ਦੀ। [9]ਛੋਟਾ ਭਰਾ। [10]ਗਿਆ। [11]ਹੱਥ ਵੇਖਕੇ। [12]ਰੋਗ ਪਛਾਣੋ। [13]ਸੁਸਤੀ ਨਾਲ। [14]ਇੱਛਾ। [15]ਪੀਲਾ ਮੁਖ। [16]ਸ਼ਰੀਰ ਲਿੱਸਾ। [17]ਬੀਮਾਰੀ। [18]ਲੱਭਕੇ। [19]ਇਲਾਜ, ਦਵਾ। [20]ਕਪੜਾ ਲਾਹ ਦਿੱਤਾ। [21]ਨਾੜੀ। [22]ਹਥ ਵਿਚ ਹਥ ਫੜਕੇ। [23]ਦੁਖਨਾਸ਼ ਕਰਨ ਵਾਲੇ ਨੇ। [24]ਕਿਰਪਾ। [25]ਬਹੁਤ। [26]ਖਿੱਚ ਲਿਆ। [27]ਸ੍ਰੇਸ਼ਟ ਮਤ ਦੇਣ ਵਾਸਤੇ। [28]ਕਵਲਪੱਤ੍ਰ ਵਤ ਅੱਖਾਂ ਵਾਲੇ (ਗੁਰੂ ਜੀ)। [29]ਸੁਖਦਾਤੇ। [30]ਸੰਸਾਰ ਬੰਧਨ ਤੋਂ ਮੁਕਤ ਕਰਨ ਵਾਲੇ। [31]ਆਪਦੇ ਹਥ ਨਾਲ (ਮੇਰਾ) ਹਥ ਫੜਕੇ। [32]ਕਥਾ। [33]ਵੈਦ ਨੇ। [34]ਸੁਦਰਾ। [35]ਵਾਈ। [36]ਬਲਗਮ। [37]ਲਹੂ।

*ਪਾਠਾਂਤ੍ਰ—ਹੋਇ—, —ਕਰਿ।

ਇਨ ਤੇ ਤਨ ਮਹਿਂ ਹੋਤਿ ਵਿਕਾਰੂ[1]॥੪੦॥ਜਿਹਕੋ ਮੈਂ ਵਿਕਾਰ[2]ਅਬ ਹੇਰੋਂ। ਤਿਹ ਪਰ ਕਰਿ ਉਪਚਾਰ[3] ਨਿਬੇਰੌਂ[4]।ਪਥ[5]ਕੋ ਰਾਖ ਔਖਧੀ ਖਾਵਹੁ। ਹੁਇ ਅਰੋਗ ਤਨ ਤੇ ਸੁਖ ਪਾਵਹੁ॥੪੧॥ ਅਸਨ ਖਾਨ ਕੀ ਰੁਚਿ ਉਪਜੈ ਹੈ। ਨਿਰਬਲ ਦੇਹਿ ਬਲੀ ਪੁਨ ਹ੍ਵੈ ਹੈ'। ਬੈਦ ਬਚਨ ਸੁਨਿ ਪੰਕਜਬਦਨਾ।ਤਿਹ ਪ੍ਰਤਿ ਬੋਲੇ ਸਭਿ ਸੁਖ ਸਦਨਾ॥੪੨॥ ਸ੍ਰੀ ਮੁਖਵਾਕ:—

ਸਲੋਕ ਮ:੧॥

ਵੈਦੁ ਬੁਲਾਇਆ ਵੈਦਗੀ ਪਕੜਿ ਢੰਢੋਲੇ ਬਾਂਹ॥ ਭੋਲਾ ਵੈਦੁ ਨ ਜਾਣਈ ਕਰਕ ਕਲੇਜੇ ਮਾਹਿ॥ ੧॥*ਮ:੨॥ ਵੈਦਾ ਵੈਦੁ ਸੁ ਵੈਦੁ ਤੂ ਪਹਿਲਾ ਰੋਗੁ ਪਛਾਣੁ॥ ਐਸਾ ਦਾਰੂ ਲੋੜਿ ਲਹੁ ਜਿਤੁ ਵੰਞੈ ਰੋਗਾ ਘਾਣਿ॥ ਜਿਤੁ ਦਾਰੂ ਰੋਗ ਉਠਿਅਹਿ ਤਨਿ ਸੁਖੁ ਵਸੈ ਆਇ॥ ਰੋਗੁ ਗਵਾਇਹਿ ਆਪਣਾ ਤ ਨਾਨਕ ਵੈਦੁ ਸਦਾਇ॥ ੨॥

ਚੌਪਈ॥ਲਗ੍ਯੋ ਆਦਿ[6] ਕੋ ਹਉਮੈ ਰੋਗੂ। ਜਿਹ ਤੇ ਮਹਾਂ ਦੁਖੀ ਸਭਿ ਲੋਗੂ। ਜਗ ਮਹਿਂ ਜਨਮ ਮਰਨ ਕੋ ਕਾਰਨ[7]। ਕਿਹ ਉਪਚਾਰ[8] ਨ ਹੋਤਿ ਨਿਵਾਰਨ[9]॥੪੩॥ ਅਪਨ ਆਪ ਕੋ ਹੇਰਹੁ ਆਮੀ[10]। ਕਰਹੁ ਅਵਰ ਕੋ ਕੈਸ ਅਨਾਮੀ[11]। ਜਿਸ ਭੇਖਜ[12] ਤੇ ਹਉਮੈ ਜਾਈ। ਅਬਚਲ[13] ਸੁਖ ਵਸਿਹੈ ਤਨ ਆਈ॥੪੪॥ ਸੋ ਉਪਚਾਰ ਕਰੇ ਜੋ ਕੋਊ। ਨਿਜ ਰੁਜ ਖੋਇ ਬੈਦ ਭਲ ਸੋਊ। ਜਨਮ ਮਰਨ ਤੇ ਮੁਕਤਾ ਹੋਈ।ਬਹੁਰ ਨ ਰੋਗ ਬਿਆਪੈ ਕੋਈ॥੪੫॥ ਰੁਜ ਪਰਖਨ ਪੁਨ ਤਿਨ ਕੋ ਹਰਨੇ[14]। ਸੁਨ੍ਯੋ ਚਹਿਤਿ ਹੋ ਮਨ ਦ੍ਰਿੜ੍ਹ ਕਰਨੇ[15]। ਤੌ ਉਚਰਹੁਂ, ਨਿਜ ਹਿਰਦੇ ਚਾਹੂ[16]।ਸਭੈ ਕਹੋਂ ਮੈਂ ਤੁਮਰੇ ਪਾਹੂ'॥੪੬॥ ਅਸ ਬਿਧਿ ਸੁਨੇ ਬੈਦ ਬਚ ਜਬਹੀ।ਬਿਸਮੈ ਹੋਇ ਵਿਚਾਰਤਿ ਤਬਹੀ।—ਕੋ ਕੋ ਨਰ ਇਹ ਨੁਤਹਿ[17] ਉਚਾਰੀ। ਸੁਨਤਿ ਹੁਤੋ ਅਬ ਨੈਨ ਨਿਹਾਰੀ॥੪੭॥ ਕਲਵਾਨ ਇਹ ਸਤਿ ਅਵਤਾਰਾ। ਬੂਝ ਲੇਉਂ ਮੈਂ ਹੁਇ ਨਿਸਤਾਰਾ—। ਅਸ ਵਿਚਾਰ ਕਰਿ ਬੈਦ ਸਿਆਨਾ। ਬੰਦ ਹਾਥ ਦੋ ਬਚਨ

[1]ਵਿਗਾੜ। [2](ਚਹੁਵਾਂ ਵਿਚੋਂ) ਜਿਸ ਦਾ ਵਿਕਾਰ। [3]ਦਵਾ। [4]ਦੂਰ ਕਰਾਂਗਾ। [5]ਪਰਹੇਜ਼। [6]ਪਹਿਲੇ ਦਾ। [7]ਸਬੱਬ। [8]ਕਿਸੇ (ਬੀ) ਦਵਾਈ ਨਾਲ। [9]ਦੂਰ। [10]ਰੋਗੀ। [11]ਅਰੋਗ। [12]ਦਵਾ। [13]ਅਬਿਨਾਸ਼ੀ। [14]ਦੂਰ ਕਰਨਾਂ। [15]ਮਨ ਟਿਕਾ ਕੇ। [16]ਜੇ ਤੇਰੇ ਹਿਰਦੇ ਚਾਹ ਹੈ ਤਾਂ ਉਚਾਰਾਂ। [17]ਸਿਫਤ।

*ਇਹ ਦੂਜਾ ਸਲੋਕ ਮ:੨ ਦਾ ਹੈ—ਸ੍ਰੀ ਗੁਰੂ ਅੰਗਦ ਦੇਵ ਜੀ ਨੇ ਗੁਰ ਨਾਨਕ ਦੇਵ ਜੀ ਦੇ ਉਸ ਵੇਲੇ ਦੇ ਭਾਵ ਤੇ ਉਚਰੇ ਪਦਾਂ ਨੂੰ ਅਦਾ ਕਰਨ ਲਈ ਲਿਖਿਆ ਸਹੀ ਦੇਂਦਾ ਹੈ, ਇਸੇ ਕਰਕੇ ਕਵਿ ਜੀ ਨੇ ਉਸਨੂੰ ਏਥੇ ਵਰਤ ਲਿਆ ਜਾਪਦਾ ਹੈ।

ਬਖਾਨ॥੪੮॥'ਤੁਮਰੇ ਬਚਨ ਸੁਨਨਿ ਅਭਿਲਾਖਾ। ਵਧੀ ਮੋਹਿ ਮਨ ਜਿਉਂ
ਤਰੁ[੧] ਸ਼ਾਖਾ[੨]। ਕਰੁਨਾ ਕਰਿ ਜੋ ਸਭਿ ਬਿਰਤਾਂਤਾ। ਕਹਹੁ ਆਪ ਜਿਉਂ
ਮੁਝ ਹੁਇ ਸ਼ਾਂਤਾ[੩]' ॥੪੯॥ ਕਮਲ ਬਦਨ ਕਰੁਨਾ ਗੁਨਮੰਦਿਰ। ਬੋਲੇ
ਬਚਨ ਮ੍ਰਿਦੁਲ ਬਰ ਸੁੰਦਰ। 'ਤਨ ਹਉਮੈ ਮਮਤਾ ਜੁ ਘਨੇਰੀ। ਸਭਿ
ਬ੍ਯਾਧਨਿ[੪] ਕੀ ਮੂਲ[੫] ਵਡੇਰੀ ॥੫੦॥ ਆਤਮ ਤਨ ਤੇ ਲਖੀਐ ਨ੍ਯਾਰੋ[੬]।
ਚੇਤਨ ਜੜ੍ਹ ਨੀਕੇ ਨਿਰਧਾਰੋ[੭]। ਨਿਰਵਿਕਾਰ ਪੁਨ ਜਾਨਿ ਅਸੰਗਾ[੮]। ਭ੍ਰਮ
ਭੰਗਾਹੁ[੯] ਤਬ ਹੈ ਇਹ ਭੰਗਾ ॥ ੫੧ ॥ ਪਰਗੁਨ[੧੦] ਪਰਧਨ[੧੧] ਪਰਨ[੧੨]
ਪ੍ਰਸੰਸਾ[੧੩]। ਜਰੈ ਨ ਇਹੁ[੧੪],ਜੁਰ[੧੫] ਲਖੋ[੧੬] ਨਿਸੰਸਾ[੧੭]। ਸਭਿ ਜੀਵਨ ਸੋਂ
ਮੈਤ੍ਰੀ[੧੮] ਕਰਨੀ। ਤਿਹ ਕੋ[੧੯] ਇਹ ਔਖਧਿ ਬਰ ਹਰਨੀ[੨੦] ॥੫੨॥ ਜਿਉਂ
ਮਿੱਤ੍ਰਨਿ ਸੁਖ ਲਖਿ ਕਰਿ ਸੁਖੀਆ।ਤੈਸੀ ਬ੍ਰਿੱਤਿ ਸਭਿਨਿ ਸੋਂ ਰਖੀਆ॥ਨਿਜ
ਗੁਣ[੨੧],ਧਨ,ਨਿਜਜਸ ਬਿਸਤੀਰਨ।ਕਰਤਿ ਮਾਨ,ਇਹ ਹੈ ਵਡਜੀਰਨ[੨੨]
॥੫੩॥ਲਖਿ ਕਰਿ ਸਭਿ ਹਰਿ ਕੀ ਵਡਿਆਈ।ਰਿਦੇ ਗਰੀਬੀ ਚੂਰਨ ਖਾਈ।
ਹਰਿ ਸਿਮਰਨ ਰੁਚਿ ਸੋਂ ਲਿਵਲਾਗੀ।ਲਖਹਿ ਅਰੁਜ[੨੩] ਇਹ ਭੁਖ ਸੁ ਜਾਗੀ
॥੫੪॥ਬਿਸ਼ੈ ਬਾਸ਼ਨਾ ਤ੍ਰਿਸ਼ਨਾ ਖਾਂਸੀ। ਦਿਨਪ੍ਰਤਿ ਬਰਧਤਿ ਕਬ ਨ ਬਿਨਾ-
ਸ਼ੀ। ਮਿੱਥ੍ਯਾ ਸਭਿਹਿ ਪਦਾਰਥ ਜਾਨੀ।ਇਹ ਚਟਨੀ ਤਿਹ ਕਰਿਹੀ ਹਾਨੀ
॥੫੫॥ ਕਾਮ ਕ੍ਰੋਧ ਅਰੁ ਮੋਹ ਤ੍ਰਿਦੋਖੂ[੨੪]। ਜਿਨ ਸਭਿ ਜੀਵਨ ਕੀ ਸੁਧ[੨੫]
ਸੋਖੂ[੨੬]।ਸਤਿਗੁਰ ਬਚਨ ਤੰਬੇ ਸੁਰਪੂਰੀ[੨੭]।ਨਿਤ ਸੇਵਹਿ ਤਿਹ,ਸੋ ਹੋਇ ਦੂਰੀ
॥੫੬॥ ਬਮਨ[੨੮] ਰੋਗ ਕਰਿਹੀ ਪਰਨਿੰਦਾ[੨੯]।ਹਟਹਿ, ਲਖਹਿ ਸਭਿ ਤੇ ਨਿਜ-
ਮੰਦਾ[੩੦]। ਅਸ ਬਿਧਿ ਕੇ ਰੁਜ ਸੋਂ ਮਨ ਪੂਰਨ।ਮਿਟਹਿ ਸੇਵ ਗੁਰ ਪਦ ਰਜ[੩੧]
ਚੂਰਨ'॥੫੭॥ ਕਮਲ ਬਦਨ ਤੇ ਬਚਨ ਸੁਨੇ ਜਬ। ਬੈਦ ਬਿਚੱਛਨ[੩੨]
ਨ੍ਰਿਪ ਭਯੋ ਤਬ। ਨਿਜ ਮਨ ਕੋ ਮੁਨਸਬ[੩੩] ਹੁਇ ਤਬਹੀ।ਕਹੇ ਜਿ ਰੁਜ[੩੪]

---

[੧]ਦਰਖਤ ਦੀ। [੨]ਟਾਹਣੀ। [੩]ਸ਼ਾਂਤੀ। [੪]ਰੋਗਾਂ ਦੀ। [੫]ਜੜ੍ਹ। [੬]ਜਾਣੋਂ ਵੱਖਰਾ। [੭]ਜੜ੍ਹ ਚੇਤਨ ਦਾ ਚੰਗੀ ਤਰ੍ਹਾਂ ਨਿਰਣਾਂ ਕਰੋ। [੮]ਨਿਰਾਲਾ। [੯]ਨਾਸ਼ ਕਰੋ। [੧੦]ਪਰਾਏ ਗੁਣ। [੧੧]ਪਰਾਇਆ ਧਨ। [੧੨]ਪਰਾਇਆਂ ਦੀ। [੧੩]ਸਿਫਤ। [੧੪]ਇਹ ਨਾ ਸਹਿ ਸਕਣਾ। [੧੫]ਤਾਪ। [੧੬]ਜਾਣੋਂ। [੧੭]ਨਿਰਸੰਸੇ। [੧੮]ਮਿੱਤ੍ਰਤਾ। [੧੯]ਉਸ (ਤਾਪ)ਨੂੰ। [੨੦]ਦੂਰ ਕਰਨ ਲਈ ਚੰਗੀ ਦਵਾ ਹੈ। [੨੧]ਆਪਣੇ ਗੁਣ। [੨੨]ਬੜਾ ਪੁਰਾਣਾ ਰੋਗ (ਅ) ਅਜੀਰਣ=ਅਣਪਾਚਾ। [੨੩]ਅਰੋਗ। [੨੪]ਵਾਯ,ਪਿਤ, ਕਫ ਤਿੰਨਾਂ ਦਾ ਦੁਖ–ਸੰਨੁ। [੨੫]ਸੋਝੀ। [੨੬]ਸੁਕਾ ਦਿੱਤੀ ਹੈ। [੨੭]ਮਾਰੇ ਹੋਏ ਤਾਂਬੇ ਦੀ ਪੁੜੀ ਹੈ। [੨੮]ਉਲਟੀ ਦਾ ਰੋਗ ਹੈ। [੨੯]ਪਰਾਈ ਨਿੰਦਾ ਕਰਨੀ। [੩੦]ਦੂਰ ਹੋ ਜਾਏਗਾ ਜੇ ਆਪ ਨੂੰ ਮੰਦਾ ਜਾਣੇ। [੩੧]ਧੂੜੀ। [੩੨]ਚਤੁਰ। [੩੩]ਇਨਸਾਫ ਕਰਨ ਵਾਲਾ, ਮੁਨਸਿਫ। [੩੪]ਰੋਗ।

ਲਖਿ ਲੀਨੋ ਸਭਿ ਹੀ ॥ ੫੯ ॥ ਕਰ ਥਿਬ[1]* ਬੰਦਤਿ[2] ਬਿਨੈ ਬਖਾਨੀ। 'ਹੌਂ ਹੇਰਜੋ ਹ੍ਵੈਕਰਿ ਅਨਜਾਨੀ। ਜਸ ਇੱਛਾ ਕਰੀਏ ਤਸ ਲੀਲ੍ਹਾ। ਮਹਾਂਪੁਰਖੁ ਤੁਮ ਗੁਨੀ ਗਹੀਲਾ ॥ ੫੮ ॥ ਤੁਮਰੇ ਬਚਨਨ ਮੋਹਿ ਅਬਿੱਦਜਾ। ਬਾਨ[3] ਲੱਛ[4] ਜਿਉਂ ਕੀਨੀ ਭਿੱਦਜਾ[5]। ਆਮੀ[6] ਹੋਵਨ ਬਹੁਰ ਅਨਾਮੀ[7]। ਲਖਿ[8] ਲਿਯ[9] ਗਤਿ[10] ਸਭਿ ਹੁਇ ਤਵ ਸਾਮੀ[11] ॥ ੬੦ ॥ ਅਬ ਮੁਝ ਪਰ ਇਹ ਕਰੁਨਾ ਕਰੀਏ। ਮਨ ਕੋ ਰੋਗ ਸਗਲ ਪਰਿਹਰੀਏ'। ਸ਼੍ਰੀ ਗੁਰ ਕਹਜੋ 'ਕਰੋ ਸਤਿਸੰਗਾ। ਦਿਨ ਥੋਰਨ ਮੈਂ ਹੋਵਹਿ ਭੰਗਾ[12]' ॥੬੧॥ ਮਨਿ ਸੁਖ ਪਾਇ ਕਰੀ ਪਦ ਬੰਦਨਾਮਹਿਮਾ ਜਾਨੀ ਕੁਮਤਿ ਨਿਕੰਦਨ[13]। ਗਯੋ ਸਦਨ ਸੇਵਜੋ ਸਤਿਸੰਗਾ।ਮੋਖ ਉਚਿਤ[14] ਭਾ ਉਰ ਭ੍ਰਮ ਭੰਗਾ[15]॥੬੨॥ਦੋਹਰਾ ਅਸ ਬਿਧਿ ਬੈਦ ਉਧਾਰ ਕਰਿ[16] ਸ਼੍ਰੀ ਗੁਰ ਕਰੁਨਾ ਖਾਨ। ਸਦਾ ਬਦਨ ਤੇ ਨਾਮਜਪ ਧਰਹੁ ਰਿਦੇ ਨਿਤ ਧਜਾਨ ॥ ੬੩ ॥ ਇਤਿ ਸ਼੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਬੈਦ ਪ੍ਰਸੰਗ' ਬਰਨਨੰ ਨਾਮ ਤ੍ਰਯੋਦਸ਼ਮੋ ਅਧਜਾਯ ॥ ੧੩ ॥

### ੧੪. [ਗੁਰ ਨਾਨਕ ਮੰਗਲ। ਖਰਾ ਸੌਦਾ ਕਰਨ ਜਾਣਾ]।

ਦੋਹਰਾ ॥ ਸ਼੍ਰੀ ਨਾਨਕ ਸੁਖ ਸਿੰਧੁ ਕੋ ਹਾਥ ਜੋਰਿ ਪਰਨਾਮ।
ਜਿਸ ਕਰੁਨਾ ਤੇ ਵਡ ਅਘੀ ਪਾਵਹਿ ਗਤਿ ਬਿਸਰਾਮ ॥ ੧ ॥

{ ਸਿੰਧੁ=ਸਮੁੰਦਰ [ਸੰਸ:, ਸਿੰਧੁ]। ਪਰਨਾਮ=ਨਮਸਕਾਰ।
ਅਘੀ=ਪਾਪੀ, [ਸੰਸ:, ਅਘ=ਪਾਪ]। ਗਤਿ=ਮੁਕਤੀ।
ਬਿਸਰਾਮ=ਆਰਾਮ, ਟਿਕਾਉ, [ਸੰਸ:, ਵਿਸ਼੍ਰਾਮ]। }

**ਅਰਥ**—ਸੁਖਾਂ ਦੇ ਸਮੁੰਦਰ ਸ਼੍ਰੀ (ਗੁਰੂ) ਨਾਨਕ (ਦੇਵ ਜੀ) ਨੂੰ ਮੇਰੀ ਹੱਥ ਜੋੜਕੇ ਨਮਸਕਾਰ ਹੈ, ਜਿਨ੍ਹਾਂ ਦੀ ਕ੍ਰਿਪਾ ਨਾਲ ਵਡੇ ਪਾਪੀ (ਜੀਉਂਦਿਆਂ ਆਤਮ) ਆਰਾਮ (ਪਾਉਂਦੇ ਹਨ ਅਤੇ ਮਰਕੇ) ਮੁਕਤੀ ਪ੍ਰਾਪਤ ਕਰਦੇ ਹਨ।

**ਭਾਵ**—ਹੁਣ ਫੇਰ ਦਸਾਂ ਸਤਿਗੁਰਾਂ ਦੀ ਆਰਾਧਨਾ ਰੂਪ ਨਮਸਕਾਰਾਤਮਿਕ ਮੰਗਲ ਕਰਦੇ ਹਨ। ਪਹਿਲਾਂ ਸ਼੍ਰੀ ਗੁਰੂ ਨਾਨਕ ਦੇਵ ਜੀ ਨੂੰ ਨਮਸ਼ਕਾਰ ਕਰਦੇ ਹਨ, ਜਿਨ੍ਹਾਂ ਦੀ ਮੇਹਰ ਨਾਲ ਪਾਪੀਆਂ ਦੇ ਪਾਪ ਖੀਣ ਹੋ ਜਾਂਦੇ ਹਨ, ਜਿਸ ਦਾ ਫਲ ਇਹ ਹੁੰਦਾ ਹੈ ਕਿ ਉਹ 'ਲੋਕ ਸੁਖੀ ਪਰਲੋਕ ਸੁਹੇਲੇ' ਹੋ ਜਾਂਦੇ ਹਨ।

---

[1]ਹਥ ਦੋਵੇਂ। [2]ਜੋੜਕੇ। [3]ਤੀਰ। [4]ਨਿਸ਼ਾਨਾ। [5]ਵਿੰਨ੍ਹ ਦਿੱਤੀ। [6]ਰੋਗੀ। [7]ਅਰੋਗੀ। [8]ਜਾਣ। [9]ਲੀਤੀ ਹੈ। [10]ਹਾਲਤ। [11]ਆਪਦੀ ਸ਼ਰਣ ਹੋਕੇ। [12]ਨਾਸ਼ ਹੋ ਜਾਏਗਾ। [13]ਖੋਟੀ ਬੁੱਧ ਦੇ ਨਾਸ਼ ਕਰਨ ਵਾਲੇ ਗੁਰੂ ਜੀ ਦੀ। [14]ਲਾਇਕ। [15]ਨਾਸ਼ ਹੋ ਗਿਆ। [16]ਕੀਤਾ।

*ਪਾਠਾਂਤ੍ਰ-ਬਿਯ।

[ਸਤਿਗੁਰ ਮਿਹਰ ਦਾ ਭਰੋਸਾ ਤੇ ਵਲ]

ਚੌਪਈ ॥ ਤਿਹ ਕਰੁਨਾ ਕੀ ਹਮਰੇ ਟੇਕੂ। ਸੁਮਤਿ ਨ ਉਕਤਿ ਨ ਮੁਝ ਉਰ ਏਕੂ। ਰੁਚਿ ਊਚੀ ਮਨ ਕੀ ਮਤਿ ਕੀਰਾ। ਮਿਲੈ ਨ ਕੌਡੀ ਚਾਹਉਂ ਹੀਰਾ॥੨॥ਜਿਉਂ ਜਿਉਂ ਮਤਿ ਦੇ ਮੁਝਹਿ ਬੁਲਾਈਂ। ਤਿਉਂ ਤਿਉਂ ਲਿਖੋਂ ਕਥਾ ਸੁਖਦਾਈ। ਸ਼ਕਤਿ ਨਹੀਂ ਇਕ ਪਦ ਰਚਨਾ ਕੀ। ਗ੍ਰੰਥ ਕਰਨ ਇਹ ਕਰੁਨਾ ਤਾਂਕੀ॥ ੩ ॥

{ ਟੇਕੂ=ਟੇਕ, ਆਸਰਾ, ਓਟ। ਸੁਮਤਿ=ਸ੍ਰੇਸ਼ਟ ਬੁੱਧੀ। ਉਕਤਿ=ਜੁਗਤ, ਦਲੀਲ, ਬਾਦਲੀਲ ਲਿਖਣ ਦੀ ਜਾਚ। [ਸੰਸ:, ਉਕ੍ਤਿ=ਬਾਣੀ, ਬਚਨ]। ਕੀਰਾ=ਕੰਗਾਲ; ਹੋਛੀ। }

**ਅਰਥ**—(ਉਪਰ ਕਹੀ) ਉਸ ਮੇਹਰ ਦਾ ਸਾਨੂੰ ਆਸਰਾ ਹੈ, (ਉਂਞ ਆਪਣੇ ਆਪ ਵਿਚ) ਮੇਰੇ ਦਿਲ ਵਿਚ ਨਾ ਸ੍ਰੇਸ਼ਟ ਬੁੱਧੀ ਹੈ ਨਾ ਬਾਦਲੀਲ ਲਿਖਣ ਦੀ ਜਾਚ ਇਕ (ਗੱਲ ਭੀ ਨਹੀਂ)। ਮਨ ਦੀ (ਆਪਣੀ) ਮਤਿ ਤਾਂ ਹੋਛੀ ਹੈ ਤੇ ਰੁਚੀ (ਬੜੀ) ਉੱਚੀ ਹੈ, (ਜਿਵੇਂ) ਮੰਗ ਤਾਂ ਰਿਹਾ ਹਾਂ ਹੀਰਾ, ਪਰ (ਹੱਕ) ਪ੍ਰਾਪਤ ਕਉਡੀ (ਦਾ) ਭੀ ਨਹੀਂ।

(ਪ੍ਰਸ਼ਨ—ਫਿਰ ਲਿਖ ਕਿਵੇਂ ਰਹੇ ਹੋ ?)

(ਉਤ੍ਰ)—ਜਿਵੇਂ ਜਿਵੇਂ (ਸ੍ਰੀ ਗੁਰੂ ਨਾਨਕ ਦੇਵ ਜੀ) ਬੁੱਧੀ ਦੇਕੇ ਮੈਨੂੰ ਬੁਲਾਉਂਦੇ ਹਨ, ਤਿਵੇਂ ਤਿਵੇਂ ਮੈਂ (ਉਨ੍ਹਾਂ ਦੀ) ਸੁਖ ਦੇਣਹਾਰੀ ਕਥਾ ਲਿਖ ਰਿਹਾ ਹਾਂ, (ਮੇਰੇ ਵਿਚ ਆਪਣੀ) ਸ਼ਕਤੀ ਇਕ ਪਦ ਰਚਨ ਦੀ ਬੀ ਨਹੀਂ ਹੈ, ਗ੍ਰੰਥ ਜੋ ਰਚ ਰਿਹਾ ਹਾਂ ਇਹ ਉਨ੍ਹਾਂ ਦੀ ਹੀ ਮੇਹਰ ਹੈ॥ ੩ ॥

**ਭਾਵ**—ਇਸ ਛੰਦ ਵਿਚ ਕਵਿ ਜੀ ਨੇ ਆਪਣੇ ਛੰਦ ਰਚਨ ਵਿਚ 'ਸਤਿਗੁਰਾਂ ਦੀ ਮੇਹਰ ਤੇ ਉਨ੍ਹਾਂ ਤੋਂ ਪ੍ਰਾਪਤ ਬਲ ਨੂੰ' ਆਪਣੇ ਲਿਖਣ ਦਾ ਕਾਰਨ ਦੱਸਿਆ ਹੈ। ਜਿਸ ਗੱਲ ਲਈ ਸ਼ਾਰਦਾ ਨੂੰ ਯਾਦ ਕਰਿਆ ਕਰਦੇ ਹਨ ਏਥੇ ਸਪਸ਼ਟ ਹੋ ਗਿਆ ਕਿ ਉਹ ਕਵਿ ਕੁਲ ਮਰਯਾਦਾ ਦਾ ਨਿਰਬਾਹ ਕਰਦੇ ਹਨ ਤੇ ਉਹਨਾਂ ਦੀ ਆਪਣੀ ਭਾਵਨਾ ਕਵਿਤਾ ਵਿਚ ਸਹਾਇਤਾ ਦੀ ਸਤਿਗੁਰ ਨਾਨਕ ਦੇਵ ਜੀ—ਆਪਣੇ ਇਸ਼ਟ ਦੇਵ—ਪਰ ਹੈ, ਜਿਸ ਦਾ ਏਥੇ ਇਕਰਾਰ ਕਰਦੇ ਹਨ।

ਸ੍ਰੀ ਬਾਲਾ ਸੰਧੁਰ ਵਾਚ ॥ ਚੌਪਈ ॥ ਸ੍ਰੀ ਅੰਗਦ ! ਸੁਨੀਏ ਕਹਿ ਬਾਲਾ। ਸ੍ਰੀ ਸਤਿਗੁਰ ਕੀ ਕਥਾ ਰਸਾਲਾ*।ਕੋਇਕ ਦਿਨ ਪਰਿ ਰਹੇ ਨਿਕੇਤੂ[1]। ਬਿਚਰਹਿਂ ਨਹਿਂ[2] ਬੇਦੀ ਕੁਲ ਕੇਤੂ॥੪॥ਕਬਹਿ ਕਰਹਿ ਕਾਲੂ ਪਰਤੀਤੂ[3]।ਬਚਨ

[1]ਘਰ। [2]ਫਿਰਦੇ ਨਹੀਂ ਹਨ। [3]ਨਿਹਚਾ ਕਰ ਲੈਂਦਾ ਹੈ। *ਪਾਠਾਂਤ੍ਰ—ਬਿਸਾਲਾ।

ਸੁਨਤਿ ਬਿਸਮੇ ਹੁਇ ਚੀਤੂ। ਬਹੁਰ ਦੇਇਮਾਯਾ ਭੁਰਮਾਈ॥ਰਿਦੈ ਕੁਤਰਕ ਅਨੇਕ ਉਠਾਈ॥੫॥'ਬਚਨ ਕਹਿਨ ਮੈਂ ਇਹ ਗੁਣ ਸਾਲੀ[1]। ਧਨ ਖਟਨੇ ਕੀ ਜਾਨਿ ਨ ਚਾਲੀ[2]।ਸੁਨਿ ਸੁਨਿ ਬਚ[3] ਨਰ ਕਰਹਿਂ ਵਡਾਈ। ਧਨਹਾਨੀ ਇਹ ਭੇਦ ਨ ਪਾਈ' ॥੬॥ ਪੁਨ ਰਿਤੁ ਪਰਵਿਰਤੀ ਹੇਮੰਤਾ[4]। ਤਿਹ ਮਹਿਂ ਸੁਨਹੁ ਜੁ ਭਾ ਵਰਤੰਤਾ। ਤਾਲਨ[5] ਬਾਰਜ ਬਨੀ[6] ਬਿਨਾਸ਼ੀ। ਜਿਉਂ ਕੁਸੰਗ ਨਾਸਹਿ ਜਸੁ ਰਾਸੀ* ॥੭॥ ਨਿਕਟ ਅਗਨਿ ਕੇ ਰਹਹਿਂ ਮਹਾਨਾ। ਜਿਉਂ ਨ੍ਰਿਪ ਸੇਵਹਿਂ ਜੇ ਮਤਿਵਾਨਾ[7]। ਮੰਦ[8] ਤੇਜ ਸੂਰਜ ਕਾ ਵਧੋ। ਜਨੌਂ ਭੂਪਤਿ ਹੁਇ ਆਲਸ ਕਿਯੋਂ[9] ॥ ੮ ॥ ਨਰ ਨਾਰਿਨਿ ਕੋ ਸੀਤ ਕੰਪਾਵਤਿ। ਮ੍ਰਿਗ ਬਨਬਾਸੀ ਤਿਨਹਿਂ ਦੁਖਾਵਤਿ। ਕਾਹੂ ਸਮੇਂ ਨ੍ਰਿਪ ਹੁਇ ਬਿਨ ਜੋਰਾ। ਜਿਉਂ ਦੁਖ ਦੇਹਿਂ ਪ੍ਰਜਾ ਕੋ ਚੋਰਾ।੯। ਨਿਸ[10]ਦੀਰਘ[11]ਮਹਿਂ ਲੇਤਿ ਨਿਹਾਲੀ[12]। ਸੋਵਹਿਂ ਸੀਤ ਬਿਦਾਰਿ[13]ਸੁਖਾਲੀ।ਜਿਉਂ ਸਤਿਗੁਰ ਕੀ ਲੇ ਪਗ ਧੂਰੀ। ਭਵਸੰਕਟ ਸਿੱਖ ਕਰਹਹਿਂ ਦੂਰੀ॥੧੦।ਆਤਪ[14]ਖਰੀ ਸੁਹਾਇ ਸਰੀਰਾ॥ਜਿਉਂ ਸਤਿਸੰਗਤਿ ਜਨ ਮਤਿਧੀਰਾ[15]।ਸੀਤਲ ਬਹਿਹੀਨੀਰ[16] ਸਮੀਰਾ[17]।ਜੋ ਰੰਕਨ[18] ਕੋ ਕਰਤਿ ਅਧੀਰਾ ।੧੧।ਜਿਉਂ ਬਿਨ ਸਤਿਗੁਰ ਤੇ ਰਖਵਾਰਾ। ਜਗਜਾਸੀ ਕੋ ਕਰਤਿ ਬਿਕਾਰਾ। ਅਸ ਹਿਮੰਤ ਰਿਤੁ ਮਹਿਂ ਜਗ ਕੰਤਾ॥ਪਰੇ ਰਹਹਿਂ ਸੁਖਦਾਨੀ ਸੰਤ॥੧੨॥ਕਿਸ ਸਿਉਂ ਮਿਲਹਿਂ ਨ ਬੋਲਹਿ ਬਾਨੀ। ਰਹਹਿਂ ਇਕਾਂਕੀ[19] ਗੁਨ ਗਨ ਖਾਨੀ[20]।ਅਸ ਬਿਧਿ ਸੋਂ ਜੁਗ[21]ਮਾਸ ਬਿਤਾਏ। ਫਿਰਨ ਲਗੇ ਪੁਨ ਸਹਿਜ ਸੁਭਾਏ॥੧੩॥ਰੁਚਿ ਸੋਂ ਖਾਨ ਪਾਨ ਕੋ ਕਰਿਹੀਂ।ਮਾਤ ਬਿਲੋਕ ਹਰਖ ਉਰ ਧਰਿਹੀ।ਜਾਨਤਿ ਭਈ ਅਨਾਮੈ[22] ਤਨ ਕੋਦੀਨੋ ਦਾਨ ਦਿਜਨ[23] ਸਭਿਹਿਨਿ†ਕੋ ॥੧੪॥ ਸੁੰਦਰ ਬਸਤ੍ਰ‡ ਨਵੀਨ ਬਨਾਏ। ਸੁਤ ਕੋ ਧੁਤਿ[24] ਦੁਲਾਰ[25] ਪਹਿਰਾਏ।ਬਦਨ ਸਦਨ ਛਬਿ[26]ਪੁਨ

---

[1]ਗੁਣਾਂ ਦਾ ਘਰ ਹੈ। [2]ਰੀਤੀ। [3]ਬਚਨ। [4]ਸਿਆਲੇ ਦੀ ਰੁਤ—ਮੱਘਰ ਪੋਹ। [5]ਤਲਾਵਾਂ ਤੋਂ। [6]ਕਵਲਾਂ ਦੀ ਬਗੀਚੀ। [7]ਜੋ ਬੁੱਧੀਵਾਨ ਹੈਨ। [8]ਮੱਧਮ। [9]ਜਿਵੇਂ ਕਿਸੇ ਰਾਜੇ ਨੇ ਆਲਸ ਕੀਤਾ ਹੋਵੇ। [10]ਰਾਤ। [11]ਲੰਮੀ। [12]ਰਜਾਈ। [13]ਪਾਲਾ ਦੂਰ ਕਰਕੇ। [14]ਧੁੱਪ। [15]ਜਿਵੇਂ ਬੁੱਧੀਮਾਨਾਂ ਦੀ ਸਤਿਸੰਗਤਿ ਜਨਾਂ ਨੂੰ। [16]ਪਾਨੀ। [17]ਹਵਾ। [18]ਕੰਗਾਲਾਂ ਨੂੰ। [19]ਇਕੱਲੇ। [20]ਸਮੂਹ ਗੁਣਾਂ ਦੀ ਖਾਣ। [21]ਦੋ। [22]ਅਰੋਗ ਹੋ ਗਿਆ। [23]ਬ੍ਰਾਹਮਣਾਂ ਨੂੰ। [24]ਨਾਲ। [25]ਲਾਡ। [26]ਸ਼ੋਭਾ ਦੇ ਘਰ ਮੁਖੜੇ ਨੂੰ। *ਪਾਠਾਂਤ੍ਰ—ਸੁਖਰਾਸੀ। †ਪਾਠਾਂਤ੍ਰ—ਬਹੁ ਧਨ। ‡ਪਾਠਾਂਤ੍ਰ—ਬਸਨ।

ਪੁਨ ਦੇਖੀ।ਵਡਭਾਗਨ ਲਖਿ ਆਪ ਬਿਸ਼ੇਖੀ॥੧੫॥ਗ੍ਯਾਤਿਨਿ[1]ਕੀ ਪੰਗਤਿ ਜਗ ਮੂਲਾ[2]। ਬੈਸਹਿੰ, ਭੇ ਕਾਲੁ ਅਨਕੂਲਾ। ਲੌਕਿਕ ਰੀਤਿ ਮਿਲਨ ਪੁਨ ਬੋਲਨ।ਕਰਿਹੀਂ ਸਭਿ ਬਿਧਿ ਪੁਰਿ ਮਹਿਂ ਡੋਲਨ[3]॥੧੬॥ਸੁੰਦਰ ਸ਼ੋਭਤਿ ਬੈਸ[4] ਕਿਸ਼ੋਰਾ[5]। ਗਿਰਾ ਮ੍ਰਿਦੁਲ[6] ਮਧੁਰੀ[7] ਚਿਤਚੋਰਾ[8]। ਲਲਿਤ[9] ਬਿਲੋਚਨ[10] ਦਲ[11] ਉਤਪਲ[12] ਸੇ[13]। ਤਾਰੇ[14] ਸ਼੍ਯਾਮ[15]ਗੰਡਕੀ[16]*ਸਿਲ ਸੇ[17]॥੧੭॥ ਸੋਰਠਾ। ਬਨੀ ਸੁ ਭ੍ਰਿਕੁਟੀ ਬੰਕ[18] ਜਿਉਂ ਕਮਾਨ ਇਹ ਕਾਮ ਕੀ†। ਕਿਧੌਂ ਇੰਦੁ[19]ਅਕਲੰਕ ਸਦਨਤਾਸ ਮਹਿਰਾਬ ਸੀ[20]।੧੮।ਚੌਪਈ। ਮੰਦਮੰਦ[21] ਸੁੰਦਰ ਗਤਿ[22]ਚਲਿਹੀ।ਦਯਾਦ੍ਰਿਸ਼ਟਿਦੇਖਹਿਂਦੁਖ[23]ਦਲਿਹੀਂ[24]।ਨਿਜ ਇੱਛਾ ਬੇਦੀ ਕੁਲ ਕੇਤੁ। ਬਿਚਰਹਿਂ, ਕਿਰਤ ਨ ਕਰਤਿ ਨਿਕੇਤੁ[25] ॥੧੯॥ ਐਸੇ ਕਿੰਚਤ ਕਾਲ ਬਿਤਾਯੋ। ਜਗਤ ਉਧਾਰਨ ਹਿਤ ਜੋ ਆਯੋ। ਇਕ ਬਾਸੁਰ ਕਾਲੁ ਨਿਜ ਸਦਨ। ਬੈਸਿ ਬੁਲਾਯੋ ਬਾਰਜ ਬਦਨ[26]॥੨੦॥ਦਰਬ ਕਮਾ-ਵਨ ਸਿਖਵਨ ਹੇਤੁ। ਨਿਕਟ ਬਿਸਾਯੋ[27] ਕ੍ਰਿਪਾਨਿਕੇਤੁ। ਪ੍ਰੀਤਚਿੱਤ ਮਹਿ ਸਾਨੀ[28]ਬਾਨੀ। ਬੋਲਯੋ ਰੀਤਿ ਅਨੀਤਿ ਪਛਾਨੀ॥੨੧॥'ਸੁਤ ਨਾਨਕ! ਤੂੰ ਏਕ ਹਮਾਰੋ।ਨਹਿਂ ਦੂਸਰ ਜੋ ਕਾਜ ਸੰਭਾਰੋ।ਤੁਮ ਨੈ ਤਜਿ ਦੀਨੋ ਅਸਰੀਤੂ। ਜਿਉਂ ਵਿਰਾਗ ਦ੍ਰਿੜ[29]ਹੋਤਿ ਅਤੀਤੂ[30]॥੨੨॥ਕਹਹੁ ਗ੍ਰਿਸਤ ਸਿਉਂ ਕਿਉਂ ਬਨਿ ਆਵੈ। ਨਿਸਬਾਸੁਰ ਬਿਨਕਾਮ‡ ਬਿਤਾਵੈ। ਮੁਝ ਜੀਵਤਿ ਜੋ ਲੇਤਿ ਸੰਭਾਰੀ। ਹੌਂ ਜਾਨਤਿ ਸੁਤ ਹੈ ਸੁਖਕਾਰੀ॥ ੨੩॥ ਤੁਝ ਜਨਮਤਿ ਮਨ ਭਾ ਭਰਵਾਸ। ਨਾਨਕ ਕਰਿਹੈ ਨਾਮ ਪ੍ਰਕਾਸ਼। ਦਰਬ ਕਮਾਵਨ ਮੈਂ ਜਸ ਮੇਰੋ।

---

[1]ਸਨਬੰਧੀਆਂ, ਸ਼ਰੀਕਾਂ। [2]ਜਗਤ ਦਾ ਕਾਰਣ। [3]ਸ਼ਹਿਰ ਵਿਚ ਫਿਰਨਾ। [4]ਉਮਰ। [5]੧੧ ਤੋਂ ੧੫ ਵਰਹੇ ਦੀ ਉਮਰ, ਭਾਵ ਗੁਰੂ ਜੀ ਦੀ। [6]ਕੋਮਲ। [7]ਮਿੱਠੀ। [8]ਮਨਮੋਹਨ। [9]ਸੁੰਦਰ। [10]ਅੱਖਾਂ। [11]ਪੰਖੜੀਆਂ। [12]ਕਮਲ ਦੀਆਂ। [13]ਵਰਗੇ। [14]ਅੱਖਾਂ ਦੇ ਤਾਰੇ। [15]ਕਾਲੇ। [16,17]ਗੰਡਕ ਨਾਮੇ ਨਦੀ ਦੇ ਪੱਥਰਾਂ ਜੇਹੇ ਕਾਲੇ)। [18]ਟੇਢੀ। [19]ਚੰਦ੍ਰਮਾਂ। [20]ਉਸਦੇ ਘਰ ਦੀ ਡਾਟ ਵਾਂਙੂ। [21]ਹੌਲੀ ਹੌਲੀ। [22]ਸੁਹਣੀ ਟੋਰ। [23,24]ਦੁਖ ਨਾਸ਼ ਕਰਦੇ ਹਨ। [25]ਘਰ ਦੀ। [26]ਕਵਲ ਮੁਖ ਵਾਲੇ (ਗੁਰੂ ਜੀ) ਨੂੰ। [27]ਬਿਠਾਯਾ। [28]ਮਿਲੀ ਹੋਈ। [29]ਪੱਕਾ। [30]ਫਕੀਰ ਨੂੰ।

*ਗੰਡਕਾ ਨਦੀ ਤੋਂ ਕਾਲੇ ਪੱਥਰ ਨਿਕਲਦੇ ਹਨ ਜਿਨ੍ਹਾਂ ਨੂੰ ਸਾਲਗਰਾਮ ਬਣਾਕੇ ਮੰਦਰਾਂ ਵਿਚ ਹਿੰਦੂ ਪੂਜਦੇ ਹਨ।

†ਕਾਮਦੇਵ ਨਾਲ ਸੁੰਦਰਤਾ ਦੇ ਕਿਸੇ ਪਹਿਲੂ ਨੂੰ ਉਪਮਾਂ ਦੇਣ ਵਿਚ ਕਵੀਆਂ ਦਾ ਸੁੰਦਰਤਾ ਮਾਤ੍ਰ ਤੋਂ ਭਾਵ ਹੁੰਦਾ ਹੈ, ਹੋਰ ਕੁਛ ਨਹੀਂ; ਜੈਸੇ ਸੈਣ ਭਗਤ ਦੇ ਇਸ ਸ਼ਬਦ ਵਿਚ ਬੀ ਆਯਾ ਹੈ:–'ਮਦਨ ਮੂਰਤਿ ਭੈ ਤਾਰਿ ਗੋਬਿੰਦੇ' ॥ ਦ੍ਰਿਸ਼ਟਾਂਤ ਦਾ ਸਦਾ ਇਕ ਅੰਗ ਲਈਦਾ ਹੈ, ਸਾਰੇ ਨਹੀਂ ਲਈਂਦੇ। ‡ਪਾਠਾਂਤ੍ਰ–ਬਿਨ ਕਾਰ।

ਜਾਨਹਿ ਸਭਿ ਪੁਰਿ ਮਾਂਹਿ[੧] ਘਨੇਰੋ॥੨੪॥ਜਿਮ ਰਾਂਕਾ[੨] ਕੋ ਇੰਦ[੩]ਨਿਹਾਰੀ[੪]।
ਦੇਖ ਸਰਾਹਹਿਂ ਸਭਿ ਨਰਨਾਰੀ। ਰਾਹੁ[੫] ਸਰਸ ਤੂੰ ਭਾ ਘਰ ਮਾਂਹੀ। ਸਭਿ
ਬਿਧਿ ਮੰਦ ਕਰਤਿ ਭਾ ਤਾਂਹੀ॥੨੫॥ਏਕ ਨ ਮਤਿ ਮਨ ਬਨਜ ਕਰਨ ਕੀ।
ਬਹੁਰ ਨ ਖੱਤ੍ਰੀ ਰੀਤਿ ਬਰਨ ਕੀ। ਹਾਰਯੋ ਅਨਿਕ ਬਿਧਿਨ ਮਤਿ ਦੇਤੂ[੬]।
ਕਬਹਿ ਕਮਾਇ ਨ ਲਯਾਇ ਨਿਕੇਤੂ[੭] ॥੨੬॥ਜਨਕ ਬਚਨ ਤੂਸ਼ਨਿ[੮] ਕਰਿ
ਸੁਨੀਆ। ਜਿਉਂ ਅਡੋਲ ਬੈਠੇ ਵਡ ਮੁਨੀਆ। ਬਹੁ ਬਿਧਿ ਕੀ ਕਹਿ ਗਿਰਾ
ਕਠੋਰਾ। ਤੂਸ਼ਨਿ[੮] ਭਾ, ਜਿਸ ਰੋਸ[੯] ਨ ਥੋਰਾ॥ ੨੭ ॥ਘਟਿਕਾ ਯੁਗਲ[੧੦]
ਬਿਤੀਤੀ ਜਬਹੀ। ਤਪਤ[੧੧] ਰਿਦਾ ਸੀਤਲ ਭਾ ਤਬਹੀ। ਬਹੁਰੋ ਬੋਲੇ ਬੋਲ
ਅਮੋਲਾ। ਜਨੁ ਕਾਲੂ ਸੁਖ ਕੁਲਫਹਿ[੧੨] ਖੋਲਾ॥੨੮॥ 'ਬਖਸ਼ ਖਤਾ ਪਿਤ!
ਪਾਛਲ ਕੇਰੀ[੧੩]। ਨਹੀਂ ਬਿਗਾਰੋਂ ਕਾਰਜ ਫੇਰੀ। ਜਿਉਂ ਰਾਵਰ ਕੀ ਹੋਇ
ਰਜਾਈ। ਤਿਉਂ ਮੈਂ ਕਰਿਹੋਂ ਪ੍ਰੀਤਿ ਲਗਾਈ॥ ੨੯ ॥ ਉਚਿਤ ਕਰਨ ਕੇ
ਮੋਕੋ ਜੋਊ। ਅਬ ਕਹੀਏ ਕਰਿਹੋਂ ਮੈਂ ਸੋਊ'। ਮ੍ਰਿਦੁਲ ਮਧੁਰ ਨੰਮ੍ਰੀ ਸੁਨਿ
ਬਾਨੀ। ਭੀ ਕਾਲੂ ਕੇ ਮਨ ਸੁਖਦਾਨੀ॥ ੩੦॥ ਜਾਨਿ ਆਪਨੇ ਸੁਤ ਅਨੁ-
ਸਾਰੀ। ਧਨ ਖਾਟਨ ਕੀ ਗਿਰਾ ਉਚਾਰੀ। 'ਸੁਨ ਸੁਤ ਪੂਰਬ[੧੪] ਭਾ ਕ੍ਰਿਖਿ
ਕਾਰੀ[੧੫]।ਪਸੁ ਚਰਾਇ ਸੋ ਦੀਨਿ ਉਜਾਰੀ॥ ੩੧ ॥ ਮੁਝ ਮਨ ਮੈਂ ਥੀ ਐਸ
ਵਿਚਾਰਾ। ਦਿਉਂ ਬਸਾਇ ਇਕ ਗ੍ਰਾਮ ਨਿਰਾਰਾ। ਸੋ ਤੇ ਰਹੇ ਮਨੋਰਥ ਮੇਰੇ।
ਪੰਗ[੧੬] ਤਕਹਿ ਜਿਉਂ ਗਿਰਸਿਰ[੧੭] ਹੇਰੇ[੧੮] ॥੩੨॥ਮੁਝ ਤੇ ਬੀਸ ਕਾਰਖਿਕ[੧੯]
ਲੀਜੈ।ਆਨ ਸਥਾਨ[੨੦] ਪਯਾਨੋ ਕੀਜੈ[੨੧]। ਹੇਰਿ ਲਾਭਦਾ ਵਸਤੁ ਵਿਚਾਰੀ।
ਬਨਜਹੁ ਨਿਜ ਮਤਿਕੇ ਅਨੁਸਾਰੀ ॥੩੩॥ਅਬ ਕੇ ਜੋ ਆਨਹੁ ਸ਼ੁਭ ਸੌਦਾ।
ਪੁਨ ਬਹੁ ਧਨ ਦਿਉਂ ਉਰ ਭਰਿ ਮੋਦਾ[੨੨]।ਨਿਜ ਪੂੰਜੀ ਤੁਮ ਰਖਹੁ ਨਿਰਾਲੀ।
ਕਰਹੁ ਬਨਜ ਇਹ ਰੀਤਿ ਸੁਖਾਲੀ॥ ੩੪ ॥ ਦਿਨ ਪ੍ਰਤਿ ਦਰਬ ਬਧਾਵਹੁ
ਭਾਰੀ।ਬਹੁਰ ਸਪੂਤ ਕਹਹਿਂ ਨਰ ਨਾਰੀ। ਬਾਲਾ ਲੇਹੁ ਦੂਸਰਾ ਸੰਗਾ।ਸੁਤ!
ਜਾਵਹੁ ਅਬ ਸਹਿਤ ਉਮੰਗਾ'।੩੫।ਕਹਿ ਬਾਲਾ ਸੁਨਿ ਗੁਰ।ਦੁਖ ਕਦਨੈ[੨੩]
ਦਾਸ ਪਠਾਯੋ ਤਬ ਮੁਝ ਸਦਨੈਂ। ਗਯੋ ਸੰਗ ਮੈਂ ਤਿਹ ਅਸਥਾਨੈ। ਜਹਿਂ

[੧]ਸਾਰੇ ਸ਼ਹਿਰ ਵਿਚ ਜਾਣਦੇ ਹਨ। [੨]ਪੂਰਨਮਾਸ਼ੀ ਦੇ। [੩]ਚੰਦ੍ਰਮਾਨੂੰ। [੪]ਦੇਖਦੇਹਨ। [੫]ਰਾਹੂ(ਜੋ ਚੰਦ ਨੂੰ ਗ੍ਰਹਨ ਲਾਂਦਾ ਹੈ)। [੬]ਸਿਖ੍ਯਾ ਦੇਂਦਾ। [੭]ਘਰ। [੮]ਚੁੱਪ। [੯]ਗੁੱਸਾ। [੧੦]ਦੋ। [੧੧]ਤਪਿਆ। [੧੨]ਸੁਖ ਦਾ ਜੰਦਰਾ। [੧੩]ਪਿੱਛੋਂ ਦੀ। [੧੪]ਪਹਿਲਾਂ। [੧੫]ਖੇਤੀ ਕਰਨ ਵਾਲਾ। [੧੬]ਪਿੰਗਲਾ। [੧੭]ਪਹਾੜ ਦੀ ਚੋਟੀ। [੧੮]ਵੇਖਣ ਨੂੰ। [੧੯]ਵੀਹ ਰੁਪੱਯੇ। [੨੦]ਹੋਰ ਥਾਵੇਂ। [੨੧]ਜਾਵੋ। [੨੨]ਖੁਸ਼ੀ ਨਾਲ। [੨੩]ਨਾਸ਼ ਕਰਤਾ।

ਕਾਲੂ ਨਾਨਕ ਗਤਿਦਾਨੈ ॥ ੩੬ ॥ ਮੁਝਕੋ ਸਾਦਰ ਨਿਕਟਿ ਬਿਠਾਯੋ*।
ਹਿਤ ਭੋਜਨ ਕੇ ਬਚਨ ਅਲਾਯੋ[1]*। 'ਸੁਨਿ ਬਾਲੇ ਤੂੰ ਹੈਂ ! ਮਤਿਵਾਨੈ।
ਕੀਜੈ ਨਾਨਕ ਸੰਗ ਪਯਾਨੈ[2] ॥ ੩੭ ॥ ਹੋਇ ਲਾਭਦਾ[3] ਸੋਦਾ ਜੋਊ। ਲੇਹੁ
ਸੰਭਾਰ ਆਨਿਯੋ ਸੋਊ'। ਅਸ ਕਹਿ ਬੀਸ ਰਜਤਪਣ[4] ਦੀਨੇ। ਭਲਿ
ਬਿਧਿ ਸੋਂ ਮੁਝ ਸੌਂਪਨ ਕੀਨੇ ॥ ੩੮ ॥ ਸ੍ਰਾ ਤਯਾਰ ਮੈਂ ਮਾਨ ਨਿਦੇਸਾ[5]।
ਚਲੇ ਮੁਕੰਦ ਜਿ ਕਟਤਿ ਕਲੇਸ਼ਾ । ਚਾਰੁ ਪਟੰਬਰ ਕੀ[6] ਦੁਕਲਾਈ[7]।
ਸੋ ਲੀਨੀ ਮੈਂ ਕੰਧ[8] ਉਠਾਈ[9] ॥ ੩੯ ॥ ਵਹਿਰ ਨਗਰ ਤੇ ਕੇਤਿਕ ਦੂਰੀ।
ਕਾਲੂ ਦੇ ਤਹਿਂ ਸਿਖਵਨ ਭੂਰੀ[10]। ਬਹੁਰ ਹਟਯੋ ਕਰਿ ਮੋਹ ਘਨੇਰਾ।
ਬਾਰਬਾਰ ਪਾਛਲ ਦਿਸਿ ਹੇਰਾ[11]।੪੦।ਮੰਦ ਮੰਦ ਪਗ ਧਰਿ ਗੁਨ ਮੰਦਰ[12]।
ਚਲਤਿ ਪੰਥ ਭਾਖਤਿ ਬਚ† ਸੁੰਦਰ। ਭਗਤਿ ਵਿਰਾਗ ਗਯਾਨ ਗੁਨ
ਸਾਨੀ[13]। ਮੁਝ ਉਪਦੇਸ਼ਨ ਕਹਿਤਿ ਕਹਾਨੀ ॥ ੪੧ ॥ ਗ੍ਰਾਮ[14] ਨਗਰ
ਮਾਰਗ ਮਹਿਂ ਜੇਤੇ। ਸਹਜਿ ਸਹਜਿ ਉਲੰਘੇ ਸਭਿ ਤੇਤੇ। ਚਲਤਿ ਚਲਤਿ
ਆਯੋ ਇਕ ਕਾਨਨ[15]।ਤਾਂਹਿ ਬਿਲੋਕਤਿ ਸ੍ਰੀ ਕਮਲਾਨਨ[16] ॥੪੨॥ ਸੁੰਦਰ
ਆਸ਼੍ਰਮ[17] ਏਕ ਨਿਹਾਰੀ। ਜਹਿਂ ਤਪੀਸ਼ ਤਪ ਤਾਪਹਿਂ ਭਾਰੀ‡। ਕਿਹਿ
ਆਸਨ ਕਿਯ ਊਰਧ ਬਾਹੂ[18]। ਬਿਟਪਨ[19] ਲਟਕਤਿ[20] ਕੋ ਉਲਟਾਹੂ[21]॥
੪੩॥ ਏਕ ਚਰਨ ਪਰ[22] ਕੋ ਇਕ ਠਾਂਢੇ। ਸੁਖ ਪਰਲੋਕ ਜਿਨਹਿਂ ਰੁਚਿ
ਬਾਢੇ। ਕਾਹੂੰ ਸਿਧਾਸਨ§ ਕੋ ਪਦਮਾਸਨ‖। ਬਾਰਿਪਾਨ ਕੋ ਰਹਤਿ[23]

[1]ਕਿਹਾ। [2]ਜਾਣਾ ਕਰੋ। [3]ਨਫੇਵੰਦਾ। [4]ਰੁਪੱਯੇ। [5]ਆਗਯਾ। [6]ਸੁੰਦਰ ਰੇਸ਼ਮ ਦੀ। [7]ਦੁਲਾਈ। [8]ਮੋਢੇ ਤੇ। [9]ਚੁਕ ਲਈ। [10]ਬਹੁਤੀ ਸਿੱਖਯਾ। [11]ਵੇਖਦਾ ਸੀ। [12]ਭਾਵ ਗੁਰੂ ਜੀ। [13]ਮਿਲੀ ਹੋਈ। [14]ਪਿੰਡ। [15]ਜੰਗਲ। [16]ਉਸ (ਬਨ) ਨੂੰ ਵੇਖਦੇ ਸਨ ਕਮਲ ਮੁਖ ਵਾਲੇ। [17]ਟਿਕਾਣਾ। [18]ਬਾਹਾਂ ਖੜੀਆਂ। [19]ਦਰਖਤਾਂ ਨਾਲ। [20]ਲਟਕ ਰਹੇ ਸਨ। [21]ਅਪੁੱਠੇ। [22]ਇਕ ਪੈਰ ਦੇ ਭਾਰ। [23]ਕੋਈ ਪਾਣੀ ਪੀਕੇ ਗੁਜ਼ਾਰਾ ਕਰਦਾ ਹੈਸੀ। *ਟਿੱਪੀ ਦੀ ਥਾਂ ਪਾਠਾਂਤ੍ਰ ਹੋੜਾ ਹੈ।

†ਪਾ:-ਬੋਲਤ ਬਚ। ‡ਪਾ:-ਜਾਹਿਂ ਤਪੀ ਤਪ ਤਾਪਹਿਂ ਭਾਰੀ।

§ਸਿੱਧਾਸਨ ਇਹ ਹੈ ਕਿ ਖੱਬੇ ਪੈਰ ਦੀ ਅੱਡੀ ਲਿੰਗ ਗੁਦਾ ਦੇ ਵਿਚਕਾਰ ਸੀਵਨ ਦੇ ਵਿਚ ਰੱਖਣੀ, ਸੱਜੇ ਪੈਰ ਦੀ ਅੱਡੀ ਲਿੰਗ ਦੇ ਉੱਪਰ ਵਾਰ ਟਿਕਾਵਣੀ, ਗਿੱਚੀ ਸਿੱਧੀ ਤੇ ਸ਼ਰੀਰ ਨੂੰ ਕੱਸਕੇ ਰਖਣਾ। ਇਹ ਹਠ ਯੋਗ ਦੇ ਤ੍ਰੀਕੇ ਹਨ।

‖ਪਦਮਾਸਨ ਇਉਂ ਹੁੰਦਾ ਹੈ ਸੱਜੇ ਪੈਰ ਨੂੰ ਖੱਬੇ ਪੱਟ ਪੁਰ ਰੱਖਣਾ, ਖੱਬੇ ਪੈਰ ਨੂੰ ਸੱਜੇ ਪੱਟ ਪੁਰ ਰੱਖਣਾ, ਕੰਡ ਪਿਛੋਂ ਬਾਂਹਾਂ ਫੇਰਕੇ ਖੱਬੇ ਹੱਥ ਨਾਲ ਖੱਬੇ ਪੈਰ ਦਾ ਅੰਗੂਠਾ ਤੇ ਸੱਜੇ ਹੱਥ ਨਾਲ ਸੱਜੇ ਪੈਰ ਦਾ ਅੰਗੂਠਾ ਫੜਨਾ, ਸ਼ਰੀਰ ਨੂੰ ਕੱਸ ਕੇ ਸਿੱਧਾ ਰੱਖਣਾ।

ਬਿਨਾਸਨ[1] ॥ ੪੪ ॥ ਸ੍ਵੇਤ ਰੰਗ[2] ਲਾਗੀ ਭੁਸਮੰਗਾ[3]। ਜਟਾ[4] ਸੀਸ[5] ਜਿਨ ਧੂਸਰ[6]ਰੰਗਾ। ਕਿਨ ਬਲਕਲ[7] ਲਿਯ ਕੋ ਅੰਗ ਨੰਗਾ। ਅਗਨਿ ਉਸ਼ਨ ਸੋਂ ਕੋਇ ਉਮੰਗਾ[8] ॥ ੪੫ ॥ ਕੋ ਬੈਠਹਿ ਜਲ ਕੰਠ ਪ੍ਰਮਾਨਾ[9]। ਸਿਮਰ ਇਕਾਕੀ[10] ਕੋ ਭਗਵਾਨਾ। ਕੋ ਠਾਂਢੋ[11] ਦਿਨਰੈਨ ਬਿਤਾਵੈ। ਕੋ ਮੋਨੀ[12] ਨਹਿਂ ਬਚਨ ਅਲਾਵੈ ॥੪੬॥ ਕੋ ਨਿਜ ਬ੍ਰਿੱਤ ਨਿਰੋਧਨ ਕਰਿਹੀ[13]। ਸੁਖ ਜੁ ਸੁਰਗ ਤ੍ਰਿਨ ਸਮ ਪਰਿਹਰਿਹੀ[14] । ਕੋ ਮਿਲ ਕਰਿ ਹਰਿ ਕਥਾ ਰਸਾਲਾ[15]। ਪਢਹਿ ਸੁਨਹਿ ਧਰਿ ਪ੍ਰੇਮ ਬਿਸਾਲਾ॥੪੭॥ ਸਭਿ ਕੋ ਇਕ ਮਹੰਤ,ਸੋ ਕੈਸਾ? ਮਨਹੁਂ ਸ਼ਰੀਰ ਧਾਰਿ ਤਪ ਬੈਸਾ। ਤਰੁਤ੍ਵਕ ਕੀ[16] ਕਟਿ ਕੀਨਿ ਕੁਪੀਨਾ[17]। ਮ੍ਰਿਗਛਾਲਾ ਪਰ ਆਸਨ ਕੀਨਾ ॥੪੮॥ ਭਾਰੀ ਜਟਾਮੁਕਟ[18] ਜਿਹ ਸੀਸਾ। ਬੈਠਯੋ ਰਿਦੈ ਭਜਤਿ ਜਗਦੀਸ਼ਾ। ਤਿਨਹਿਂ ਬਿਲੋਕ ਠਾਂਢਿ ਹੁਇ ਰਹੇ[19]। ਮੁਝ ਸੋਂ ਅਸ ਬਚ ਕੋਮਲ ਕਹੇ ॥੪੯॥ 'ਬਨਜ ਭਲੋ ਹਮ ਇਹਠਾਂ ਪਾਯੋ। ਯਾਂਕੋ ਤਜਿਨੋ ਮਨ ਨਹਿਂ ਭਾਯੋ। ਪਾਇ ਅਮੋਲ ਜੁ ਮਗ ਮਹਿ ਹੀਰਾ। ਛਟਕ ਨ ਬਨਜਹਿਂ[20] ਜੋ ਮਤਿ ਧੀਰਾ ॥੫੦॥ਖੋਜਤਿ ਮਧੁ[21] ਪਯੂਖ[22]ਕਰ ਆਈ। ਜੋ ਜਾਨਹਿਂ ਨਿਜ ਭਾਗ ਭਲਾਈ। ਬਹੁਰ ਪਿਤਾ ਕੀ ਆਗਯਾ ਜੋਊ ॥ ਭਲੋ ਬਨਜ ਕਰਨੇ ਕੀ ਸੋਊ ॥ ੫੧ ॥ ਯਾਂਤੇ ਬਨਜ ਲਾਭਦਾ ਔਰ ਨ[23]।ਫਿਰ ਦੇਖਹੁ ਜੇ ਸਭਿ ਹੀ ਠੌਰਨ[24]। ਏਹ ਰਜਤਪਨ[25] ਇਨਹਿ ਚਢਾਵਹਿਂ।ਅਸਨ[26]ਬਸਨ[27] ਤੇ ਲੇ ਸੁਖ ਪਾਵਹਿਂ॥੫੨॥ ਅਸ ਸੁਨਿ ਕਰਿ ਬਚ ਬੇਦੀ ਬਰਕੇ। ਮੈਂ ਬੋਲਯੋ ਕਾਲੂ ਦਿਸ਼[28] ਡਰਿਕੇ।'ਬਨਕਨ[29] ਜਿਉਂ[30] ਬਨਜਨ[31] ਧਨ ਹੇਤੂ। ਤੁਮ ਕੋ ਭੇਜਯੋ ਕ੍ਰਿਪਾ ਨਿਕੇਤੂ ! ॥੫੩॥ ਪੁਨ ਤੁਮ ਜਨਕਹਿ[32] ਕਠਿਨ ਸੁਭਾਊ। ਗੁਨਹੁ ਆਪ[33] ਮੁਝ ਦੋਸ਼ੁ ਨ ਕਾਊ ॥ ਪਿਤਾ ਪੁੱਤ੍ਰ ਕਰਿ ਲੇਹੁ ਨਿਬੇਰੋ। ਮੈਂ ਹੌਂ ਦਾਸ ਨ ਕਰਹਿ ਸੁ ਝੇਰੋ[34] ॥੫੪॥

[1](ਕੋਈ) ਨਿਰਹਾਰ, ਬਿਨ+ਅਸਨ। [2]ਚਿੱਟੇ ਰੰਗ ਵਾਲੀ। [3]ਸੁਵਾਹ ਅੰਗਾਂ ਪੁਰ। [4]ਜੜਾਵਾਂ। [5]ਸਿਰ ਤੇ। [6]ਮਿਟਿਆਲਾ। [7]ਭੋਜ ਪੱਤ੍ਰ। [8]ਅੱਗ ਦੇ ਸੇਕ ਨਾਲ ਕੋਈ ਹਿਤ ਕਰ ਰਿਹਾ ਹੈ। [9]ਜਲ ਵਿਚ ਗਿੱਚੀ ਤਕ। [10]ਇਕੱਲਿਆਂ। [11]ਖੜੇਰਹਿਕੇ। [12]ਚੁੱਪ ਰਹਿੰਦਾ। [13]ਬ੍ਰਿਤੀਏਕਾਗਰ ਕਰ ਰਿਹਾ ਹੈ। [14]ਤਯਾਗ ਦਿੱਤਾ ਹੈ। [15]ਸੁੰਦਰ। [16]ਦਰੱਖਤ ਦੀ ਛਿੱਲ ਦੀ। [17]ਲੱਕ ਨਾਲ ਲੰਗੋਟੀ ਬੱਧੀ ਹੈ। [18]ਜਟਾਂ ਦਾ ਮਾਨੋਂ ਮੁਕਟ। [19]ਭਾਵ, ਗੁਰੂ ਜੀ ਖੜੇ ਹੋ ਰਹੇ। [20]ਫੇਰ ਸ਼ੀਸ਼ਾ ਨਹੀਂ ਵਣਜਦੇ। [21]ਸ਼ਹਦ। [22]ਅੰਮ੍ਰਿਤ। [23]ਹੋਰ ਨਹੀਂ। [24]ਸਭਨੀਂ ਥਾਈਂ। [25]ਰੁਪੱਯੇ। [26]ਭੋਜਨ। [27]ਕਪੜੇ। [28]ਵਲੋਂ। [29,30]ਬਾਣੀਆਂ ਵਾਂਗ। [31]ਵਪਾਰ ਲਈ ਧਨ (ਦੇਕੇ)। [32]ਫੇਰ ਤੁਸਾਡੇ ਪਿਤਾ ਜੀ ਦਾ। [33]ਤੁਸੀਂ ਵਿਚਾਰ ਲਓ। [34]ਝਗੜਾ।

ਜਿਉਂ ਮਨ ਆਇ ਕਰਹੁ ਤਿਉਂ ਕਾਰ। ਹੌਂ ਤੈਂ ਨਿਤ ਰਾਵਹਿ ਅਨੁਸਾਰ।
ਖੇਲਤਿ ਜਬੈ ਬਾਲਕਨਿ ਮਾਂਹੀ। ਤਬਹੀ ਸੰਗ ਤਜਜੋ ਮੈਂ ਨਾਂਹੀ ॥੫੫॥
ਜਿਉਂ ਜਿਉਂ ਮੁਝ ਕੋ ਦੇਤਿ ਰਜਾਈ[1]। ਤਿਉਂ ਤਿਉਂ ਕਰਉਂ* ਸਦਾ
ਸੁਖ ਪਾਈ। ਕਰਨੋਚਿਤ[2] ਕਰੀਏ ਗੁਨ ਉਰ ਮੈਂ[3]। ਅਸ ਕਹਿ ਮੈਂ
ਦੀਨੋ ਧਨ ਕਰ ਮੈਂ[4] ॥੫੬॥ ਕਰ ਮਹਿਂ ਲੇਯ ਕਾਰਖਿਕ[5] ਤਬਹੀ। ਗਏ
ਮਹੰਤ ਸੰਤ ਜਹਿਂ ਸਭਿ ਹੀ। ਕਰ ਬੰਦਨ ਤਿਨ ਕੇ ਢਿਗ ਬੈਸੇ। ਕੁੰਭਜ[6]
ਨਿਕਟ ਰਘੁਤਮ[7] ਜੈਸੇ ॥੫੭॥ ਮ੍ਰਿਦੁਲ ਮਧੁਰ ਕਰੁਨਾ ਸੰਗ ਸਾਨੀ[8]।
ਬੋਲੇ ਪਰਮ ਮਨੋਹਰ ਬਾਨੀ।'ਨਗਨ ਅੰਗ ਦਿਨ ਰੈਨ ਬਿਤਾਵਤਿ†।ਪਹਿ-
ਰਤਿ ਨਹੀਂ ਕਿ ਹਾਥ ਨ ਆਵਤਿ? ॥੫੮॥ਇਸ ਰਿਤੁ ਮਹਿਂ ਤਨ[9]ਸੀਤ[10]
ਸੰਤਾਵਤਿ। ਬਹੁਰੋ ਬਰਖਾ[11], ਉਸਨ[12] ਤਪਾਵਤਿ। ਅਚਵਹੁ[13] ਅਸਨ[14]
ਕਿ ਰਹਹੁ ਅਨਸਨਾ[15]। ਦੇਤਿ ਖੇਦ ਤਨ ਜਿਉਂ ਬਿਨ ਬਸਨਾ[16] ॥੫੯॥
ਪ੍ਰਭਾਵਾਨ ਸੁੰਦਰ ਸਰਬੰਗਾ[17]। ਭਸਮ ਸੰਗ ਸੋਂ ਕੀਨਿ ਕੁਰੰਗਾ। ਸੰਤ ਰੂਪ
ਮਤਿ[18] ਭਲੋ ਉਤੰਗਾ। ਉੱਤਰ ਦੀਜੈ ਸੰਗ ਉਮੰਗਾ' ॥੬੦॥ ਰਿਖੀਕੇਸ਼[19]
ਸੁਨਿ ਬੋਲਜੋ ਬਾਨੀ। ਮੁਕਤਿ ਜੁ ਮਾਰਗ ਤਾ ਰਸ ਸਾਨੀ[20]। 'ਸਾਧ ਬੇਖ
ਜਿਨ ਧਰਜੋ ਸਰੀਰਾ। ਤਾਂਕੋ ਚਹੀਅਤਿ ਸੰਜਮ ਚੀਰਾ[21] ॥ ੬੧ ॥ ਬਹੁਰ
ਸੁਨਹੁ ਭੋਜਨ ਕੀ ਰੀਤੀ। ਜੋ ਹਮ ਜਾਚਹਿਂ ਹੋਤਿ ਅਨੀਤੀ। ਸਿੰਘਾਸਨ[22]
ਸੰਤੋਖ ਸੁਹਾਵਾ। ਤਾਂਪਰ ਬੈਸ ਪਰਮ ਸੁਖ ਪਾਵਾ ॥੬੨॥ ਪਰਾਲਬਧ ਸੋਂ
ਦਾਸ ਹਮਾਰੀ। ਸੇਵਾ ਕਰਹਿਂ ਅਨੇਕ ਪ੍ਰਕਾਰੀ। ਸੁਭਟ ਸੰਗ[23] ਬਹੁ ਬਿਧਿ
ਤਪ ਤਾਪਨ। ਮੋਹ ਨ੍ਰਿਪਤ ਕੀ ਪ੍ਰਿਤਨਾ ਖਾਪਨ[24] ॥੬੩॥ ਸਤਿ ਕੋ ਛਤਰ
ਸੀਸ ਪਰ ਝੂਲੇ। ਜਾਸ ਬਿਲੋਕ[25] ਦਬਤਿ ਪ੍ਰਤਿਕੂਲੈ[26]। ਅਬਚਲ
ਜਬ ਕੋ ਅਸ ਸੁਖ ਪਾਯੋ। ਅਨਤ[27] ਨ ਤਬ ਕੋ ਮਨ ਬਿਰਮਾਯੋ[28]।

---

[1]ਹੁਕਮ।[2]ਕਰਨੇ ਦੇ ਲਾਇਕ (ਜੋ ਹੈ ਸੋ)।[3]ਦਿਲ ਵਿਚ ਸੋਚਕੇ।[4]ਹੱਥ ਵਿਚ।[5]ਰੁਪੱਯੇ। [6]ਅਗਸਤ ਮੁਨੀ। ਪੰਚਬਟੀ ਨਿਵਾਸ ਤੋਂ ਪਹਿਲਾਂ ਸ੍ਰੀ ਰਾਮ ਜੀ ਅਗਸਤ ਨੂੰ ਮਿਲੇ ਸੇ,ਜਿਸਨੇ ਉਨ੍ਹਾਂ ਦਾ ਆਦਰ ਕੀਤਾ ਤੇ ਇਹਵਾਕ ਕਹੇ:—ਦੀਰਘ ਕਾਲਸੁ ਮੈਂ ਤਪਕੀਨੋ।ਤੋਹਿਬਿਖੇਮਨ ਆਨ ਨਦੀਨੋ।ਤਾਂਕੋ ਫਲ ਮੈਂ ਆਜ ਸੁ ਪਾਏ।ਤੇ ਪਦ ਪੰਕਜ ਢਾਰ ਚਢਾਏ।(ਅਧਜਾ: ਰਾਮਾ: ਆਰਿਨ: ੩)ਗੁ: ਪ੍ਰ: ਸੂ:ਰੁਤ ੨, ਅਸੂ ੧੩, ਅੰਕ ੪੨ ਵਿਚ ਇਹ ਖਜਾਲ ਐਉਂ ਆਯਾ ਹੈ:—ਰਾਮਚੰਦ ਢਿਗ ਕਿਧੋਂ ਅਗਸਤ। [7]ਸ੍ਰੀਰਾਮਚੰਦਰ।[8]ਕਿਰਪਾ ਨਾਲ ਮਿਲੀ।[9]ਸ਼ਰੀਰ।[10]ਪਾਲਾ।[11]ਬਰਸਾਤ(ਸਤਾਉਂਦੀਹੈ)। [12]ਗਰਮੀ। [13]ਖਾਂਦੇ ਹੋ।[14]ਭੋਜਨ। [15]ਨਿਰੇਹਾਰ। [16]ਕਪੜੇ ਦੇ।[17]ਸਾਰੇ ਅੰਗਾਂ ਕਰਕੇ। [18]ਸਿੱਧਾਂਤ। [19]ਮਹੰਤ। [20]ਮਿਲੀ ਹੋਈ।[21]ਕਪੜੇ ਦਾ। [22]ਤਖਤ। [23]ਚੰਗੇ ਸੂਰਮਿਆਂ ਨਾਲ। [24]ਮੋਹਰਾਜੇ ਦੀ ਸੈਨਾ ਖਪਾ ਦੇਣ ਨੂੰ। [25]ਵੇਖਕੇ।[26]ਵੈਰੀ।[27]ਹੋਰ ਪਾਸੇ।[28]ਮੋਹਿਆ ਨਹੀਂ।*ਪਾ:—ਕਰਤ।†ਪਾ:—ਬਿਹਾਵਤ।

॥ ੬੪ ॥ ਸੰਤ ਉਕਤਿ ਕੀ ਸੁਨਿ ਕਰਿ ਜੁਗਤੇ[1] । ਹਰਖਤਿ ਸ਼੍ਰੀ ਨਾਨਕ ਬਚਨੁਕਤੇ[2] । 'ਰਾਵਰਿ ਨਾਮ ਸੁਨਨ ਅਭਿਲਾਖਾ । ਤੁਮ ਹੋ ਧੰਨ ਧਰਮ ਦਿਢ ਰਾਖਾ ॥੬੫॥ ਕਿਧ ਆਸਾ ਇਕ ਏਕੰਕਾਰੇ । ਪਰਬ੍ਰਿਤਿ[3] ਤਜਿ ਨਿਰ-ਬ੍ਰਿਤਿ[4] ਪਗ ਧਾਰੇ* । ਸੁਮਤਿ ਅਗਾਤੀ[5] ਸੰਤ ਸੁਚਾਲੀ । ਸ਼ਾਂਤਿ ਲਤਾ[6] ਭਲਿ ਬਿਧਿ ਪ੍ਰਤਿਪਾਲੀ[7] ॥ ੬੬ ॥ ਪੁਨ ਭਾਖਤਿ ਮਹੰਤ ਸ਼ੁਭ ਬਾਨੀ† । 'ਭੋ ਧੀਮਤਿ[8] ਤੁਮ ਹੋ ਗੁਨ ਖਾਨੀ ! ਬੈਸ ਕਿਸ਼ੋਰ ਬਿਖੈ‡ ਅਪਮਾਨੀ[9] । ਸਤਿ ਸੰਗਤਿ ਪਰ ਸੁਮਤਿ ਲੁਭਾਨੀ ॥੬੭॥ ਸੰਤਰੇਨ ਹੈ ਨਾਮ ਹਮਾਰਾ । ਸ਼੍ਰੀ ਗੁਰੁ ਬਚ ਸੋਂ ਧਰਨੋ ਸੁਧਾਰਾ । ਦੀਨ ਗਰੀਬੀ ਕੋ ਸਿਰੁਪਾਉ । ਸੁਜਸ ਜਾਸੁ ਬਹੁ ਵਧ-ਤਿ ਪ੍ਰਤਾਉ[10]' ॥੬੮॥ ਰਿਦੇ ਪ੍ਰਸੀਦੇ[11] ਸੁਨਿ ਕਰਿ ਨਾਮੂ । ਜਿਉਂ ਕਵਿ ਉਕਤਿ[12] ਸੁਨਤਿ ਮਤਿਧਾਮੂ[13] । ਮੁਝ ਸੋਂ ਕਹਿਨ ਲਗੇ ਤਿਹ ਕਾਲਾ । 'ਤਜਨੋ ਨ ਜਾਇ ਬਨਜ ਇਹ, ਬਾਲਾ !' ॥੬੯॥ ਕਰ ਤੇ ਧਨ ਧਰਿ ਅੱਗ੍ਰ ਮਹੰਤਾ । 'ਅਸਨ[14] ਕਰਾਵਹੁ' ਕਹਿ ਜਗਕੰਤਾ[15] । 'ਹਮ ਨੈ ਤੁਮਰੀ ਸਭਿ ਬਿਧਿ ਜਾਨੀ । ਕਰਤਿ ਨ ਪ੍ਰਾਰਥਨਾ ਗੁਨਹਾਨੀ[16] ॥੭੦॥ ਬਿਨ ਜਾਚੇ[17] ਸਾਦਰ ਜੋ ਦੇਈ । ਤਾਂ ਕੋ ਰੁਚਿ ਸੋਂ[18] ਅਚਨ ਕਰੇਈ[19] । ਅਬਹਿ ਪਠਾਏ ਸ਼੍ਰੀ ਕਰਤਾਰਾ । ਲੇ ਕਰਿ ਸੁਖ ਸੋਂ ਕਰਹੁ ਅਹਾਰਾ' ॥ ੭੧ ॥ ਕਹਿ ਮਹੰਤ 'ਲਘੁ ਬੈਸ[20] ਕੁਲੀਨੈ । ਤਵ ਬਿਵਹਾਰ ਜਨਕ[21] ਅਧੀਨੈ । ਪਠਨੋ ਕਾਜ ਕਿਹ ਤੋਹਿ ਵਿਚਾਰੀ । ਜਾਹੁ ਛੂਛ[22] ਤੌ ਦੇਹਿ ਨਿਕਾਰੀ' ॥ ੭੨ ॥ 'ਸੁਨਹੁ ਸੰਤ ! ਮੈਂ ਪਿਤਾ ਨਿਦੇ-ਸਾ[23] । ਸੋ ਕੀਨੋ ਜਿਸ ਲਾਭ ਵਿਸ਼ੇਸ਼ਾ । ਮੁਝ ਸੋਂ ਕਹਨੋ ਬਨਜ ਸੋ§ ਕਰੀਏ । ਯਾਂਤੇ ਅਨਤ[24] ਨ ਭੁਲੋ ਬਿਚਰੀਏ' ॥੭੩॥ ਬਾਨੀ ਸੁਨੀ ਸੁ ਧੀਰ ਮਹੰਤਾ । ਕਹਨੋ 'ਜਿ ਤਵ ਉਰ ਇਹ ਦ੍ਰਿਢ ਮੰਤਾ[25] । ਲੇ ਜਾਵਹੁ ਧਨ ਨਿਜ ਕਿਹ[26] ਨਗਰੀ । ਭੋਜਨ ਸੌਜ[27] ਆਨਿ ਦਿਹੁ ਸਗਰੀ' ॥ ੭੪ ॥ ਸੁਨੇ

[1]ਸੰਤ ਦੀ ਉਦਾਰੀ ਜੁਗਤੀ । [2]ਬਚਨ ਬੋਲੇ, ਬਚਨ+ਉਕੂੰ । [3]ਪਰਵਿਰਤੀ, ਗ੍ਰਿਹਸਤ ਆਦਿ । [4]ਨਿਰਵਿਰਤੀ, ਤਜਾਗ । [5]ਪ੍ਰਾਪਤੀ ਵਾਲੇ । [6]ਸ਼ਾਂਤੀ ਦੀ ਬੇਲ । [7]ਚੰਗੀ ਤਰ੍ਹਾਂ ਪਾਲੀ ਹੈ । [8]ਹੇ ਬੁਧੀਵਾਨ ! [9]ਛੋਟੀ ਉਮਰੇ ਮਾਨ ਰਹਿਤ ਹੋ, (ਅ) ਵਿਸ਼ੇ ਤ੍ਰਿਸਕਾਰੇ ਹਨ । [10]ਪ੍ਰਤਾਪ । [11]ਖੁਸ਼ ਹੋਏ । [12]ਕਵੀ ਦਾ ਕਥਨ । [13]ਬੁੱਧੀ ਦੇ ਘਰ । [14]ਭੋਜਨ । [15]ਜਗਤ ਪਤੀ ਭਾਵ ਗੁਰੂ ਜੀ ਨੇ ਕਿਹਾ । [16]ਗੁਣਾਂ ਦਾ ਨਾਸ਼ ਕਰਨ ਵਾਲੀ ਅਰਜ਼ (ਤੁਸੀਂ) ਨਹੀਂ ਕਰਦੇ, ਭਾਵ ਕਿਸੇ ਕੋਲੋਂ ਹੱਥ ਟੱਡਕੇ ਮੰਗਦੇ ਨਹੀਂ । [17]ਮੰਗੇ । [18]ਪ੍ਰੇਮ ਨਾਲ । [19]ਛਕਦੇ ਹੋ । [20]ਉਮਰ ਛੋਟੀ । [21]ਪਿਤਾ ਦੇ । [22]ਖਾਲੀ । [23]ਮੇਰੇ ਪਿਤਾ ਦੀ ਆਗਜਾ ਹੈ । [24]ਹੋਰ । [25]ਪੱਕੀ ਸਲਾਹ ਹੈ । [26]ਕਿਸੇ । [27]ਭੋਜਨ ਦੀ ਰਸਦ ।

*ਪਾ:-ਤਪਧਾਰੈ ।

†ਪਾ:-ਭਾਖਤ ਪੁਨਹ ਮਹੰਤ ਸੁਬਾਨੀ । ‡ਪਾ:-ਦਿਸੈ-ਬੀ ਹੈ §ਪਾ:-ਸ਼ੁਭ ।

ਸ੍ਰਵਨ[1] ਸੰਤਨ ਕੇ ਬੈਨਾ। ਨਗਰ* ਦਿਸ਼ਾ ਗਮਨੇ ਗੁਨਐਨਾ। ਲੇ ਬਿਪਨੀ[2] ਤੇ ਚੂਨ[3] ਮਹੀਨਾ। ਤਿਹ ਹਿਤ ਪੰਚ ਰਜਤਪਨ[4] ਦੀਨਾ ॥ ੭੫ ॥ ਸੂਖਮ ਚਾਵਰ ਚਾਰੁ ਲੰਮੇਰੇ[5]। ਤਿਹ ਸਮ[6] ਲੇਕਰਿ ਭਾਰ ਬੰਧੇਰੇ। ਲੌਨ ਤ੍ਰੀਨ ਕੋ ਘ੍ਰਿੱਤ ਨਵੀਨਾ। ਸਿਤਾ[7] ਸ੍ਵੇਤ[8] ਤਾਂਕੇ ਸਮ[9] ਲੀਨਾ ॥ ੭੬ ॥ ਦੁਗਧ[10] ਹੇਤ[11] ਖਰਚੇ ਪੁਨ ਤੀਨੋ। ਬਾਕੀ ਭਾਰਬਾਹ[12] ਕੋ ਦੀਨੋ। ਸਭਿਹਿ ਸੌਜ[13] ਪੁਰਿ ਤੇ ਉਚਵਾਈ[14]। ਸੰਤਨ ਢਿਗ[15] ਗਮਨੈ ਜਗਰਾਈ[16] ॥ ੭੭ ॥ ਸਭਿ ਸੰਭਾਰ ਮਹੰਤ ਅਗਾਰੀ। ਧਰਿ ਬੈਸੇ ਸੇਵਕ ਸੁਖਕਾਰੀ[17]। 'ਦੀਜੈ ਆਇਸੁ[18] ਹੋਇ ਰਸੋਈ। ਅਚਹਿ[19] ਸੰਤ ਰੁਚਿ[20] ਕਰਹਿ ਜਿਤੋਈ[21]' ॥ ੭੮ ॥ ਸੋਰਠਾ ॥ ਸੁਨਿ ਮਹੰਤ ਮਤਿਵੰਤਿ ਕਹੀ ਗਿਰਾ ਜਗਕੰਤ ਸੋਂ। 'ਕਰਿ ਅਚਵਹਿੰਗੇ[22] ਸੰਤ ਤੁਮ ਗਮਨਹੁ[23] ਪੁਰਿ ਆਪਨੇ' ॥੭੯॥ ਦੋਹਰਾ ॥ ਤਜਿ ਕਾਨਨ[24] ਕਮਲਾਨਨੇ[25] ਗਵਨੇ ਨਿਜ ਪੁਰਿ ਓਰ। ਕਵਿ ਸੰਤੋਖ ਸਿੰਘ ਬੰਦਨਾ ਧਰ ਪਰ ਜੁਗ ਕਰ ਜੋਰਿ ॥ ੮੦ ॥ ਇਤਿ ਸ੍ਰੀਗੁਰਨਾਨਕ ਪ੍ਰਕਾਸ਼ਗ੍ਰੰਥੇ ਪੂਰਬਾਰਧੇ 'ਤਪਸੀਅਨਪ੍ਰਸੰਗ' ਬਰਨਨੰ ਨਾਮਚਤੁਰਦਸਮੋਧ੍ਯਾਇ।੧੪।

੧੫. [ਗੁਰੂ ਅੰਗਦ ਮੰਗਲ। ਖਰਾ ਸੌਦਾ; ਬਾਬਾ ਕਾਲੂ ਤੇ ਰਾਯ ਬੁਲਾਰ]।

ਦੋਹਰਾ ॥ ਸ੍ਰੀ ਅੰਗਦ ਅਰਬਿੰਦ ਪਦ ਆਨੰਦ ਕੰਦ ਮੁਕੰਦ।
ਧਰਪਰ ਧਰਿ ਸਿਰ ਨਮਹਿ ਕਰਿ ਸ਼ਰਨ ਹਰਨ ਦੁਖ ਦ੍ਵੰਦ ॥੧॥

{ ਅਰਬਿੰਦ=ਕਮਲ। ਪਦ=ਚਰਣ, ਪੈਰ।
ਆਨੰਦ ਕੰਦ=ਆਨੰਦ ਦੇ ਫਲ ਯਾ ਬਦਲ, ਆਨੰਦ ਦਾਤੇ।
ਮੁਕੰਦ=ਮੁਕਤੀ ਦਾਤਾ।
ਦ੍ਵੰਦ=ਦੁਖ, [ਦ੍ਵੰਦ੍ਵ=ਦੁਖ] ਵਡੇ ਦੁਖ, ਉਪੱਦ੍ਰਵ। }

**ਅਰਥ**—ਸ੍ਰੀ ਗੁਰੂ ਅੰਗਦ ਦੇਵ ਜੀ-(ਜਿਨ੍ਹਾਂ ਦੀ) ਸ਼ਰਨ ਵੱਡੇ ਦੁਖਾਂ ਨੂੰ ਦੂਰ ਕਰਨ ਵਾਲੀ ਹੈ (ਅਰ ਜੋ) ਆਨੰਦ ਦੇ ਦਾਤਾ ਤੇ ਮੁਕਤੀ ਦੇ ਦਾਤਾ ਹਨ—ਦੇ ਚਰਨਾਂ ਕਮਲਾਂ ਪਰ ਧਰਤੀ ਉਤੇ ਸਿਰ ਧਰਕੇ ਮੱਥਾ ਟੇਕਦਾ ਹਾਂ।

[1]ਕੰਨੀਂ। [2]ਮੰਡੀ। [3]ਆਟਾ। [4]ਰੁਪੱਯੇ। [5]ਚਾਵਲ ਸੁਹਣੇ ਤੇ ਲੰਮੇ। [6]ਬਰਾਬਰ ਦ ਅਰਥਾਤ ਪੰਜ ਰੁਪੱਯੇ ਦੇ। [7]ਖੰਡ। [8]ਚਿੱਟੀ। [9]ਬਰਾਬਰ ਅਰਥਾਤ ੩) ਦੀ। [10]ਦੁੱਧ। [11]ਵਾਸਤੇ। [12]ਭਾਰ ਚੁੱਕਣ ਵਾਲੇ ਨੂੰ। [13]ਰਸਤ। [14]ਚੁਕਾਕੇ। [15]ਪਾਸ। [16]ਜਗਤ ਦੇ ਰਾਜੇ ਭਾਵ ਗੁਰੂ ਜੀ। [17]ਸੇਵਕਾਂ ਨੂੰ ਸੁਖੀ ਕਰਨ ਵਾਲੇ। [18]ਆਗਯਾ। [19]ਖਾਵਨ। [20]ਭੁਖ। [21]ਜਿੰਨੀ ਕੁ ਹੋਵੇ। [22]ਛਕ ਲੈਣਗੇ। [23]ਜਾਵਹੁ। [24]ਜੰਗਲ ਨੂੰ। [25]ਕਮਲ ਮੁੱਖ ਵਾਲੇ।

*ਨਗਰ ਤੋਂ ਮੁਰਾਦ—ਚੂਹੜਕਾਣਾ ਹੈ ਜੋ ਹੁਣ ਤਕ ਹੈ ਤੇ ਇਸ ਟਿਕਾਣੇ ਯਾਦਗਾਰੀ ਗੁਰਦੁਆਰਾ ਬੀ ਹੈ, ਜਿਸ ਨੂੰ ਖਰਾ ਸੌਦਾ ਤੇ ਸੱਚਾ ਸੌਦਾ ਬੀ ਕਹਿੰਦੇ ਹਨ।

ਸ੍ਰੀ ਬਾਲਾ ਸੰਧੁਰੁ ਵਾਚ ॥ ਚੌਪਈ ॥ ਜਬ ਹਮ ਗਮਨੇ[1] ਤਿਨਕੋ ਤ੍ਯਾਗੀ। ਬੋਲੇ ਸੰਤ ਗਿਰਾ[2] ਅਨੁਰਾਗੀ[3]।'ਆਰਬਲਾ ਲਘੁ ਬਾਲ ਸੁਚਾਲੀ। ਗਿਰਾ ਵਿਰਾਗ ਭਗਤਿ ਭਲ ਸਾਲੀ[4] ॥ ੨ ॥ਤੁਮ ਸੋਂ ਆਨਿ ਕੀਨ ਬਹੁ ਭਾਊ। ਮ੍ਰਿਦੁਲ[5] ਕ੍ਰਿਪਾਲ ਬਿਸਾਲ ਸੁਭਾਊ।ਭੋਜਨ ਸੌਜ ਆਨਿ[6] ਜਬ ਬੈਸੇ। ਚਲਨ ਰਜਾਇ[7] ਦੀਨਿ ਤੁਮ ਕੈਸੇ?' ॥੩॥ ਸੁਨਿ ਮਹੰਤ ਬੋਲ੍ਯੋ ਬਰਬਾਨੀ।"ਇਹ ਕੋ ਪਰਮ-ਪੁਰਖ[8] ਸੁਖਦਾਨੀ। ਕਲਾਵਾਨ ਗ੍ਯਾਨੀ ਗੁਨਖਾਨੀ। ਦੁਰ੍ਯੋ ਰਹੈ[9] ਗਤਿ[10] ਪਰਹਿ ਨ ਜਾਨੀ ॥ ੪ ॥ ਭਯੋ ਅਸਹਿ ਮੁਝ ਤੇਜ ਪ੍ਰਭਾਊ[11]। ਯਾਂਤੇ ਦੀਨੀ ਜਾਨਿ ਰਜਾਊ[12]"। ਅਸ ਕਹਿ ਤਬ ਕੀਨੋ ਪੁਨ ਅਸਨਾ। ਖਾਨ ਲਗੇ ਸ੍ਵਾਦਨ ਲੇ ਰਸਨਾ ॥ ੫ ॥ ਸਿਤਾ[13] ਘ੍ਰਿੱਤ ਮੇਲ੍ਯੋ ਸੰਗ ਪਾਇਸੁ[14]। ਸੰਤ ਛੁਧਾਤੁਰ[15] ਤ੍ਰਿਪਤੇ ਖਾਇਸੁ। ਮਨ ਪ੍ਰਸੀਦ ਹ੍ਵੈ ਬਚਨ ਬਖਾਨੇ। "ਇਹ ਕਰਤਾਰ ਪਨ੍ਯੋ ਹਮ ਜਾਨੈ ॥ ੬॥ ਕਿਧੌਂ ਸਰੀਰ ਧਾਰਿ ਕਰਤਾਰਾ। ਆਨਿ ਲੀਨਿ ਸੁਧਿ, ਦੀਨ ਅਹਾਰਾ। ਸਪਤ ਦਿਵਸ ਕੇ[16] ਛੁਧ[17] ਸੰਤਾਏ। ਅਬ ਭੋਜਨ ਕਰਿ ਹਮ ਤ੍ਰਿਪਤਾਏ[18]" ॥ ੭ ॥ ਇਤ ਸ੍ਰੀ ਨਾਨਕ ਪੁਰਿ ਦਿਸ਼ ਗਵਨੂ[19]। ਅਰਧਪੰਥ[20] ਪਹੁੰਚੇ ਗੁਨਭਵਨੂ[21]। ਸੋਚ ਬਿਮੋਚਨ[22] ਸੋਚਨ ਲਾਗੇ। ਹਟਕਤਿ ਚਿਤ[23], ਪਗ ਪਰਹਿੰ ਨ ਆਗੇ ॥੮॥ ਚਿੰਤਾਤੁਰ ਸੇ ਹ੍ਵੈ ਗੁਨਖਾਨੀ। ਬੋਲੇ ਮੁਝ ਸੋਂ ਅਸ ਬਿਧਿ ਬਾਨੀ।"ਇਹ ਕੀਨੋ ਕ੍ਯਾ ਹਮ ਨੈਂ ਕਾਮਾ।ਉੱਤਰ ਕੋ ਦੈ ਹੈਂ ਚਲਿ ਧਾਮਾ ॥੯॥ ਪਿਤ ਕੋ* ਅਧਿਕ ਕ੍ਰੋਧ ਉਪਜੈ-ਹੈ। ਮੁਝ ਤੁਝ ਸੋਂ ਦੇ ਗਾਰਿ ਲਰੈ ਹੈ"। ਮੈਂ ਭਾਖ੍ਯੋ 'ਕਛੁ ਦੋਸ਼ ਨ ਮੇਰੋ।ਤੁਮ ਕੋ ਬਰਜ[24] ਰਹ੍ਯੋ ਬਹੁਤੇਰੋ ॥੧੦॥ ਆਪ ਜਾਨਿਕੈ ਕੀਨ ਕੁਕਾਜੂ। ਚਿਤ ਕਿਉਂ ਚਿੰਤ ਧਰੀ ਤੁਮ ਆਜੂ। ਅਬ ਜਿਮ ਹੋਇ ਸਹਹੁ ਸੋ ਰੀਤੀ। ਸੂਧੀ[25] ਹੁਇ ਅਥਵਾ ਬਿੱਪ੍ਰੀਤੀ[26] ॥ ੧੧ ॥ ਮੁਝ ਕੋ ਚਿੰਤ ਨ ਏਕ ਬਿਆਪੇ। ਧਨ ਤੁਮਰਾ ਖਰਚ੍ਯੋ ਤੁਮ ਆਪੇ। ਬਹੁਰ ਨ ਮੈਂ ਤੁਮ ਤੇ ਕਛੁ ਸ੍ਯਾਨਾ। ਸਭਿ

[1]ਚਲੇ। [2]ਬਾਣੀ। [3]ਪ੍ਰੇਮ ਭਰੀ। [4]ਉਸ ਦੀ ਭਲੀ ਬਾਣੀ ਭਗਤੀ ਤੇ ਵੈਰਾਗ ਦਾ ਘਰ ਸੀ। [5]ਕੋਮਲ। [6]ਰਸਤ ਲਿਆਕੇ। [7]ਜਾਣ ਦੀ ਆਗਯਾ। [8](ਭਾਵ ਗੁਰੂ ਨਾਨਕ) ਕੋਈ ਪਰਮ ਪੁਰਖ ਹੈ। [9]ਛਿਪਿਆ ਰਹਿੰਦਾ ਹੈ। [10]ਅਸਲੀ ਹਾਲਤ। [11]ਇਸ ਦੇ (ਭਾਵ ਗੁਰੂ ਨਾਨਕ) ਦੇ ਤੇਜ ਦਾ ਪ੍ਰਤਾਪ ਮੈਥੋਂ ਝੱਲਿਆ ਨਹੀਂ ਗਿਆ। [12]ਆਗਯਾ। [13]ਖੰਡ। [14]ਖੀਰ ਦੇ। [15]ਭੁੱਖੇ। [16]ਸਤਾਂ ਦਿਨਾਂ ਦੇ। [17]ਭੁੱਖ ਦੇ। [18]ਰੱਜ ਗਏ ਹਾਂ। [19]ਜਾ ਰਹੇ ਹਨ। [20]ਅੱਧੇ ਰਾਹ। [21]ਗੁਣਾਂ ਦੇ ਘਰ। [22]ਸੋਚਾਂ ਦੂਰ ਕਰਨਹਾਰੇ (ਗੁਰੂ ਜੀ)। [23]ਦਿਲ ਰੁਕਦਾ ਹੈ। [24]ਹਟਕ। [25]ਸਿੱਧੀ। [26]ਅਪੁੱਠੀ। *ਪਾਠਾਂ-ਸੋ

ਜਾਨਹਿੰਗੇ ਬੈਸ ਸਮਾਨਾ[੧] ॥੧੨॥ ਪੁਨ ਮੈਂ ਹੌਂ ਆਇਸੁ ਅਨੁਸਾਰੀ। ਤਵ ਪਿਤ ਭੇਜਯੋ ਦਾਸ ਵਿਚਾਰੀ। ਯਾਂਤੇ ਦੋਸ਼ ਨ ਮਮ ਪਰ ਠਾਨਹਿ ॥ ਕਰਮ ਸ਼ੁਭਾਸ਼ੁਭ ਤੁਮਰੋ ਜਾਨਹਿ'॥੧੩॥ਗਾਟੀ ਗਿਨਤਿ ਬੋਲਤਿ ਬਚਦੋਊ॥ਨਿਯ-ਰਾਨੀ[੨] ਤਲਵੰਡੀ ਸੋਊ। ਹੌਂ ਤੌ ਚਲਿ ਆਯੋ ਨਿਜ ਸਦਨਾ। ਪੁਰਿ ਨ ਪ੍ਰਵੇਸ਼ੇ[੩] ਪੰਕਜ ਬਦਨਾ ॥ ੧੪ ॥ ਏਕ ਤਾਲ ਜਲਹੀਨ ਜੁ ਦੂਰੀ। ਤਹਿਂ ਬੈਸੇ ਬੈਸਕ ਜਿਨ ਰੂਰੀ। ਸੁਨਯੋ ਜਬਹਿ ਆਯੋ ਘਰਿ ਬਾਲਾ। ਭਯੋ ਹਉਲ ਕਾਲੂ ਤਤਕਾਲਾ॥੧੫॥ਦਾਸ ਪਠਾਇ ਮੁਝਹਿ ਬੁਲਵਾਯਾ॥ਕ੍ਰੂਰ ਬਿਲੋਕਤਿ[੪] ਬਚਨ ਅਲਾਯਾ। 'ਕਹਾਂ ਕਾਰਖਿਕ, ਨਾਨਕ ਕਹਿੰਵਾ ?'। ਤਜਯੋ ਸੰਗ ਕਿਉਂ ਪਾਛੇ ਰਹਿਵਾ ? ॥੧੬॥ ਬਨਜਯੋ ਬਨਜ ਕਿਧੌਂ ਤੁਮ ਨਾਹੀਂ?॥ਬਿਨ ਵਿਧ ਸੁਧ ਗਾ[੫] ਨਿਜ ਘਰ ਮਾਂਹੀ। ਕਿਹ ਨਗਰੀ ਮਹਿਂ ਤਿਹਕੋ ਛੋਰਾ ? ਰੂਠ ਰਹਯੋ ਕਿਉਂ ਤੈਂ ਨ ਬਹੋਰਾ[੬]?*'॥੧੭॥ ਅਸ ਬਚ ਸੁਨਿ ਕੈ† ਗਿਰਾ ਉਬਾਚੀ‡। ਜਸ ਬਿਧਿ ਬਿਤੀ ਬਤਾਈ ਸਾਚੀ§। 'ਇਕ ਕਾਨਨ[੭] ਮੈਂ ਹੁਤੇ ਫਕੀਰਾ। ਚਲੇ ਜਾਤਿ ਬੈਸੇ ਤਿਨ ਤੀਰਾ[੮] ॥ ੧੮ ॥ ਕਛੁਕ ਪਰਸ-ਪਰ ਬੋਲਨ ਕੀਨਾ। ਭੋਜਨ ਹਿਤ ਤਿਨ ਕੋ ਧਨ ਦੀਨਾ। ਕਹਿਨ ਲਗੇ ਪਿਤ ਆਇਸੁ ਜੈਸੀ। ਭਲੇ ਬਨਜ ਕੀ ਕੀਨੀ ਤੈਸੀ ॥ ੧੯ ॥ ਦੇ ਕਰਿ ਦਰਬ ਘਰਨ ਮੁਰਿ ਆਏ। ਨਗਰ ਵਹਿਰ ਬੈਸੇ ਕਿਸਬਾਏ। ਕ੍ਰੋਧ ਕਰਨ ਤੁਮ ਤੇ ਡਰ ਧਰਿਕੈ।ਸਦਨ ਨ ਆਏ ਇਹੈ ਬਿਚਰਿਕੈ[੯]॥੨੦॥ਅਸ ਸੁਨਿ ਕਾਲੂ ਕ੍ਰੋਧ ਨ ਥੋਰਾ। ਪਰਸਤਿ ਘ੍ਰਿਤ, ਜਯੋਂ ਪਾਵਕ[੧੦] ਜੋਰਾ॥ਕਹੈ ਕਿ'ਮੁਝ ਕੋ ਦੇਹੁ ਬਤਾਈ।ਚਲਹੁ ਸੰਗ ਬੈਸਯੋ ਜਿਹ ਥਾਂਈ' ॥੨੧॥ ਮੁਖ ਤੇ ਬੋਲਤਿ ਗਿਰਾ ਕਠੋਰਾ। ਲੇ ਮੁਝ ਸੰਗ ਚਲਯੋ ਤਿਨ ਓਰਾ। ਸੁਨੀ ਮਾਤ ਸਭਿ ਧਨ ਕੀ ਗਾਥਾ[੧੧]। ਖੋਜਨਗਾ[੧੨] ਕਾਲੂ ਰਿਸਿ ਸਾਥਾ[੧੩] ॥੨੨॥ ਤੁਰਤ[੧੪] ਤਬਹਿ ਤਨਿਯਾ[੧੫] ਕੋ ਭੇਜਾ॥ਪਤਿ[੧੬] ਰਿਸ ਤੇ ਉਠਿ ਧਰਕ ਕਰੇਜਾ[੧੭]।ਬਹੁਰੋ ਦਾਸੀ ਦਾਸ ਪਠਾਏ। ਹਿਤ ਬਿਲੋਕਨੇ ਲੋਕ ਸਿਧਾਏ॥੨੩॥ ਬਹਿਰ ਜਾਇ ਪਿਖਿ

---

[੧]ਉਮਰ ਇਕੋ ਜੇਹੀ ਹੈ। [੨]ਨੇੜੇ ਆ ਗਈ। [੩]ਨੱਗਰ ਵਿਚ ਨਾ ਵੜੇ। [੪]ਕ੍ਰਾਵੜ ਨਾਲ ਵੇਖਕੇ। [੫]ਚਲਾ ਗਿਓਂ। [੬](ਜੇ) ਰੁੱਸ ਰਿਹਾ ਸੀ ਤਾਂ ਤੂੰ ਕਿਉਂ ਨਹੀਂ ਮੋੜ ਆਂਦਾ। [੭]ਜੰਗਲ। [੮]ਬੈਠ ਗਏ ਉਨ੍ਹਾਂ ਪਾਸ। [੯]ਵਿਚਾਰਕੇ। [੧੦]ਘਿਉ ਨੂੰ ਛੋਹਕੇ ਜਿਵੇਂ ਅੱਗ। [੧੧]ਕਥਾ। [੧੨]ਢੂੰਡਣ ਗਿਆ। [੧੩]ਗੁੱਸੇ ਨਾਲ। [੧੪]ਛੇਤੀ। [੧੫]ਪੁੱਤ੍ਰੀ (ਬੀਬੀ ਨਾਨਕੀ) ਨੂੰ। [੧੬]ਪਤੀ ਦੇ। [੧੭]ਕੰਬਣ ਲੱਗਾ ਕਾਲਜਾ।

*ਪਾਠਾਂਤ੍ਰ–ਰੂਠ ਹਟਯੋ ਕੈ ਤਿਹਨਿ ਬਹੋਰਾ=ਤੂੰ ਰੁੱਸਕੇ ਮੁੜਿਆ ਹੈਂ ਕਿ ਉਸ ਨੇ ਮੋੜਿਆ ਹੈ? †ਪਾ:–ਮੈ। ‡ਪਾ:–ਉਚਾਰੀ। §ਪਾ:–ਸਾਰੀ।

ਜਲ ਬਿਨ ਤਾਲਾ। ਬੈਸੇ ਨੀਵ ਸਥਾਨ ਕ੍ਰਿਪਾਲਾ। ਅਵਿਲੋਕ੍ਯੋ ਕਾਲੂ[1] ਜਿਹ ਕਾਲਾ[2]। ਬੋਲਤਿ ਭਾ ਦੁਰਬਚਨ ਬਿਸਾਲਾ॥੨੪॥ਗਹਿਕਰ ਬੂਝਤਿ[3] ਰਿਸ ਕਰਿ ਭਾਰੀ। 'ਕਹਾਂ ਕਾਰਖ੍ਯਿਕ[4]? ਸਦਨ ਉਜਾਰੀ[5]! ਕਹਾਂ ਬਨਜ ਜੋ ਤੈਂ ਕਰਿ ਲ੍ਯਾਯੋ ?। ਘਰ ਜਨਮ੍ਯੋ ਮਮ ਨਾਮ ਗਵਾਯੋ' ॥੨੫॥ ਸੁਨਿ ਕਮਲਾਨਨ ਤੂਸ਼ਨ ਠਾਨੀ[6]। ਪਿਤ ਬੁਲਾਇ ਨਹਿਂ ਬੋਲਤਿ ਬਾਨੀ। ਯਾਂਤੇ ਅਧਿਕ ਕ੍ਰੋਧ ਕਰਿ ਕਾਲੂ ॥ ਕਰੀ ਤਾੜਨਾ ਤ੍ਰਾਸ ਬਿਸਾਲੂ ॥ ੨੬ ॥ ਦਹਿਨ ਹਾਥ ਤੇ ਬਾਮ ਕਪੋਲਾ[7]। ਹਨੇ ਤਮਾਚੇ ਬਲ ਸੋਂ ਤੋਲਾ। ਬਾਮ ਹਾਥ ਤੇ ਦਹਿਨ ਗੰਡਸਥਲ[8]। ਹਨੇ ਚਪੇਟਨ ਰਿਸ ਕਰਿ ਨਿਜ ਬਲ॥੨੭॥ਸ੍ਰੀ ਨਾਨਕ ਕੇ ਨੈਨਨ ਨੀਰਾ[9]। ਨਿਕਸ ਚਲ੍ਯੋ ਜਿਉਂ ਮਾਨੀ ਪੀਰਾ[10]। ਮਨਹੁ ਮੀਨ[11] ਦੋ ਪੀਕਰਿ ਪਾਨੀ। ਬਮਨਤਿ ਸੋ ਅਸ ਪਰਿਹੀ ਜਾਨੀ[12] ॥ ੨੮ ॥ ਭਰੇ ਕਮਲ ਦਲ ਜਲ ਜਿਉਂ ਸੋਭਾ। ਬੁੰਦਨ[13] ਪਰ ਮੁਕਤਾ ਛਬਿ ਲੋਭਾ[14]। ਸੋਹਤ ਪਰਿ ਗਏ ਨੀਲ ਕਪੋਲਾ[15]। ਜਿਉਂ ਉਤਪਲ ਪਰ[16] ਅਲਿਨ ਅਡੋਲਾ[17] ॥੨੯॥ ਕਿਧੋਂ ਹੁਤੋ ਅਕਲੰਕ ਮਯੰਕਾ[18]। ਮ੍ਰਿਗਛਾਯਾ ਤੇ ਭਯੋ ਸੁਅੰਕਾ[19]। ਪਹੁੰਚੀ ਨਿਕਟ[20] ਨਾਨਕੀ ਤੂਰਨ। ਪਿਤ ਕਰ ਗਹ੍ਯੋ[21], ਜੁ ਰਿਸ ਮੈਂ ਪੂਰਨ ॥ ੩੦ ॥ ਬਹੁਰ ਬਿਲੋਕਨ[22] ਲੋਕ ਜਿ ਆਏ। ਬਰਜ੍ਯੋ[23] ਬਹੁਤਿ ਭਾਂਤਿ ਸਮਝਾਏ। ਸੁਖਸਾਗਰ ਕੋ ਲੇ ਨਿਜ ਸੰਗਾ। ਨਰ ਪੌਂਛਤਿ[24] ਮੁਖ ਪ੍ਰੇਮ ਉਮੰਗਾ॥੩੧॥ਮ੍ਰਿਦੁਲ ਗਿਰਾ ਕਹਿ ਦੇਤਿ ਦਿਲਾਸਾ। ਮੰਦਮੰਦ ਗਮਨੇ ਪੁਰਿ ਆਸਾ[25]। ਮਾਤ ਬਿਲੋਕਤਿ ਲੋਚਨ ਲਾਈ।ਪੂਰਨ ਪ੍ਰੇਮ ਵਹਿਰ ਪੁਰਿ ਆਈ ॥ ੩੨ ॥ ਸਜਲ ਬਿਲੋਚਨ[26] ਸੁਤਹਿ[27] ਬਿਲੋਕੀ। ਭਈ ਪ੍ਰੇਮ ਕੀ ਉਮਗ ਅਰੋਕੀ[28]। ਕੰਠ ਲਗਾਇ ਨੈਨ ਭਰਿ ਆਏ। ਅੱਸੂ ਸੰਗ[29]

---

[1]ਵੇਖਿਆ ਬਾਬੇਕਾਲੂਨੇ। [2]ਜਿਸ ਵੇਲੇ। [3]ਪੁਛਿਆ। [4]ਰੁਪਯੇਕਿਥੇਹਨ। [5]ਘਰਉਜਾੜੂ !। [6]ਚੁੱਪ ਕਰੀਰਖੀ। [7]ਖੱਬੀ ਗੱਲ੍ਹ ਤੇ। [8]ਗੱਲ੍ਹ ਤੇ (ਪੁੜ ਪੁੜੀ ਕੋਲ)। [9]ਅੱਖਾਂ ਵਿਚੋਂ ਪਾਣੀ। [10]ਮਾਨੋਂ ਪ੍ਰਤੀਤ ਕੀਤੀ ਹੈ ਪੀੜ। [11]ਮੱਛ। [12]ਉਲਟ ਰਹੇ ਹਨ (ਪਾਣੀ) ਐਉਂ ਜਾਣਿਆ ਪੈਂਦਾ ਹੈ। [13](ਅੱਖਾਂ ਦੇ ਜਲ ਦੀਆਂ) ਬੂੰਦਾਂ (ਦੀ ਸ਼ੋਭਾ ਇਉਂ ਹੈ ਕਿ)। [14]ਉਨ੍ਹਾਂ ਪਰ ਮੋਤੀਆਂ ਦੀ ਛਬੀ ਲੁਭਾਇਮਾਨ ਹੋ ਰਹੀ ਹੈ। [15]ਗਲ੍ਹਾਂ ਪਰ ਨੀਲ ਪਏ ਐਉਂ ਸੋਂਹਦੇ ਹਨ। [16]ਕਵਲਾਂ ਉਤੇ। [17]ਭੌਰੇ ਟਿਕ ਰਹੇ ਹਨ। [18]ਕਲੰਕ ਰਹਿਤ ਚੰਦ੍ਰਮਾਂ। [19]ਮ੍ਰਿਗ ਦੀ ਛਾਯਾ ਦਾ ਵਿਚ ਨਿਸ਼ਾਨ ਪੈ ਗਿਆ ਹੈ। [20]ਪਾਸ। [21]ਪਿਤਾਦਾਹੱਥ ਫੜ ਲਿਆ। [22]ਵੇਖਣ ਲਈ। [23]ਹਟਕਿਆ। [24]ਪੂੰਝਦੇ ਹੋਏ। [25]ਨੱਗਰ ਵਲ। [26]ਹੰਝੂ ਭਰੀਆਂ ਅੱਖਾਂ। [27]ਪੁੱਤਰ ਨੂੰ। [28]ਨਾ ਰੁਕਣ ਵਾਲਾ ਉਛਾਲ। [29]ਹੰਝੂਆਂ ਨਾਲ।

ਸੁਤਅੰਗ[1]ਭਿਗਾਏ॥੩੩॥ ਆਨਿ ਸਦਨ ਮਹਿਂ ਬਦਨ ਨਿਹਾਰੀ। ਪੌਂਛਤਿ ਚਾਰੁ ਬਿਲੋਚਨ ਬਾਰੀ[2]। 'ਸੁਤ ਨ ਕਰਹੁ ਕਾਰਜ ਅਬ ਕੋਊ। ਬਿਚਰਹੁ[3] ਪੁਰਿ ਮਹਿਂ ਸ੍ਵੇਛਾ[4] ਹੋਊ॥੩੪॥ਜੇ ਨ ਕਰਹੁਗੇ ਕੋ ਬਿਵਹਾਰਾ। ਨਹਿਂ ਬਿਗਰੈ ਕਛੁ, ਹੋਇ ਨ ਰਾਰਾ[5]। ਸਦਨ ਦੀਨ ਸੁਖ ਸਰਬ ਬਿਧਾਤਾ। ਬੈਠੇ ਸਦਾ ਰਹਹੁ ਰੰਗਿਰਾਤਾ'॥ ੩੫ ॥ ਕੌਤਿਕ ਮਾਨਵ ਦੇਖਨ ਹਾਰੇ। ਜਸਪਦ[6]ਗਏ ਰਾਇ ਕੇ ਦ੍ਵਾਰੇ। ਜਹਿਂ ਬੈਸਯੋ ਨਿਜ ਸਭਾ ਲਗਾਈ। ਤਹਾਂ ਜਾਇ ਸਭਿ ਬਾਤ ਸੁਨਾਈ ॥ ੩੬ ॥ 'ਬੀਸ ਰਜਤਪਣ[7] ਕਾਲੂ ਨੰਦਨ। ਦੀਨੇ ਸੰਤਨ ਕੋ ਕਰਿ ਬੰਦਨ। ਦਯਾ ਯੁਕਤਿ[8] ਜਿਹ* ਮ੍ਰਿਦੁਲ[9] ਸੁਭਾਊ। ਨਗਨ[10] ਛੁਧਾਤੁਰ[11] ਪਿਖਿ ਨ ਸਕਾਊ[12] ॥ ੩੭ ॥ ਕਾਲੂ ਹਨੇ ਚਪੇਟਨ ਜੋਰਾ[13]। ਅਤਿ ਤ੍ਰਾਸਤਿ[14] ਜਿਹ ਤਰਸ ਨ ਥੋਰਾ'। ਸੁਨਤਿ ਕਾਨ ਇਵ ਰਾਇ ਬੁਲਾਰਾ। ਸ੍ਰੀ ਨਾਨਕ ਜਿਂਹ ਕੋ ਬਹੁ ਪਯਾਰਾ ॥੩੮॥ ਪ੍ਰੀਤਿ ਸੰਗ ਹਿਰਦਾ ਪਰਿਪੂਰਨ। ਦਾਸ ਬੁਲਾਇ ਪਠਾਯੋ ਤੂਰਨ। 'ਕਮਲ ਨੈਨ ਆਨਹੁ ਮੁਝ ਐਨਾ[15]। ਕਾਲੂ ਸਹਿਤ ਜਿਸੇ ਹਰਿ ਭੈ ਨਾ[16]' ॥ ੩੯ ॥ ਅਸ ਕਹਿ ਕ੍ਰੋਧ ਅਧਿਕ ਮਨ ਛਾਵਾ। ਫਰਕਤਿ ਅਧਰ[17] ਰਿਦੈ ਦੁਖ ਪਾਵਾ। ਸੀਤਲ[18]ਸ੍ਵਾਸ ਲੇਤਿ ਬਹੁ ਬਾਰੀ।–ਮਮ ਪੁਰਿ ਹੋਤਿ ਅਵੱਗਯਾ ਭਾਰੀ॥੪੦॥ ਕਲਾਵਾਨ, ਕਲਹੀਨ[19] ਕ੍ਰਿਪਾਲਾ। ਹ੍ਵੈ ਤਾਂਕੋ ਤ੍ਰਿਸਕਾਰ[20] ਬਿਸਾਲਾ। ਲਾਗਹਿ ਮੁਝ ਸਰੀਰ ਸਭਿ ਦੋਸੂ–।ਅਸ ਬਿਸੂਰ[21]ਉਰ[22]ਸਰਸਤਿ ਰੋਸੂ[23]॥੪੧॥ਸੁਖ ਸਾਗਰ ਕੋ ਲੇ ਕਰਿ ਦਾਸਾ।ਪਹੁੰਚਯੋ ਤਬ ਬੁਲਾਰ ਕੇ ਪਾਸਾ।ਪ੍ਰੇਮ ਰੂਪ ਪੂਰਨ ਉਰ ਬਾਰਾ[24]। ਲੋਚਨਦਵਰ ਜਨੁ[25] ਛੁਟਯੋ ਫੁਹਾਰਾ ॥੪੨॥ ਭੁਏ ਜਲਜ[26] ਤੇ ਜਲਦ[27] ਸਜਲ[28]ਸੋ। ਨਿਜ ਧਾਰਾ ਗੇਰਤਿ ਤਲ ਥਲ ਸੋਂ[29]। ਤੂਰਨ[30] ਤਜਿਕਰਿ ਉਠਯੋ ਪ੍ਰਯੰਕਾ[31]। ਕਰਿ ਸਤਿਕਾਰ[32] ਲੀਨ ਭਰਿ

---

[1]ਪੁੱਤਰ ਦੇ ਅੰਗ। [2]ਅੱਖਾਂ ਤੋਂ ਜਲ। [3]ਫਿਰਹੁ। [4]ਆਪਣੀ ਇੱਛਾ ਅਨੁਸਾਰ। [5]ਝਗੜਾ। [6]ਛੇਤੀ। [7]ਵੀਹ ਰੁਪੱਯੇ। [8]ਦਇਆ ਵਾਲਾ। [9]ਕੋਮਲ। [10]ਨੰਗਾ। [11]ਭੁੱਖਾ। [12]ਵੇਖ ਨਹੀਂ ਸਕਦੇ। [13]ਧੱਪੇ ਜ਼ੋਰ ਨਾਲ ਮਾਰੇ। [14]ਬਹੁਤ ਡਰਾਇਆ। [15]ਮੇਰੇ ਘਰ। [16]ਜਿਸਨੂੰ ਰੱਬ ਦਾ ਖੌਫ ਨਹੀਂ। [17]ਹੋਠ। [18]ਠੰਢੇ। [19]ਕਲਪਨਾਂ ਰਹਿਤ। [20]ਨਿਰਾਦਰ। [21]ਝੂਰਦਿਆਂ। [22]ਰਿਦੇ ਵਿਚ। [23]ਵੱਧ ਰਿਹਾ ਹੈ ਗੁੱਸਾ। [24]ਜਲ। [25]ਅੱਖਾਂ ਰਾਹੀਂ ਮਾਨੋਂ। [26]ਕਮਲ (ਨੇਤਰ)। [27]ਬਦਲ। [28]ਸਮੇਤ ਜਲ ਦੇ। [29](ਉਹ ਬਦਲ) ਡੇਗਦੇ ਹਨ ਅਪਣੀ ਧਾਰਾਂ ਹੇਠਾਂ ਜ਼ਮੀਨ ਪਰ। [30]ਛੇਤੀ। [31]ਪਲੰਘ। [32]ਆਦਰ ਕਰਕੇ। *ਪਾਃ–ਜਿਨ।

ਔਕਾ[1] ॥ ੪੩ ॥ ਗਦਗਦ ਗਿਰਾ ਅੱਸ੍ਰੂ[2] ਬਹਿ ਬਾਰੀ। ਅੰਗ ਭਿਗੋਇ
ਕਰੁਨਾ ਧਾਰੀ। ਬੋਲਨ ਚਹਿਤਿ ਨ ਆਵੈਤਿ ਬਾਨੀ। ਮਹਾਂ ਮੋਹ ਮੈਂ ਮਤਿ
ਲਪਟਾਨੀ॥੪੪॥ਨਿਕਟ ਜਿ ਨਰ ਕਰੁਨਾ ਮਨ ਠਾਨਹਿਂ।ਕਾਲੂ ਕੋ ਕੁਸ਼ੀਲ[3]
ਪਹਿਚਾਨਹਿਂ।ਰਾਇ ਸੁਨਾਇ ਬਚਨ ਕਹਿ ਨਿੰਦਹਿਂ।-ਕ੍ਰੂਰ ਕਰਮ[4] ਕੀਨੋ-
ਮਨ ਬਿੰਦਹਿਂ[5]* ॥ ੪੫ ॥ ਨੀਲ ਕਪੋਲ ਬਿਲੋਕਤਿ ਲੋਚਨ[6]। ਮ੍ਰਿਦੁਲ[7]
ਲਖਹਿ[8] ਕਰ ਅੱਸ੍ਰੂ ਮੋਚਨ[9]। ਧਰਿ ਧੀਰਜ ਉਰ ਰਾਇ ਬੁਲਾਰੂ। ਪਰਖ
ਸਮਰਖਹਿ ਕੀਨਿ ਉਚਾਰੂ[10] ॥੪੬॥'ਕਾਲੂ ਕਲਹੀ[11] ਕ੍ਰੂਰ[12] ਕਠੋਰਾ।
ਏਕ ਨ ਮਾਨਯੋ ਤੈਂ ਬਚ ਮੋਰਾ। ਕਰੁਨਾਹੀਨ, ਕੁਸ਼ੀਲ, ਕੁਢਾਲੀ[13]।
ਸੁਧ ਪਰਲੋਕ ਰਿਦਾ ਤਵ[14] ਖਾਲੀ ॥ ੪੭ ॥ ਦਿਨਪ੍ਰਤਿ[15] ਬ੍ਰਿਧਤਿ[16]
ਮਨ ਧਨ ਲੋਭਾ। ਸੁਤ ਸੁਸ਼ੀਲ ਕੀ ਲਖਤਿ ਨ ਸ਼ੋਭਾ। ਸੁਖ ਇਸ ਲੋਕਹਿ
ਦੀਨ ਬਿਸਾਰੀ। ਜਿਨ ਪ੍ਰਲੋਕ ਪਰ ਡੀਠ[17] ਸੁਧਾਰੀ ॥੪੮॥ ਅਸ ਸੁਤ
ਉਚਿਤ[18] ਨ ਤਵ ਘਰ ਮਾਂਹੀ। ਛੱਤ੍ਰੀ ਬਰਨ ਕਰਮ ਤਸ[19] ਨਾਂਹੀ।
ਕਲਪ ਬ੍ਰਿੱਛ ਜਿਉਂ ਨਿਪਜਹਿ ਮਾਰੂ[20]। ਜਿਉਂ ਸੰਬਕ[21] ਤੇ ਮੁਕਤਾ[22]
ਚਾਰੂ ॥ ੪੯ ॥ ਤਿਉਂ ਅਜੋਗ ਬਿਧਿ ਮੈਂ ਲਖਿ ਲੀਨੀ। ਈਸ਼੍ਵਰ ਕੀ ਗਤਿ
ਪਰਹਿ ਨ ਚੀਨੀ[23]। ਲੱਜਤਿ[24] ਕਾਲੂ ਸਭਾ ਮਝਾਰਾ[25]। ਪੁਨ ਬੁਲਾਰ
ਸੋਂ ਬਚਨ ਉਚਾਰਾ ॥ ੫੦ ॥ 'ਮੁਝ ਸੋਂ ਕਰਤਿ ਅਧਿਕ ਤੁਮ ਰੋਸੂ। ਰਿਦੈ
ਬਿਚਾਰੋ ਕਿਹ ਕੋ ਦੋਸ਼ੂ। ਬਨਜ ਹੇਤ ਘਰ ਤੇ ਦਿਯ[26] ਦਰਬਾ। ਜਾਇ
ਫ਼ਕੀਰਨ ਅਰਪਯੋ[27] † ਸਰਬਾ ॥ ੫੧ ॥ ਵਹਿਰ ਨਗਰ ਤੇ ਬੈਸਯੋ
ਦੁਰਿਕੈ[28]। ਉਤਰ ਨ ਦੀਨੋ ਕੋ ਘਰ ਮੁਰਿਕੈ। ਬਾਲੇ ਕਹੀ ਹਕੀਕਤ ਸਾਰੀ।
ਤਹਿਂ ਬੈਸਯੋ ਸਰ ਜਹਿਂ ਬਿਨ ਬਾਰੀ[29] ॥ ੫੨ ॥ ਜਬ ਕੋ ਜਨਮਯੋ ਸੁਰਤ

---

[1]ਜੱਫੀ ਪਾ ਲਈ। [2]ਹੰਝੂ। [3]ਕਰੜੇ ਸੁਭਾ ਵਾਲਾ। [4]ਮਾੜਾ ਕੰਮ। [5](ਸਾਰੇ) ਸਮਝਦੇ ਹਨ। [6]ਗੱਲ੍ਹਾਂ ਤੇ ਪਏ ਨੀਲ ਅੱਖੀਂ ਵੇਖ ਕੇ। [7]ਕੂਲੇ। [8]ਸਮਝਕੇ। [9]ਹੰਝੂ ਕੇਰਦਾ ਹੈ। [10]ਕਠੋਰ ਬਚਨ ਗੁੱਸੇ ਨਾਲ ਆਖੇ। [11]ਲੜਾਕਾ। [12]ਨਿਰਦਈ। [13]ਮਾੜੇ ਢੰਗ ਵਾਲਾ। [14]ਪਰਲੋਕ ਦੀ ਖ਼ਬਰ ਤੋਂ ਤੇਰਾ ਰਿਦਾ। [15]ਹਰ ਰੋਜ। [16]ਵੱਧਦਾ ਹੈ। [17]ਨਜ਼ਰ। [18]ਲਾਇਕ। [19]ਵੈਸੇ। [20]ਪੈਦਾ ਹੋਵੇ ਰੇਤ ਥਲੇ ਵਿਚ। [21]ਫਲੀ। [ਸੰਸ:, ਸਿੰਬਾ, ਸਿੰਬਿਕਾ=ਦਾਲ ਮਟਰ ਆਦਿ ਦੀ ਫਲੀ, ਮੂੰਗ ਫਲੀ]। (ਅ) ਏਥੇ ਸੰਬਕਾ ਦਾ ਅਰਥ—ਸਿੱਪੀ—ਕਰਨਾ ਪਿਛਲੀ ਤੁਕ ਤੇ ਅੱਗੇ ਪਏ ਪਦ—ਅਜੋਗ ਬਿਧਿ—ਨਾਲ ਢਬਦਾ ਨਹੀਂ। [22]ਮੋਤੀ। [23]ਜਾਣੀ ਨਹੀਂ ਜਾਂਦੀ। [24]ਸ਼ਰਮਿੰਦਾ। [25]ਵਿੱਚ। [26]ਦਿੱਤਾ। [27]ਦੇ ਦਿੱਤਾ। [28]ਛੁਪਕੇ। [29]ਤਾਲਾਬ ਵਿਚ, ਜੋ ਹੈ ਬਿਨ ਪਾਣੀ ਤੋਂ।

*ਪਾ:—ਮਤਿ ਮੰਦਹਿ।

†ਪਾਠਾਂਤ੍ਰ—ਅਰਚਯੋ।

ਸੰਭਾਰਾ[1]। ਕਈ ਬਾਰ ਇਉਂ ਸਦਨ ਉਜਾਰਾ'। ਸੁਨਿ ਬੁਲਾਰ ਪੁਨ ਗਿਰਾ ਬਖਾਨੀ[2]। 'ਤਵ ਉਰ ਪਾਹਨ[3] ਨਿੰਦਾ ਠਾਨੀ ॥ ੫੩ ॥ ਪੁੱਤ੍ਰ ਨੇਹ[4], ਨਹਿਂ ਭੈ ਜਗਤੇਸ਼ਾ[5]। ਪਰਮਾਰਥ ਕੀ ਸੁਮਤਿ[6] ਨ ਲੇਸ਼ਾ[7]। ਲੋਭ ਲਹਿਰ ਉਰ ਸ਼ਰਧਾ ਖਾਲੀ। ਅਜ਼ਮਤ[8] ਸਮਝਤਿ ਚਿਤ ਨ ਬਿਸਾਲੀ[9]* ॥ ੫੪॥ ਬਰ[9] ਪਾਰਸ ਘਰ ਪਰਹਰਿ ਉਰ ਤੇ[10]। ਚਾਹਤਿ ਫਿਰਤਿ ਸੁ ਕੌਡੀ ਪਰ ਤੇ[11]। ਜਿਉਂ ਅਜਾਨ ਕੋ ਪ੍ਰਾਪਤਿ ਹੀਰਾ। ਕਿਉਂ ਸੁਖ ਪਾਵਹਿ ਰੰਕ[12] ਅਧੀਰਾ ॥ ੫੫ ॥ ਸ਼੍ਰੀ ਨਾਨਕ ਤਨ ਧਰਿ ਘਰ ਹਿੰਦੂ। ਤੁਰਕ ਜਨਮ ਅਪਨੋ ਮਨ ਬਿੰਦੂ[13]। ਅਸਮੰਜਸ ਹ੍ਵੈ ਹੈ ਨਿਜ ਸਦਮਾ। ਰਾਖੋਂ ਜੇ ਮੁਕੰਦ ਪਦ ਪਦਮਾ[14] ॥੫੬॥ ਧਨ ਤ੍ਰਿਸ਼ਨਾ ਕਾਲੂ ਉਰ ਤੇਰੇ। ਇਨ ਕੋ ਖਰਚ ਲੇਹੁ ਘਰ ਮੇਰੇ'। ਅਸ ਕਹਿ ਦਾਸ ਪਠਾ ਤਤਕਾਲਾ। ਜਹਿਂ ਰਾਨੀ ਖੋਖਰ[15] ਮਧਸਾਲਾ[16] ॥੫੭॥ ਬੀਸ ਰਜਤਪਣ ਆਨ ਸੁ ਦੀਨੇ। ਲੀਨਿ ਨ੍ਰਿਪਤ ਨਿਜ ਪਾਨ[17] ਪ੍ਰਬੀਨੇ[18]। ਜਬਹਿ[19] ਦੇਨ ਲਾਗਯੋ ਕਰ[20] ਕਾਲੂ। ਹ੍ਵੈ ਕੈ ਬੋਲਯੋ ਲਜਤਿ[21] ਬਿਸਾਲੂ॥੫੮॥ 'ਨਹੀਂ ਬਿਸੂਰਤਿ[22] ਮੈਂ ਇਹ ਦਰਬਾ। ਕਰਤਾ ਸਦਾ ਕੁ-ਕਾਰਜ[23] ਸਰਬਾ॥ ਮੁਝ ਪਾਛੈ ਨਿਜ ਘਰ ਬਿਵਹਾਰਾ। ਕਿਉਂ ਨਿਰਬਾਹਹਿ ਕਰਹੁ ਬਿਚਾਰਾ ॥੫੯॥ ਤੁਮ ਜੋ ਦੇਨਿ ਦਰਬ ਅਬ ਲਾਗੇ। ਸਰਬ ਸੂਖ ਦੀਨੇ ਕਿਨ ਆਗੇ॥ ਤਵ ਪ੍ਰਤਾਪ ਸਭਿ ਕੁਛ ਮੁਝ ਸਦਨਾ॥ਤਵ ਪ੍ਰਸਾਦ[24] ਕਰਿ ਦਾਰਿਦ ਰਦਨਾ[25]'॥ ੬੦ ॥ ਕਹਯੋ ਰਾਇ 'ਅਬ ਤੋ ਇਹ ਲੀਜੈ। ਬਹੁਰੋ ਯਾਂ ਬਿਧਿ ਕਾਰਜ ਕੀਜੈ। ਅਸਨ ਬਸਨ ਤੇ ਖਰਚ ਜੁ ਸਰਬਾ। ਮਮ ਢਿਗ[26] ਤੇ ਗਿਨ ਕਰਿ ਲਿਹੁ ਦਰਬਾ ॥ ੬੧ ॥ ਸੁਤ ਕੀ ਮਹਿੰਮਾ ਲਖਿ ਨ ਸਕਾਯਾ। ਦਰਬ ਲੋਭ ਹਿਰਦਾ ਬਿਰਮਾਯਾ[27]। ਧਨ ਆਨਹਿ[28] ਜਾਨਹਿ ਸੁਖਦਾਯਕ।

---

[1]ਹੋਸ਼ ਸੰਭਾਲੀ। [2]ਬਾਣੀ ਕਹੀ। [3]ਪੱਥਰ ਹੈ। [4]ਨਾਂ ਹੈ ਪੁੱਤ੍ਰ ਦਾ ਮੋਹ। [5]ਤੇ ਨਾਂ ਹੈ ਜਗਤ ਦੇ ਈਸ਼੍ਵਰ ਦਾ ਭੈ। [6]ਚੰਗੀ ਬੁੱਧੀ। [7]ਰੰਚਕ ਮਾਤ੍ਰ ਨਹੀਂ। [8]ਵੱਡੀ ਕਰਾਮਾਤ। [9]ਸ੍ਰੇਸ਼ਟ। [10]ਸ੍ਰੇਸ਼ਟ ਪਾਰਸ ਘਰ ਦਾ ਦਿਲੋਂ ਭੁਲਾਕੇ। [11]ਪਰਾਏ ਪਾਸੋਂ। [12]ਕੰਗਾਲ। [13](ਮੈਂ) ਸਮਝਦਾ ਹਾਂ। [14]ਕਵਲ ਵਤ ਚਰਨ ਵਾਲੇ ਮੁਕਤੀ ਦਾਤੇ ਨੂੰ ਜੇ ਮੈਂ ਅਪਣੇ ਘਰ ਰੱਖਾਂ ਤਾਂ ਨਾ ਮੁਨਾਸਬ (ਔਖੀ) ਗਲ ਹੈ। [15]ਖੋਖਰ ਜਾਤਦੀ। [16]ਘਰ ਦੇ ਵਿੱਚ ਸੀ। [17]ਆਪਣੇ ਹੱਥ ਵਿਚ। [18]ਚਤੁਰ ਰਾਜੇ ਨੇ। [19]ਜਦੋਂ। [20]ਹੱਥ ਵਿੱਚ। [21]ਸ਼ਰਮਿੰਦਾ। [22]ਝੁਰਦਾ। [23]ਮਾੜੇ ਕੰਮ। [24]ਕਿਰਪਾ। [25]ਦਰਿਦਰ ਦੂਰ ਹਨ। [26]ਮੇਰੇ ਪਾਸੋਂ। [27]ਭਰਮ ਰਿਹਾ ਹੈ। [28]ਜੇ ਧਨ ਲੈ ਆਵੇ, ਤਾਂ ਤੂੰ (ਇਨ੍ਹਾਂ ਨੂੰ)।

*ਪ:—ਅਜ਼ਮਤ ਨਾਹਿਂਨ ਜਾਨ ਬਿਸਾਲੀ।

ਸਤਿਪੰਥੀ[1] ਕੋ ਕਹਿਤ ਨਲਾਯਕ ॥ ੬੨॥ ਭੁਗਤ ਜਗਤ੍ਰ ਕੀ[2] ਰਹਤਿ ਅਜੁਕਤੈ[3] । ਇਕ ਧਨ ਗਾਹਕ[4] ਇਕ ਲੇ ਮੁਕਤੈ[5]। ਗਯੋ ਦਰਬ ਜਾਨਹੋ ਨਿਜ ਜੇਤੋ[6]। ਮੋਹਿ ਨਿਕਟ[7] ਤੇ ਲੇਵਹੁ ਤੇਤੋ' ॥ ੬੩ ॥ ਰਾਇ ਦੇਤਿ ਸੋ ਲੇਤਿ ਨ ਕਾਲੂ। ਭਯੋ ਪਰਸਪਰ ਕਹਿਨ ਬਿਸਾਲੂ। ਨ੍ਰਿਪਤਿਅਮਾਤ੍ਯ[8] ਬਾਤ ਮੁਖ ਭਾਖੀ। 'ਆਇਸੁ[9] ਰਾਇ ਮੰਨ ਅਭਿਲਾਖੀ ॥੬੪॥ ਬਾਰ ਬਾਰ ਨਹਿਂ ਫੇਰ[10] ਕਰੀਜੈ। ਬਿਨ ਬਿਚਾਰ ਬਚ ਬ੍ਰਿਧਨ[11] ਮਨੀਜੈ। ਕਬਹੁਂ ਨ ਝਿਰਕਹੁ ਉਤਪਲ ਲੋਚਨ। ਤਵ ਸੁਤ ਸੰਤ ਕੁਬੰਧ ਬਿਮੋਚਨ[12]' ॥ ੬੫ ॥ ਬਹੁਤ ਬਾਰ ਕਹਿ ਰਾਇ ਪ੍ਰਬੀਨੇ। ਨਿਜ ਕਰ ਤੇ ਕਾਲੂ ਕਰ ਦੀਨੇ। ਭੂਰ ਬਿਸੂਰਤਿ ਗਮਨ੍ਯੋ ਸਦਨਾ। ਅੰਤਰ ਬੈਸ੍ਯੋ ਲੱਜਤਿ ਬਦਨਾ[13]॥੬੬॥ ਤਲਵੰਡੀ ਜੇਤੇ ਨਰ ਨਾਰੀ।ਸੁਨਿਕਰਿ ਕਹਹਿਂ'ਵਡੋ ਬੁਰਿਆਰੀ[14]।ਪੂਰਬ[15] ਨਿਰਵੈ ਹੁਇ ਸੁਤ ਮਾਰਾ। ਨ੍ਰਿਪ ਤੇ ਲੇ ਧਨ ਆਇ ਅਗਾਰਾ[16] ॥ ੬੭ ॥ ਯੁਗਲ[17] ਕੁਕਰਮ ਕੀਨਿ' ਮਨ ਬਿੰਦਹਿਂ[18]। ਜਹਿਂ ਤਹਿਂ ਕਾਲੂ ਕੋ ਨਰ ਨਿੰਦਹਿਂ। ਪੁਰਿ ਮਹਿਂ ਸੁਨਿ ਨਿੰਦਾ ਨਿਜ ਸ੍ਰੋਨ। ਬੋਲ ਨ ਆਵ ਭਯੋ ਮੁਖ ਮੋਨਾ॥ ੬੮ ॥ ਦੁਖਤਿ ਰਿਦੈ ਮੈਂ ਹ੍ਵੈ ਕਰਿ ਭਾਰੀ। ਉਰ ਬਿਸੂਰ ਕਰਿ ਭੂਰ ਵਿਚਾਰੀ।-ਮਰਨ ਭਲੋ*ਜੀਵਨ ਧਿਕ[19]ਮੇਰੋ। ਜਹਿਂ ਤਹਿਂ ਅਪਜਸ[20] ਭਯੋ ਘਨੇਰੋ†-॥੬੯॥ਲੇਕਰਿ ਦਰਬ ਬੁਲਾਰ ਅਗਾਰਾ। ਜਾਇ ਪਾਸ ਮੁਖ ਬਚਨ ਉਚਾਰਾ। 'ਭੂਪਤਿ ! ਲੀਜੈ ਅਪਨੋ ਦਰਬਾ। ਨਿੰਦਾ ਕਰਤਿ ਨਗਰ ਮਮ ਸਰਬਾ'॥੭੦॥ ਕਹਿਤਿ ਨ੍ਰਿਪਤ ਚਿਤ ਰੋਸ[21] ਬਿਸਾਰੇ[22]। 'ਕਮਲਨੈਨ ਤੇ ਲੀਨ ਉਧਾਰੇ। ਸੋ ਦੀਨੇ ਜਾਵਹੁ ਨਿਜ ਸ਼ਾਲਾ। ਪੁਨ ਨ ਕ੍ਰੋਧ ਕਰਿ ਸੰਗ ਕ੍ਰਿਪਾਲਾ'॥੭੧॥ 'ਜਬ ਕੋ ਜਨਮ੍ਯੋ ਇਨ ਸੁਧ ਪਾਈ। ਇਕ ਬਿਰਾਟਿਕਾ[23] ਕਬਿ ਨ ਖਟਾਈ।ਆਨਿ[24] ਕਹਾਂਤੇ[25] ਦੀਨ ਉਧਾਰਾ?।ਧਨਖੱਟਹਿ ਤੋ ਕਿਉਂ ਹ੍ਵੈ ਰਾਰਾ[26]'॥੭੨॥'ਸੁਨਿ ਕਾਲੂ ਤੁਝਕੋ ਸੁਧ ਨਾਂਹੀ। ਮਾਯਾ‡ ਜਿਤੀ ਪਿਖਹੁ

[1]ਸੱਚੇ ਮਾਰਗ ਟੁਰਨ ਵਾਲੇ ਨੂੰ। [2]ਭਗਤਾਂ ਦੀ ਤੇ ਜਗਤ ਦੀ। [3]ਨਾ ਜੁੜਨ ਵਾਲੀ ਰਹਤ ਹੈ। [4](ਜਗਤ) ਧਨ ਦਾ ਗਾਹਕ। [5](ਭਗਤ) ਮੁਕਤੀ ਦੇ ਗਾਹਕ ਹਨ। [6]ਜਿਤਨਾ। [7]ਪਾਸੋਂ। [8]ਰਾਜੇ ਦੇ ਵਜ਼ੀਰ ਨੇ। [9]ਆਗਜ਼ਾ। [10]ਮੋੜ। [11]ਬਿਨਾ ਸੋਚੇ ਵੱਡਿਆਂ ਦੀ ਗਲ ਮੰਨ ਲੈਣੀ ਚਾਹੀਦੀ ਹੈ। [12]ਖੋਟੇ ਬੰਧਨਾ ਤੋਂ ਛੁਡਾਉਣ ਵਾਲਾ ਹੈ। [13]ਸ਼ਰਮਿੰਦਾ ਮੂੰਹ ਵਾਲਾ। [14]ਬੁਰਾ ਹੈ (ਕਾਲੂ)। [15]ਪਹਿਲਾਂ। [16]ਘਰ। [17]ਦੋਵੇਂ। [18]ਸਮਝਦੇ ਹਨ। [19]ਧ੍ਰਿਕਾਰ ਹੈ। [20]ਬਦਨਾਮੀ। [21]ਗੁੱਸਾ। [22]ਭੁਲਾਕੇ। [23]ਕੋਡੀ। [24]ਲਿਆਕੇ। [25]ਕਿੱਥੋਂ। [26]ਝਗੜਾ।

*ਪਾਃ-ਭਯੋ। †ਪਾਃ-ਵਡੇਰੋ। ‡ਰਾਇ ਬੁਲਾਰ ਦੀ ਇਹ ਸ਼ਰਧਾ ਧਾਰਨ ਯੋਗ ਹੈ।

ਜਗਮਾਂਹੀ[1]। ਸਭਿ ਵਰਤਹਿ ਨਾਨਕ ਅਨੁਸਾਰੀ। ਪਤਿ ਰਜਾਇ ਜਿਉ[2] ਪਤਿਬ੍ਰਤ ਨਾਰੀ ॥੭੩॥ ਸੰਪਤ ਸਰਬ ਤੁਰੰਗ ਮਤੰਗਾ[3]। ਸਜੰਦਨ[4] ਔ ਸੁਖਪਾਲ[5] ਸੁ ਰੰਗਾ। ਔਰ ਜਿ ਮੁਝ ਘਰਿ ਸਭਿ ਵਡਿਆਈ। ਕਮਲਨੈਨ ਕੀ ਕਰੁਨਾ ਪਾਈ[6] ॥ ੭੪ ॥ ਸੋਰਠਾ ॥ਅਸ ਬਿਧਿ ਰਾਇ ਬੁਲਾਰ ਕਾਲੂ ਕੋ ਸਮ-ਝਾਵਈ। ਬਰ ਸ਼ਰਧਾ ਉਰ ਧਾਰਿ ਪਰਮ ਪ੍ਰੇਮ ਉਪਜਾਵਈ॥ ੭੫॥ ਦੋਹਰਾ॥ ਬਦਨ ਇੰਦੁ[7] ਛਬਿ ਮਦਨ ਸਮ[8] ਕਦਨ ਕਲੁਖ[9] ਦੁਖ ਮੰਦ[10]। ਸ੍ਵੈਛਾ[11] ਹ੍ਵੈ ਬਿਚਰਤਿ[12] ਨਗਰ ਜਗਤ ਭਗਤ ਦਾਨੰਦ[13] ॥ ੭੬ ॥ ਇਤਿ ਸ਼੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਕਾਲੂ, ਰਾਇ ਬੁਲਾਰ' ਪ੍ਰਸੰਗ ਬਰਨਨੰ ਨਾਮ ਪੰਚਦਸ਼ਮੋ ਅਧਯਾਯ ॥ ੧੫ ॥

੧੬. [ ਗੁਰੂ ਅਮਰਦੇਵ ਮੰਗਲ। ਛਾਪ ਲੋਟਾ ਸਾਧੂ ਨੂੰ ਦਿੱਤਾ, ਸੁਲਤਾਨ ਪੁਰ ਜਾਣਾ ]

ਦੋਹਰਾ ॥ ਅਮਰਦਾਸ ਸ਼੍ਰੀ ਗੁਰ ਸੁਖਦ ਸੱਤਿ ਸਰੂਪ ਅਨੂਪ ॥
ਸਿੱਖਨ ਕੇ ਮਨ ਗ੍ਯਾਨ ਦਾ ਗਤਿ ਉਦਾਰ ਵਡ ਭੂਪ ॥੧॥

ਸੁਖਦ=ਸੁਖ ਦਾਤੇ [ਸੰਸ:, ਸੁਖ+ਦ]
ਅਨੂਪ=ਉਪਮਾ ਤੋਂ ਪਰੇ, [ਅਨ+ਉਪਮ]। ਗ੍ਯਾਨਦਾ=ਗ੍ਯਾਨ ਦੇ ਦਾਤੇ।
ਗਤਿ=ਪ੍ਰਾਪਤੀ, ਚਾਲ, ਗ੍ਯਾਨ। ਜੀਵਨ ਦਾ ਤ੍ਰੀਕਾ, ਵਰਤਾਉ, ਸੁਭਾਵ।
ਉਦਾਰ=ਸਖੀ, ਦਾਤਾ।

**ਅਰਥ**—ਸ਼੍ਰੀ ਗੁਰੂ ਅਮਰ ਦਾਸ ਜੀ ਉਪਮਾਂ ਤੋਂ ਪਰੇ (ਹਨ ਤੇ) ਸੱਚ ਹੀ (ਜਿਨ੍ਹਾਂ ਦਾ) ਵਜੂਦ ਹੈ, ਸਿੱਖਾਂ ਦੇ ਮਨ ਨੂੰ ਗਿਆਨ ਦੇ ਦਾਤੇ ਹਨ (ਲੋੜਵੰਦਾਂ ਦੁਖੀਆਂ ਨੂੰ ਵਾਂਛਤ) ਸੁਖਾਂ ਦੇ ਦਾਤੇ ਹਨ, (ਕਿਉਂਕਿ ਉਨ੍ਹਾਂ ਦਾ) ਵਰਤਾਉ ਹੀ ਵਡੇ ਰਾਜਿਆਂ ਵਾਂਙੂ ਉਦਾਰ ਹੈ।

**ਭਾਵ**—ਸ੍ਰੀ ਗੁਰੂ ਅਮਰ ਦੇਵ ਜੀ ਅਤੀ ਮ੍ਰਿਦੁਲ ਸੁਭਾਵ ਵਾਲੇ ਸੇ, ਪਰਉਪਕਾਰ ਤੇ ਦੁਖੀਆਂ ਤੇ ਤ੍ਰੁਠਣਾ ਇਤਨਾ ਵਿਸ਼ੇਸ਼ ਸੀ ਕਿ ਕਰਾਮਾਤ ਤੇ ਕਰਾਮਾਤ ਉਨ੍ਹਾਂ ਤੋਂ ਅਨਇੱਛਤ ਹੁੰਦੀ ਸੀ। ਮਨ ਉੱਚਾ ਸੁੱਚਾ ਸ਼ਕਤੀ ਮਾਨ ਸੀ, ਪਰ ਦਯਾਲੂ ਹੋਣ ਕਰਕੇ ਜਿਉਂ ਹੀ ਕਿ ਦਾਇਆ ਦੇ ਰੰਗ ਵਿਚ ਆਉਂਦਾ ਸੀ, ਅਗੋ ਅਸਰ ਹੋਕੇ ਸੁਖਦਾਨ ਹੋ ਜਾਂਦਾ ਸੀ। ਇਸ ਕਰਕੇ ਕਵੀ ਜੋ ਆਖਦੇ ਹਨ ਕਿ ਉਨ੍ਹਾਂ ਦੀ ਗਤੀ (ਮੁਰਾਦ ਸੁਭਾਵ ਤੋਂ ਹੈ) ਹੀ ਦਾਤਾ ਸੀ। ਅਰਥਾਤ ਕਿ ਉਹ ਉੱਦਮ ਨਾਲ ਪਰਉਪਕਾਰ ਨਹੀਂ ਸਨ ਕਰਦੇ, ਉਨ੍ਹਾਂ ਦਾ ਸੁਤੇ

[1]ਵੇਖਦਾ ਹੈਂ ਜਗਤ ਵਿੱਚ। [2]ਪਤੀ ਦੇ ਹੁਕਮ ਵਿੱਚ ਜੀਕੂੰ। [3]ਘੋੜੇ, ਹਾਥੀ। [4]ਰਥ। [5]ਪਾਲਕੀ। [6]ਮੇਹਰ ਨਾਲ ਪ੍ਰਾਪਤ ਹੋਈ ਹੈ। [7]ਮੁਖ ਚੰਦਰਮਾਂ ਵਰਗਾ। [8]ਕਾਮ ਵਤ ਛਬੀ ਭਾਵ ਅਤੀ ਸੁਹਣੀ। [9]ਨਾਸ਼ ਕਰਤਾ ਪਾਪਾਂ ਦੇ। [10]ਤੇ ਦੁਖਾਂ ਨੂੰ ਹਰਨ ਵਾਲੇ। [11]ਆਪਣੀ ਇੱਛਾ ਅਨੁਸਾਰ, ਸੁਤੰਤ੍ਰ। [12]ਫਿਰਦੇ ਹਨ। [13]ਜਗਤ ਦੇ ਭਗਤਾਂ ਦੇ ਅਨੰਦ ਦਾਤਾ (ਗੁਰੂ ਜੀ)।

ਹੀ ਸੁਭਾਵ ਉਦਾਰ ਸੀ । ਜੀਕੂੰ ਵਡੇ ਰਾਜਿਆਂ ਦਾ ਮਾਯਾ ਦਾਨ ਦੇਣ ਵਿਚ ਉਦਾਰ ਚਿਤ ਹੁੰਦਾ ਹੈ, ਉਸਤਰ੍ਹਾਂ ਆਪਦਾ ਚਿਤ ਗ੍ਯਾਨ ਦੇਣ, ਸੁਖ ਦੇਣ ਵਿਚ ਉਦਾਰ ਸੀ। ਸ਼੍ਰੀ ਬਾਲਾ ਸੰਧੁਰੁ ਵਾਚ ॥ ਭੁਜੰਗ ਪ੍ਰਯਾਤ ਛੰਦ। ਸੁਤਾ ਨਾਨਕੀ ਜੋ ਹੁਤੀ ਧਾਮ ਕਾਲੂ। ਗੁਨੈ ਖਾਨ ਮਾਨੋ ਸਰੂਪੰ ਬਿਸਾਲੂ।ਸੁਤਾ ਕੇ ਸਮਾਨੈ[1] ਲਖ੍ਯੋ ਤਾਂਹਿ ਰਾਈ[2]। ਭਲੇ ਥਾਨ ਕੀਨੀ ਸੁਤਾ ਕੀ ਸਗਾਈ[3] ॥ ੨ ॥ ਤੋਟਕ ਛੰਦ॥ ਸੁਲ-ਤਾਨ ਪੁਰੇ ਜੈਰਾਮ ਹੁਤੋ। ਬਰ ਬਾਹਜ ਬੰਸ ਬਿਸੁੱਧ ਮਤੋ[4]। ਸਨਬੰਧ ਭਯੋ ਤਿਹ ਸੰਗ ਭਲੈ। ਇਕ ਸਾਰ ਮਿਲੇ ਬਰ ਨਾਰਿ[5]*ਕਲੈ[6]॥੩॥ਸਜਿ ਸਾਜਿ[7] ਬਰਾਤ ਭਲੀ ਸਗਰੀ। ਕਿਯ ਆਨ ਢੁਕਾਉ ਸੁਸੂ ਨਗਰੀ[8]। ਲਿਯ ਸੰਗ ਮਤੰਗ ਤੁਰੰਗਨ ਕੋ।ਪਟ[9]ਸ਼ੋਭਤਿਹੈਂ ਬਹੁਰੰਗਨਕੋ।੪।ਬਰਭੂਖਨ ਕੰਚਨ[10] ਅੰਗ ਧਰੇ। ਝਮਕਾਤਿ ਜਰਾਵਨ ਸੰਗ ਜਰੇ[11]। ਮਨ ਹੋਇ ਉਦਾਰ ਧਨੋ ਬਰਖੇ। ਸਭਿ ਪਾਵਹਿ ਰੰਕ[12] ਰਿਦੇ ਹਰਖੇ ॥੫॥ਕਬਿੱਤ॥ ਬਾਜਤਿ ਨਗਾਰੇ ਬਹੁ ਬੇਦਜਨ†ਅਖਾਰੇ ਹੋਤਿ[13] ਕੌਤਕ ਨਿਹਾਰੇਮਨ ਰਹੇਹੈਂ ਲੁਭਾਇਕੈ।ਪਾਇਕੈ ਨਿਦੇਸ ਕੋ ਬਰਾਤ ਨੈ ਨਿਵੇਸ[14] ਕੀਨੋ, ਅਥਏ ਦਿਨੇਸ਼[15] ਕੇ ਹੁਤਾਸਨ[16] ਜਗਾਇਕੈ। ਭਾਵਰੈ[17] ਕੋ ਲੇਯ ਸਭਿ ਦਿੱਜਨ[18] ਕੋ ਦਾਨ ਦੇਯ ਅੰਗਨਾ[19] ਸੁਨਾਇ ਗਾਰਿ ਗੀਤਨ‡ ਕੋ ਗਾਇਕੈ। ਦੋਊ ਕੁਲ ਰੀਤਿ ਕੀਨ ਦਾਇਜ[20] ਬਹੁਤ ਦੀਨ ਵਡੋ ਜਸੁ ਲੀਨ ਸਭਿ ਰਹੇ ਹਰਖਾਇਕੈ ॥ ੬ ॥ ਕੀਨੋ ਉਪ-

---

[1](ਨਿਜ) ਪੁੱਤ੍ਰੀ ਸਮਾਨ। [2]ਰਾਇ ਬੁਲਾਰ ਜਾਣਦਾ ਸੀ। [3]ਮੰਗਣੀ। [4]ਚੰਗੀ ਕੁਲ ਦਾ ਖੱਤ੍ਰੀ ਤੇ ਉੱਜਲ ਬੁਧੀ ਵਾਲਾ। [5]ਵਰ ਤੇ ਕੰਨਯਾਂ। [6]ਸੁੰਦਰ। [7]ਸਜ ਸਜਾਕੇ। [8]ਸਹੁਰੇ ਦੀ ਨਗਰੀ। [9]ਕਪੜੇ। [10]ਸੋਨੇ ਦੇ। [11]ਜੜਾਊਆਂ ਨਾਲ ਜੜੇ। [12]ਗਰੀਬ। [13]ਵਜਦੇ ਹਨ ਬਹੁਤ ਨਗਾਰੇ, ਵੇਦੀਆਂ ਦੀ ਸਭਾ ਲਗਦੀ ਹੈ। [14]ਟਿਕਾਣਾ। [15]ਸੂਰਜ ਛਿਪੇ। [16]ਅਗਨੀ। [17]ਫੇਰੇ। [18]ਬ੍ਰਾਹਮਣਾਂ ਨੂੰ। [19]ਇਸਤ੍ਰੀਆਂ। [20]ਦਾਜ। *ਪਾ:-ਨਰ ਨਾਰ। †ਪਾਠਾਂਤ੍ਰ-ਵੇਸ਼੍ਯਨ। ਇਸ ਪਦ ਤੋਂ ਪਤਾ ਲਗਦਾ ਹੈ ਕਿ ਸ਼੍ਰੀ ਗੁਰੂ ਜੀ ਦੇ ਆਗਮਨ ਸਮੇਂ ਖੱਤ੍ਰੀ ਕਿਤਨੇ ਗਿਰ ਚੁਕੇ ਸਨ ਜਿਨ੍ਹਾਂ ਦਾ ਦੇਸ਼ ਖੋਹਕੇ ਉਹਨਾਂ ਉੱਤੇ ਬਦੇਸ਼ੀ ਜ਼ਾਲਮ ਪਠਾਣ ਰਾਜ ਕਰ ਰਹੇ ਸੇ, ਓਹ ਵਿਆਹਾਂ ਪਰ ਕੇਵਲ ਹਾਕਮਾਂ ਦੀ ਨਕਲ ਕਰਕੇ ਵੇਸ਼ਿਆ ਦੇ ਨਾਚ ਕਰਵਾਉਂਦੇ ਸੇ। ਸ਼੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਐਸੇ ਕੁਕਰਮਾਂ ਦੀ ਨਿਸ਼ੇਧੀ ਆਉਂਦੀ ਹੈ।

‡ਦੋ ਨੁਸਖਿਆਂ ਵਿਚ ਪਾਠ 'ਰਾਗ ਰੀਤਨ' ਹੈ ਅਰਥਾਤ ਰਾਗਾਂ ਦੀਆਂ ਵਿਧੀਆਂ ਅਨੁਸਾਰ। 'ਰਾਗ ਦੀਆਂ ਰੀਤਾਂ' ਪਦ ਰਾਗ ਦੇ ਗੁਣੀ ਜਨ ਹੁਣ ਵੀ ਬੋਲਦੇ ਹਨ। ਇਕ ਦੋ ਨੁਸਖਿਆਂ ਵਿਚ ਪਾਠ 'ਗਾਰਿ ਗੀਤਨ' ਬੀ ਹੈ। ਪਤਾ ਨਹੀਂ ਕਿ ਕਵਿ ਜੀ ਦੇ ਆਪਣੇ ਨੁਸਖੇ ਵਿਚ, ਜੋ ਮਿਲਦਾ ਨਹੀਂ, ਕੀਹ ਪਾਠ ਸੀ। ਹਰ ਹਾਲ ਏਹ ਸਿੱਠਣੀਆਂ ਦੇਣ ਦੇ ਦੇਸ਼ ਵਿਚ ਰਿਵਾਜ ਹੈਸਨ ਤਾਂ ਸਹੀ, ਪਰ ਇਹ ਗੁਰਮਤ ਦੇ ਉਪਦੇਸ਼ ਨਹੀਂ ਹਨ।

ਬਾਹ[1] ਅਭਿਰਾਮ ਧੌਂ ਜਰਾਮ ਪੁਨ ਗਯੋ ਨਿਜ ਧਾਮ ਮਨ ਆਨੰਦ ਬਢਾ-
ਇਕੈ। ਬਾਸੁਰ ਬਿਤੀਤੇ ਕੁਛ ਨਾਨਕ ਸੋਂ ਕਾਲੂ ਕਹੈ 'ਭੁਗਨੀ ਕੋ ਆਨਿ[2]
ਸੁਲਤਾਨ ਪੁਰਿ ਜਾਇਕੈ'। ਮਾਨਤਿ ਨ ਬੈਨ ਅਨੁਕੰਪਐਨ[3] ਤੂਸ਼ਨੀ ਭੇ
ਜਾਂਕੋ ਕਿਹ ਭੈ ਨ, ਨੀਚੇ ਨੈਨ ਠਹਿਰਾਇਕੈ। ਰਾਇਕੇ ਨਿਕਟ ਜਾਇ
ਸਭਿ ਹੀ ਸੁਨਾਇ ਬਿਧਿ 'ਭੁਗਨੀ ਨ ਆਨਤਿ[4] ਹੈ ਰਹ੍ਯੋਂ ਸਮਝਾਇਕੈ'
॥੭॥ਰਾਇ ਭੇਜ੍ਯੋ ਦਾਸ ਕੋ ਬੁਲਾਇ ਸੁਖ ਰਾਸ ਰੂਪ, ਸਾਦਰ[5] ਬਸਾਇ ਪਾਸ
ਪ੍ਰੇਮ ਕੇ ਪ੍ਰਕਾਸ਼ ਸੋਂ*। ਮਾਥੇ ਪਰ ਹਾਥ ਫੇਰ, ਗਾਥਾ[6] ਹਿਤ ਸਾਥ ਕਹਿ'ਏਕ
ਵਾਰ ਜੱਯੇ[7] ਸੁਸਾ ਆਨੀਏ ਅਵਾਸ[8] ਸੋਂ*। ਦੂਜੇ ਤਹਾਂ ਜਾਇ ਰਹੋ
ਰਿਦੈ ਸੁਖ ਪਾਇ ਅਹੋ ਕਾਲੂ ਕੀ ਕਲਾਹਿ[9] ਮਿਟ ਜਾਇ ਅਨਾਯਾਸ[10]
ਸੋਂ*। ਸਹਿਜ ਸੁਭਾਇ ਤੁਬ ਹੀਏ ਜੋ ਸੁਹਾਇ ਕਰੋ ਜਾਵਨੋਂ ਉਚਿਤ[11]
ਤੁਮੈ ਅਬੈ ਸੁਸ: ਪਾਸ[12] ਸੋਂ*'॥ ੮ ॥ ਬ੍ਰਿੱਧ ਬੈਸ ਨਗਰੇਸ਼ੁ[13] ਬੱਲਭ[14]
ਵਿਸ਼ੇਸ[15]ਲਖਿ[16] ਮਾਨੇ ਜਗਤੇਸ਼[17] ਬੈਨ ਭਾਨੇ ਮਨ ਆਪਨੇ। ਬਾਲਾ ਭਨੈ:
ਅੰਗਦ ਜੀ! ਕੀਜੈ ਪਾਨ[18] ਕਥਾ ਰਸ[19], ਭਏ ਹੈਂ ਤਯਾਰ ਜਿਨ ਕੀਨੇ
ਦੈਂਭ ਖਾਪਨੇ[20]। ਮੋਸੋ ਹਿਤ ਸਦਾ ਧਰੈਂ, ਦਾਸ ਜਾਨ ਦਯਾ ਕਰੈਂ, ਨਿਕਟਿ[21]
ਹਕਾਰ ਲੀਨ[22] ਸਾਥ ਕੋ ਅਪਾਪ ਨੇ[23]। ਆਇਕੈ ਨਿਕੇਤ[24] ਲੀਨ ਬੇਦੀ-
ਕੁਲਕੇਤ ਨੇਗ[25], ਮਾਤਾ ਕਰਿ ਹੇਤ ਬਿਦਾ ਕੀਨ ਹਰਿ ਜਾਪਨੇ[26]।੯। ਚਲੇ
ਪੰਥ ਮੰਦ ਮੰਦ[27] ਆਨੰਦ ਕੇ ਕੰਦ[28] ਜੋਊ ਸੁੰਦਰ ਮੁਕੰਦ ਪਦ[29]
ਨੈਨ ਅਰਬਿੰਦ ਸੇ[30]। ਦੇਖਤਿ ਸਿਸੁਰ ਰੁਤਿ[31] ਕਾਨਨ[32] ਨਿਪਾਤ ਪਾਤ[33]
ਨਗਨ ਬਿਟਪ ਭੇ[34] ਨਰਕ ਅਘਵੰਦ ਸੇ[35]। ਆਂਬਨ[36] ਕੋ

---

[1]ਸ਼ਾਦੀ। [2]ਭੈਣ ਨੂੰ ਲਿਆ। [3]ਕਿਰਪਾ ਦੇ ਘਰ। [4]ਨਹੀਂ ਲਿਆਉਂਦਾ। [5]ਆਦਰ ਨਾਲ। [6]ਕਥਾ, ਗੱਲ। [7]ਜਾਓ। [8]ਭੈਣ ਨੂੰ ਲੈ ਆਓ ਘਰ। [9]ਲੜਾਈ। [10]ਸੌਖੀ, ਬਿਨਾ ਯਤਨ। [11]ਲਾਇਕ। [12]ਭੈਣ ਦੇ ਕੋਲ। [13]ਨਗਰੀ ਦੇ ਰਾਜੇ ਦੀ ਤੋ। [14]ਪਿਆਰਾ। [15]ਬਹੁਤ। [16]ਜਾਣਕੇ। [17]ਜਗਤ ਸੁਵਾਮੀ ਨੇ। [18]ਪੀਵੋ। [19]ਅੰਮ੍ਰਿਤ। [20]ਦੰਭ ਨਾਸ਼ ਕੀਤੇ। [21]ਕੋਲ। [22]ਬੁਲਾਲਿਆ। [23]ਨਿਸ਼ਪਾਪ (ਭਾਵ ਗੁਰੂ ਜੀ) ਨੇ। [24]ਘਰ। [25]ਭੈਣ ਨੂੰ ਦੇਣ ਯੋਗ ਵਸਤਾਂ। [26]ਹਰੀ ਦਾ ਜਾਪ ਕਰਨ ਵਾਲੇ (ਗੁਰੂ ਜੀ) ਨੂੰ। [27]ਹੌਲੀ ਹੋਲੀ। [28]ਆਨੰਦ ਦੇ ਦਾਤਾ। [29]ਮੁਕਤੀ ਦਾਤਾ ਚਰਨ ਟੁਰੇ। [30]ਜਿਸ ਦੇ ਨੈਣ ਕਵਲ ਵਰਗੇ ਹਨ। [31]ਪਤ ਝੜੀ ਰੁਤ। [32]ਜੰਗਲ। [33]ਝੜ ਪਏ ਪੱਤਰ। [34]ਦਰਖਤ ਨੰਗੇ ਹੋ ਗਏ। [35]ਨਰਕ ਜਾਣ ਵਾਲੇ ਪਾਪੀਆਂ ਵਾਂਙੂ। [36]ਅੰਬਾਂ।

*ਚਉਹੀਂ ਬਾਈਂ ਹਰ ਤੁਕ ਦੇ ਅੰਤ–ਸੋ–ਦੀ ਥਾਂ ਪਾਠਾਂਤ੍ਰ–ਕੋ–ਭੀ ਹੈ।

ਮੌਰ[੧] ਭਖਿ[੨] ਕੰਠ[੩] ਕਲ[੪] ਕੋਕਲਾਕੇ[੫] ਕੂਕਤਿ ਸੁਨਾਇ ਕੂਕ ਪਾਵਤਿ ਅਨੰਦ ਸੇ। ਕੀਰ[੬], ਕਲਬਿੰਕ[੭], ਕੰਕ[੮], ਤੋਕਕ[੯], ਕਕੰਨ[੧੦], ਕੋਕ[੧੧], ਕੁਰਕਟ[੧੨], ਕਰੇਟੂ[੧੩], ਕਾਕ[੧੪], ਕੇਕੀ[੧੫], ਹੈਂ ਨਰਿੰਦਸੇ[੧੬]।੧੦। ਬੋਲਤਿ ਕਪੋਤ ਭ੍ਰਿੰਗ[੧੭], ਖੰਜਨ[੧੮], ਕੁਲਿੰਗ[੧੯] ਕਲ[੨੦] ਸਾਰਸ[੨੧] ਕੁਰੰਗ[੨੨] ਨਾਨਾ ਰੰਗ ਕੇ ਬਿਹੰਗ[੨੩] ਹੈਂ। ਕਾਨਨ ਉਲੰਘਿ ਗਏ ਨੱਗਰ ਉਮੰਗ ਪਿਖਿ ਨਾਗਰ ਔ ਨਾਗਰੀ ਅਨੰਦ ਬਹੁ ਰੰਗ* ਹੈਂ[੨੪]। ਗਾਵਤਿ ਬਸੰਤ ਮਿਲ ਨਾਚਤਿ ਅਨੰਤ ਘਰ ਰਾਇ[੨੫] ਰੰਕ[੨੬] ਤਜੀ ਸ਼ੰਕ ਵਿਰਤਿ ਨਿਸ਼ੰਗ ਹੈਂ। ਹਾਥ ਸੋਂ ਬਜਾਇੰ ਤਾਰੀ[੨੭] ਮੁਖ ਤੇ ਸੁਨਾਇੰ ਗਾਰੀ[੨੮] ਡਾਰੈਂ ਪਿਚਕਾਰੀ ਭਰਿ ਰੰਗਤਿ ਸੁਰੰਗ ਹੈਂ ॥ ੧੧ ॥ ਸੌਦਰੀ[੨੯] ਸਦਨ[੩੦] ਗਏ ਕਮਲ ਬਦਨ[੩੧] ਪੁਨ ਬੰਧਨ ਕਦਨ[੩੨] ਜਾਂਕੇ ਨਾਮ ਲੇਤਿ ਹੋਤਿ ਹੈਂ। ਸਾਦਰ[੩੩] ਸਨੇਹ[੩੪] ਕਰਿ ਮਿਲ ਕੇ ਬਿਸਾਏ ਗੇਹ[੩੫], ਕੁਸ਼ਲਪ੍ਰਸ਼ਨ[੩੬] ਬੂਝ† ਆਨੰਦ ਉਦੋਤਿ ਹੈਂ[੩੭]। ਏਕ ਦਿਨ ਰਹੇ, ਬਿਦਾ ਲੈਨਿ ਹਿਤ ਬੈਨ ਕਹੇ, ਸੁਨਿਕੈ ਜੈਰਾਮ ਸਨਮਾਨੈ ਰੂਪ ਜੋਤਿ ਹੈਂ[੩੮]। 'ਮੇਰੇ ਧਾਮ ਰਹੋ, ਸੇਵਾ ਕਰੋਂ ਜੋਊ ਕਹੋ ਤੁਮ, ਸੰਤ ਰੂਪ ਦੇਖੇ ਤੇ ਕਲੁਖ[੩੯] ਦੁਖ ਖੋਤਿ ਹੈਂ' ॥ ੧੨ ॥ ਪਰਮਾਨੰਦ ਜਨਕ[੪੦] ਜਰਾਮ ਕੋ ਬਖਾਨੇ‡ ਬੈਨ 'ਬਿਦਾ ਦੇਹੁ ਅਬਕੇ ਬਹੁਰ ਪੁਰਿ[੪੧] ਆਵਈਂ। ਭਗਨੀ[੪੨] ਕੋ ਲੈਨਿ ਮਾਤ ਪਿਤਾ ਨੈ ਪਠਾਏ ਏਹ, ਜਾਨੋ ਜੋਗ ਜਾਨੋ ਅਬ, ਨਹੀਂ ਪੁਨ ਜਾਵਈ[੪੩]'। ਯਾ ਬਿਧਿ ਵਿਚਾਰ ਕੀਨਿ ਸਭਿਨਿ ਕੋ ਬਿਦਾ ਦੀਨਿ ਚਲੇ ਤਲ-ਵੰਡੀ ਮਗ ਸੁੰਦਰ ਸੁਹਾਵਈ। ਬੇਦੀ ਕੁਲ ਕੇਤ ਆਏ ਸੁਸਾ[੪੨] ਕੇ ਸਮੇਤ ਨਿਜ ਪ੍ਰਵਿਸ਼ੇ ਨਿਕੇਤ[੩੦] ਮਾਤ ਅੰਗ ਮੈਂ ਨ ਮਾਵਈ ॥ ੧੩ ॥ ਸ੍ਵੈਯਾ ॥

---

[੧]ਬੂਰ। [੨]ਖਾਕੇ। [੩]ਗਲਾ। [੪]ਸੁੰਦਰ। [੫]ਕੋਇਲਾਂ ਦੇ। [੬]ਤੋਤੇ। [੭]ਚਿੜਾ। [੮]ਚਿੱਟੀ ਚੀਲ੍ਹ (ਅ) ਬਗਲਾ। [੯]ਪਪੀਹਾ। [੧੦]ਬਟੇਰਾ, ਕਕੁੰਜਲ=ਚਾਤ੍ਰਿਕ। [੧੧]ਚਕਵੀ ਚਕਵਾ। [੧੨]ਕੁਕੜ। [੧੩]ਕਾਲਕਾਂਛੀ। [੧੪]ਕਾਂ। [੧੫]ਮੋਰ। [੧੬]ਰਾਜੇ ਵਰਗੇ। [੧੭]ਕਪੋਤ=ਕਬੂਤਰ। ਭ੍ਰਿੰਗ=ਭੌਰਾ, ਭੌਰੇ। [੧੮]ਮਮੋਲਾ। [੧੯]ਜਲ ਕਿਨਾਰੇ ਰਹਿਣ ਵਾਲਾ ਇਕ ਵੱਡਾ ਪੰਛੀ। [੨੦]ਸੁੰਦਰ। [੨੧]ਇਕ ਵੱਡਾ ਜਲ ਪੰਛੀ। [੨੨]ਲਮਢੀਂਗ [ਸੰਸ:, ਕੁਰੰਕਰ]। [੨੩]ਪੰਛੀ। [੨੪]ਛੋਖੇ ਪੁਰਖ ਤੇ ਇਸਤ੍ਰੀਆਂ ਬਹੁਤ ਅਨੰਦ ਤੇ ਰੰਗ ਵਿਚ ਹੈਨ। [੨੫]ਰਾਜੇ। [੨੬]ਕੰਗਾਲ। [੨੭]ਤਾੜੀ। [੨੮]ਗਾਲੀ। ਭਾਵ ਹੋਲੀਆਂ ਦੇ ਦਿਨ ਹਨ, ਪਿੱਛੋ ਰੁਤ ਮਾਘ ਫੱਗਣ ਦੀ ਦੱਸ ਆਏ ਹਨ। [੨੯]ਬੇਬੇ ਜੀ ਦੇ। [੩੦]ਘਰ। [੩੧]ਕਮਲ ਮੁਖ ਵਾਲੇ। [੩੨]ਬੰਧਨਾਂ ਦਾ ਨਾਸ਼। [੩੩]ਆਦਰ ਨਾਲ। [੩੪]ਪ੍ਰੇਮ। [੩੫]ਘਰ ਬੈਠਾਏ। [੩੬]ਸੁਖਸਾਂਦ। [੩੭]ਅਨੰਦ ਪ੍ਰਕਾਸ਼ ਹੁੰਦਾ ਹੈ। [੩੮]ਜੋਤੀ ਸਰੂਪ ਨੂੰ। [੩੯]ਪਾਪ। [੪੦]ਪਿਤਾ ਨੇ। [੪੧]ਸੁਲਤਾਨ ਪੁਰ। [੪੨]ਭੈਣ। [੪੩]ਜਾਣਾ (ਇਨ੍ਹਾਂ ਦਾ) ਹੁਣ ਮੁਨਾਸਬ ਜਾਣੋ ਫੇਰ (ਆਕੇ) ਨਾ ਜਾਵਣ (ਭਾਵੇਂ)। *ਪਾ:—ਅੰਗ। †ਪਾ:—ਕਰਿ। ‡ਪਾ:—ਸੁ ਕਹੇ।

ਰਾਇ ਸੁਨ੍ਯੋ ਨਿਜ ਬੱਲਭ[੧] ਆਵਨ, ਦਾਸ ਪਠਾਵਨ ਕੀਨ ਤਦਾਈ।
ਲੀਨਿ ਬੁਲਾਇ,ਸੁ ਪਾਸ ਬਿਸਾਇ,ਰਿਦੈ ਸੁਖ ਪਾਇ, ਅਖੀਂ ਭਰਿ ਆਈ।
ਪ੍ਰੇਮ ਸੋਂ ਬੂਝ ਸਰੀਰ ਅਪੀਰ[੨] ਕੀ ਪ੍ਰੀਤਿ ਨਵੀਨ ਕਰੀ ਅਧਿਕਾਈ।
ਧੀਰ ਧੁਰੰਧਰ[੩] ਸ੍ਰੀ ਗੁਰੁ ਪੂਰਨ 'ਛੇਮ[੪]' ਕਹੀ ਔ ਜਰਾਮ ਵਡਾਈ॥ ੧੪॥
ਦੋਹਰਾ॥ ਸਦਨ[੫] ਆਏ ਦੁਖਕਦਨ[੬] ਪੁਨ ਜਿਨ ਤੇ ਮਦਨ ਲਜਾਇ[੭]।
ਰਦਨ[੮] ਕੁੰਦ[੯] ਕੰਦਲ ਅਨੰਦ[੧੦] ਮੰਦਮੰਦ ਗਤਿਪਾਇ[੧੧] ॥੧੫॥ ਕਬਿੱਤ॥
ਸੁੰਦਰ ਬਦਨ ਪਰ[੧੨] ਤਨਕ[੧੩] ਸ਼ਮਸ ਮਸ[੧੪] ਮਾਨਹੁ ਸ਼ਿੰਗਾਰ[੧੫] ਨਿਜ ਰੂਪ ਪ੍ਰਗਟਾਵਈ। ਕਿਧੋਂ ਸਸਿ ਪਾਸ[੧੬] ਚਹਿ ਪਸਰ੍ਯੋ ਤਮਸ ਜਸ[੧੭] ਕਿਧੋਂ[੧੮] ਮੁਖ ਸਾਰਸ਼[੧੯] ਪੈ ਮਧੁਪ[੨੦] ਸੁਹਾਵਈ। ਭੁਜਾ[੨੧] ਹੈਂ ਪ੍ਰਲੰਬ[੨੨] ਭਾਰੀ,ਉੱਨਤ[੨੩] ਸਿਕੰਧ[੨੪] ਚਾਰੀ[੨੫] ਦਯਾ ਭਰੀ ਨੈਨ ਕੋਰ[੨੬] ਚਿੱਤ ਕੋ ਚੁਰਾਵਈ। ਕੁੰਡਲ ਕਪੋਲ ਪਰ[੨੭] ਝੁਮਕਤਿ ਲੋਲ[੨੮] ਭਏ, ਚਿਬੁਕ[੨੯] ਅਮੋਲ ਛਬਿ ਹੇਰੇ[੩੦] ਤੇ ਲੁਭਾਵਈ॥੧੬॥ਸ੍ਵੈਯਾ॥ ਰਾਗ[੩੧] ਬਿਰੋਧ[੩੨] ਤੇ ਬ੍ਰਿੱਤਿ ਨਿਰੋਧਨ[੩੩] ਆਦਿ ਤੇ ਹੀਤਿ ਸਦਾ ਜਿਨ ਕੀ। ਛ੍ਵੈ ਨ ਸਕੈ ਹਰਖੈ ਮਨ ਸ਼ੋਕ ਦ੍ਵੈ ਜਨੋਂ ਦਲ ਕੰਜ[੩੪] ਜਲੰਕਨ[੩੫] ਕੀ। ਏਕਸੋ[੩੬] ਆਨੰਦ ਮੈਂ ਮਗਨੈ ਜਗ ਤਾਰਨ ਲੀਲਾ ਕਰੇ ਤਨਕੀ[੩੭]। ਐਸੇ ਗੁਰੂ ਕੀ ਜੋਊ ਸਤਿਸੰਗਤ ਸੇਵਤਿ[੩੮] ਕਤਾ ਉਪਮਾ ਤਿਨ ਕੀ॥੧੭॥ ਦੋਹਰਾ॥ ਉਦਾਸੀਨ ਬ੍ਰਿਤਿ ਮੈਂ ਸਦਾ ਸ੍ਰੀ ਬੇਦੀ ਕੁਲਕੇਤੁ।
ਅਸ ਬਿਧਿ ਦਿਵਸ ਬਿਤਾਵਈਂ ਜਗ ਤਾਰਨ ਕੇ ਹੇਤੁ॥ ੧੮॥ ਕਬਿੱਤ॥
ਬਹੁਰੋ ਜੈਰਾਮ ਚਲਿ ਆਯੋ ਸਸੁਰਾਰ[੩੯] ਧਾਮ[੪੦],ਜਾਂਕੋ ਅਭਿਰਾਮ ਬੇਖ[੪੧], ਲੈਨੇ ਹਿਤ ਨਾਨਕੀ। ਸੁਨਿਕੈ ਬੁਲਾਰ ਨੈ ਬੁਲਾਇ ਪਠਾ[੪੨] ਤਾਤਕਾਲ[੪੩]

---

[੧]ਅਪਨੇ ਪ੍ਰੀਤਮ ਦਾ। [੨]ਸੁਖ। [੩]ਧੀਰਜ ਦੇ ਧਾਰਨ ਹਾਰੇ। [੪]ਕੁਸ਼ਲ। [੫]ਘਰ। [੬]ਦੁਖ ਨਾਸ਼ਕ। [੭]ਕਾਮ ਸ਼ਰਮ ਖਾਂਦਾ ਹੈ। [੮]ਦੰਦ। [੯]ਮਰਤਬਾਨ ਦੇ ਫੁਲ ਜਿਹੇ। [੧੦]ਅਨੰਦ ਦੀ ਗੰਦਲ। ਸਾਰਾ ਹੀ ਅਨੰਦ। [੧੧](ਉਨ੍ਹਾਂ ਦੇ) ਚਰਨਾਂ ਦੀ ਟੋਰ ਬੜੀ ਗੰਭੀਰ। [੧੨]ਸੁਹਣੇ ਮੁਖ ਪਰ। [੧੩]ਥੋੜੀ। [੧੪]ਦਾਹੜੇ ਦੀ ਮੱਸ (ਸਿਆਹੀ)। [੧੫]ਸ਼ਿੰਗਾਰ ਰਸ। [੧੬]ਚੰਦ੍ਰਮਾਂ ਦੇ ਕੋਲ। [੧੭]ਜਿਵੇਂ ਅੰਨ੍ਹੇਰਾ ਪਸਰਿਆ ਚਾਹੁੰਦਾ ਹੈ। [੧੮]ਜਾਂ। [੧੯]ਮੁਖ ਕਵਲ ਤੇ। [੨੦]ਭੌਰਾ। [੨੧]ਬਾਹਾਂ। [੨੨]ਲੰਬੀਆਂ। [੨੩]ਉੱਚੇ ਹਨ। [੨੪]ਮੋਢੇ। [੨੫]ਸੁੰਦਰ। [੨੬]ਅੱਖਾਂ ਦੀਆਂ ਕੋਣਾਂ। ਨੈਨ ਕੋਰ ਤੋਂ ਮੁਰਾਦ—ਕਟਾਖ—ਦੀ ਹੈ। [੨੭]ਗੱਲ੍ਹਾਂ ਪੁਰ ਵਾਲੇ। [੨੮]ਚੰਚਲ। [੨੯]ਠੋਡੀ। [੩੦]ਦੇਖੇ। [੩੧.੩੨]ਮੋਹ ਤੋਂ ਰੋਕਣ ਦੀ ਤੇ। [੩੩]ਬ੍ਰਿਤੀ ਨੂੰ ਏਕਾਗ੍ਰ ਕਰਨ ਦੀ। [੩੪]ਕਮਲ ਪਤੇ ਨੂੰ। [੩੫]ਪਾਣੀ ਦੀ ਬੂੰਦ। [੩੬]ਇਕ ਰਸ। [੩੭]ਸ਼ਰੀਰ ਦੀ। [੩੮]ਕਰਦੇ ਹਨ। [੩੯]ਸਹੁਰੇ। [੪੦]ਘਰ। [੪੧]ਸੁੰਦਰ ਵੇਸ। [੪੨]ਸੱਦ ਭੇਜਿਆ। [੪੩]ਛੇਤੀ।

ਆਇ ਮਿਲ੍ਯੋ ਭਲੀ ਰੀਤਿ ਕਰੀ ਸਨਮਾਨ ਕੀ[1] । ਕੁਸ਼ਲ[2] ਪ੍ਰਸੰਗ[3] ਕਰਿ,ਰਿਦੇ ਮੈਂ ਅਨੰਦ ਧਰਿ ਬੋਲ੍ਯੋ ਸਮਝਾਨ ਹਿਤ ਬਿਧਿ[4] ਗਤਿਦਾਨਕੀ[5]। 'ਕਲਾਵਾਨ ਨਾਨਕ ਸੁਜਾਨ[6] ਕੋ ਤੂੰ ਭਲੇ ਮਾਨ, ਕਲਹ[7] ਕਰਤਿ ਕਾਲੂ ਸਮਝ ਨ ਸ੍ਯਾਨ ਕੀ[8] ॥੧੯॥ ਮੇਰੋ ਕਹ੍ਯੋ ਮਾਨਿ ਨਿਜ ਰਾਖੋ ਘਰ ਮਾਨ ਸਨ[9] ਉਤੇ[10] ਕਿਤ[11] ਥਾਨ[12] ਬਿਧਿ[13] ਬਨਾਹਿ ਕੀ ਮਿਲੀਜੀਏ । ਸੇਵਉ ਸਭਿ ਭਾਂਤਿ ਸੋਂ ਮਿਟਾਇ ਮਨ ਭ੍ਰਾਤ[14] ਮੀਤ! ਭੂਲ ਹੂੰ ਨ ਪ੍ਰਤਿਕੂਲ[15] ਹੋਨੀ ਮਤਿ[16] ਕੀਜੀਏ । ਸ੍ਵਾਰਥ ਪ੍ਰਮਾਰਥ ਮੈਂ ਜਨਮ ਪਦਾਰਥ ਕੋ ਚਾਹੋ ਜਿ ਸਕਾਰਥਾ ਤੌ ਨੀਕੇ ਲਖਿ ਲੀਜੀਏ । ਏਕ ਤੌ ਕਹਿਨ ਮੇਰੋ ਦੂਜੇ ਸਨਬੰਧ ਤੇਰੋ ਤੀਜੇ ਨਿਜ ਭਲਾ ਹੇਰੋ ਸੇਵਾ ਮੈਂ ਪ੍ਰਸੀਜੀਏ ॥੨੦॥ਦੋਹਰਾ॥ ਕਲਹੀ[17] ਕਾਲੂ ਕਲਹਿ ਕਰਿ[18], ਯਾਂਤੇ ਰਹਹਿ ਉਦਾਸ । ਜਾਹੁ ਜਬਹਿ* ਨਿਜ[19] ਸਦਨ ਕੋ[20] ਪੁਨ ਪਠਵਹੁੰ[21] ਤੁਮ ਪਾਸ[22]' ॥ ੨੧ ॥ ਸੈਯਾ ॥ ਜੈਰਾਮ ਤਬੈ ਹਰਖਾਇ ਰਿਦੇ ਕਹਿ 'ਭਾਗ ਜਗੇ ਅਪਨੇ ਵਡ ਜਾਨੌਂ । ਜਿਨਕੀ ਉਪਮਾ ਤੁਮ ਆਪ ਕਰੋ ਸੁ ਚਲੈਂ ਮਮ ਧਾਮ ਕ੍ਰਿਤਾਰਥ ਮਾਨੌਂ । ਧਨ ਤੇ ਤਨ ਤੇ ਮਨ ਤੇ ਜਨ[23] ਤੇ ਸਭਿ ਆਇਸੁ[24] ਮੈਂ ਤਿਨ ਕੀ ਸਿਰ ਠਾਨੋ' । ਕਹਿ ਯੋ ਉਠਿ ਬੰਦਨ ਕੀਨਿ[25] ਬੁਲਾਰ ਕੋ, ਹੋਇ ਬਿਦਾ ਸੁ† ਨਿਕੇਤ ਸਿਧਾਨੋ[26]॥ ੨੨॥ ਸੋਰਠਾ ॥ ਲੀਨਿ ਭਾਰਜਾ ਸਾਥ ਡੋਲੇ ਮਹਿਂ ਚਢਿਵਾਇ ਕਰਿ‡ । ਮਿਲ ਸ੍ਰੀ ਨਾਨਕ ਸਾਥ ਸਾਸ ਸਸੁਰ ਕੋ ਨਮੋ ਕਰਿ॥੨੩॥ਸਨੈ ਸਨੈ ਪ੍ਰਸਥਾਨ[27] ਯੁਤ ਦਾਸਨ ਕੇ ਘਰ ਗਯੋ । ਸਿਮਰਤਿ ਸਤੁਤਿ[28] ਬਖਾਨ ਸ੍ਰੀ ਨਾਨਕ ਕੋ ਦੰਪਤੀ ॥ ੨੪ ॥ ਸੈਯਾ ॥ ਤਾਂ ਪਸ਼ਚਾਤ ਰਹੇ ਜਸ ਭਾਂਤਿ[29] ਕਹੌਂ ਤਸ ਗਾਥ[30] ਸੁਨੋ ਸੁਖਦਾਨੀ ! ਯੋਗ ਕੀ ਰੀਤਿ ਨਿਕੇਤ[31] ਬਿਖੈ ਵਰਤੈਂ, ਨਿਰ-ਲੇਪ ਵਿਖੇਪਤਾ ਹਾਨੀ[32]। ਜੈਸ ਬਿਦੇਹ[33] ਰਹ੍ਯੋ ਗ੍ਰਿਹਸਤਾਸ਼੍ਰਮ,ਹੈ ਅਜ ਲੌ

---

[1]ਆਦਰ ਦੀ । [2]ਸੁੱਖ । [3]ਅਨੰਦ (ਅ) ਪੁਛਕੇ । [4]ਵਰਤੇਂ [5]ਮੁਕਤੀ ਦਾਤੇ ਦੀ । [6]ਚਤੁਰ। [7]ਲੜਾਈ । [8]ਸਿਆਣਪ ਦੀ । [9]ਆਦਰ ਨਾਲ । [10]ਉਧਰੇ । [11]ਕਿਸੇ । [12]ਜਗਾ । [13]ਜੁਗਤ । [14]ਭਰਮ । [15]ਉਲਟ । [16]ਹੋਣ ਵਾਲੀ ਬੁੱਧੀ । [17]ਲੜਾਈ ਕਰਨ ਵਾਲਾ । [18]ਲੜਾਈ ਕਰਦਾ ਹੈ । [19]ਤੁਸੀਂ ਆਪਣੇ । [20]ਘਰ ਨੂੰ । [21]ਮੈਂ ਭੇਜਾਂਗਾ (ਉਨ੍ਹਾਂ ਨੂੰ) । [22]ਤੇਰੇ ਪਾਸ । [23]ਦਾਸਾਂ ਤੇ । [24]ਆਗਜ਼ਾ, ਹੁਕਮ । [25]ਨਮਸਕਾਰ ਕੀਤੀ । [26]ਘਰ ਗਿਆ । [27]ਚਲ ਚਲ ਕੇ । [28]ਉਸਤਤ । [29]ਜਿਸ ਤਰ੍ਹਾਂ । [30]ਤੈਸੀ ਕਥਾ । [31]ਘਰ । [32]ਵਿਖੇਪ ਤੋਂ ਰਹਿਤ ਹੋਕੇ । [33]ਜਨਕ ਜੀ ।

*ਪਾਠਾਂਤ੍ਰ—ਅਬਹਿ—ਹੈ । †ਪਾਠਾਂਤ੍ਰ—ਕੋ— ।

‡ਪਾਠ:—ਡੋਰੇ ਮਹਿ ਚਢਵਾਇ ਕਰ ।

ਪਰਤੱਛ ਕਹਾਨੀ। ਪਾਵਕ[1] ਬੀਚ ਬਿਭੂਤ[2] ਛਪੈ ਤਿਵ ਰਾਖੀ ਛਪਾਇ ਕਲਾ ਗੁਨਖਾਨੀ ॥੨੫॥ ਸੋਰਠਾ ॥ ਲਖਿ ਨ ਸਕਹਿਂ ਅਨਜਾਨ ਬਕਹਿਂ ਸਿ ਅਸ[3] ਮਿਲ ਪਰਸਪਰ[4]। 'ਕਾਜ ਕਠਨ ਜਗ ਜਾਨਿ ਬਿਨ ਮਤਿ ਹੋਇ ਨ ਆਵਈ' ॥ ੨੬ ॥ ਸ੍ਰੀ ਬੇਦੀ ਕੁਲਚੰਦ ਰਹਤਿ ਸਮਾਨ ਸੁਭਾਇ ਮੈਂ। ਕਮਲਨ ਸੇ ਮਤਿਮੰਦ[5] ਕੈਸੇ ਸਕਹਿਂ ਪਛਾਨ ਸੋ ॥ ੨੭ ॥ ਧਰਮਧੁਰੀਨ[6] ਅਗਾਧ ਅਸ ਬਿਧਿ ਸਮਾਂ ਬਿਤਾਵਈਂ। ਚਲਿ ਕਰਿ ਆਯੋ ਸਾਧ ਏਕ ਦਿਵਸ ਤਲਵੰਡਿਕਾ* ॥ ੨੮ ॥ ਕਬਿੱਤ ॥ ਰੀਤਿ ਤਨ ਸੰਤ ਕੀ ਅਤੀਤ ਬੈਠੋ ਆਨਿ ਇਕ ਨੱਗਰ ਵਹਿਰ[7] ਬਰ[8]† ਆਸਨ ਡਸਾਇਕੈ[9]। ਤਾਂਹੀ‡ ਸਮੇਂ ਸਹਿਜ ਸੁਭਾਇ ਗਏ ਨਾਨਕ ਜੀ ਬੈਸੇ 'ਕਰਤਾਰ ਕਰਤਾਰ' ਤਾਂ[10] ਸੁਨਾਇਕੈ। ਕੰਚਨ[11] ਕੀ ਮੁੰਦ੍ਰਿਕਾ[12] ਸੁਹਾਇ ਛੂੱਦ੍ਰ ਆਂਗੁਰੀਮੈਂ[13],ਲੋਟਾ ਹਾਥ ਲੀਏ ਉਪਕਾਰੀ ਜੋ ਸੁਭਾਇਕੈ। ਬੂਝਤਿ ਅਤੀਤ 'ਕੌਨ ਨਾਮ ਤੈ ਬਰਨ ਰੀਤਿ ਕਹੋ ਪਰਤੀਤ ਨਿਜ ਚੀਤ ਕੀ ਜਨਾਇਕੈ'॥ ੨੯॥'§ਨਾਨਕ ਹੈ ਨਾਮ ਨਿਰੰਕਾਰੀ ਤਨ ਬੇਖ ਜਾਨ¶ਖੱਤ੍ਰੀ ਕੀ ਜਾਤਿ ਗੋਤ ਬੇਦੀ ਮਮ ਜਾਨੀਏ'।ਕਹੈ ਸੰਤ ਵਾਕ 'ਤੁਮ ਆਪ ਨਿਰੰਕਾਰੀ ਭਏ?

[1]ਅਗਨੀ। [2]ਸੁਵਾਹ ਵਿਚ। [3]ਓਹ ਇਸ ਤਰ੍ਹਾਂ ਕਹਿੰਦੇ ਹਨ। [4]ਆਪੋ ਵਿਚ। [5]ਕਮਲ ਫੁਲ ਵਰਗੇ ਦੁਰਬੁੱਧੀ ਲੋਕ (ਕਮਲ ਚੰਦ ਵਲੋਂ ਮੂੰਹ ਮੀਟ ਲੈਂਦਾ ਹੈ।) [6]ਧਰਮ ਧਾਰਨ ਵਾਲੇ। [7]ਬਾਹਰ। [8]ਚੰਗਾ। [9]ਵਿਛਾਕੇ। [10]ਉਸਨੂੰ। [11]ਸੋਨੇ ਦੀ। [12]ਮੁੰਦਰੀ। [13]ਛੋਟੀ ਉਂਗਲੀ ਵਿਚ।

*ਇਕ ਨੁਸਖੇ ਵਿਚ ਪਾਠ—ਤਿਲਵੰਡੀ—ਸਾਰੇ ਗ੍ਰੰਥ ਵਿਚ ਹੈ, ਹੋਰਨਾਂ ਨੁਸਖਿਆਂ ਵਿਚ—ਤਲਵੰਡੀ—ਹੈ। †ਪਾ:—ਬਾਹਰੁ ਵਾਰ। ‡ਪਾ:—ਤੇਹੀ।

§ਇਥੇ ਦੋ ਕਲਮੀ ਨੁਸਖਿਆਂ ਵਿਚ ਪਾਠ ਦਾ ਬੀ ਫਰਕ ਹੈ ਤੇ ਕਬਿੱਤ ਬੀ ਦੋ ਹਨ। ਯਥਾ:—'ਨਾਨਕ ਹੈ ਨਾਮ, ਨਿਰੰਕਾਰੀ ਤਨੁਬੇਖਿ ਜਾਨ, ਖੱਤ੍ਰੀ ਹੈ ਸੁ ਜਾਤਿ, ਗੋਤ ਬੇਦੀ ਮਮ ਜਾਨਿਹੋ'। ਕਹੈ ਸੰਤ ਵਾਕੁ 'ਤੁਮ ਆਪ ਨਿਰੰਕਾਰੀ ਭਏ, ਉੱਤਰ ਬਤਾਇ ਹਮ ਕੋਣ ਤੈ ਪ੍ਰਮਾਨ ਹੋ ? । ਮਾਯਾ ਮੋਹ ਗ੍ਰਸੇ ਹੋ, ਕੁਟੰਬ ਨੇਹ ਫਸੇ ਹੋ, ਬਿਸ਼ੈਨ ਬੀਚ ਰਸੇ ਹੋ, ਬਖਾਨ ਬੈਨ ਆਨ ਹੋ। ਸਦਨ ਬਸੇ ਹੋ ਪੰਕ ਲੋਭ ਮੈਂ ਧਸੇ ਹੋ ਕਰ ਪਹਿਰ ਲਸੇ ਹੋ ਹੇਮ ਬਾਂਛਤ ਮਹਾਨ ਹੋ' । ੩੦ ॥ ਕਬਿੱਤ ॥ 'ਬਾਹਰ ਕੇ ਤ੍ਯਾਗ ਕੋ ਨ ਕਰੈਂ ਅਨੁਰਾਗ ਹਮ, ਬ੍ਰਿਤਿ ਲਾਗ ਰਹੀ ਰਸ ਪਾਗ ਏਕੰਕਾਰ ਕੋ। ਹੇਮ ਮੈਂ ਸਨੇਹੁ ਤੁਮ, ਲੀਜੈ ਅੰਗੀਕਾਰ ਕਰਿ, ਹਮਰੈ ਤੌ ਹਾਨਿ ਲਾਭ ਅਹੈ ਏਕਸਾਰ ਕੋ। ਬੇਖ ਸੰਤ ਰੂਪ ਹੋ ਅਨੂਪ ਮਤਿ ਦੇਖੀਅਤ, ਭਏ ਨਿਰੰਕਾਰ ਹੂੰਕੇ ਭੇਦ ਨਾ ਬਿਚਾਰਕੋ।' ਐਸੇ ਕਹਿ ਵਾਕ ਲੀਨੀ ਕਰ ਤੇ ਉਤਾਰ ਛਾਪ ਲੋਟੇ ਕੇ ਸਮੇਤਿ ਤਾਂਹਿ ਦੀਨੀ ਸੁਖਕਾਰ ਕੋ ॥ ੩੧ ॥ ¶ਪਾ:—ਮਾਨ।

ਉੱਤਰ ਬਤਾਇ ਹਮ[੧] ਕੌਨ ਤੇ ਪ੍ਰਮਾਨੀਏ[੨]'।'ਰਾਵਰਿ[੩] ਤੋ ਸੰਤ ਰੂਪ ਮਤੋ ਹੈ ਅਨੂਪ ਸ਼ੁਭ ਭਏ ਨਿਰੰਕਾਰ ਹੂੰ ਕੇ ਭੇਦ ਨ ਪਛਾਨੀਏ'। ਐਸੇ ਕਹਿ ਵਾਕ ਲੀਨੀ ਕਰ[੪] ਤੇ ਉਤਾਰਿ ਛਾਪ[੫] ਲੋਟੇ ਕੇ ਸਮੇਤ ਤਾਂਹਿ ਦੀਨੀ ਸੁਖ ਦਾਨੀਏ ॥੩੦॥ ਕਹੇ ਪੁਨ ਸੰਤ 'ਹਮੈਂ ਪਹੁੰਚੀ, ਸੁ ਲੇਹੁ ਅਬ, ਨਹੀਂ ਮੋਹਿ ਕਾਮ ਨਿਜ ਧਾਮ[੬] ਲੈ ਸਿਧਾਈਏ'। 'ਏਕ ਬਾਰ ਦੇਇ ਕਰਿ ਤਾਂਹਿ ਕੋ ਸੋ ਲੇਹਿਂ ਹਮ, ਦੇਤਿ ਕਰ[੭] ਲੇਤਿ ਜੌਨ,ਧਰਮ ਲਜਾਈਏ'। ਹੋਇਕੈ ਪ੍ਰਸੰਨ ਸੰਤ ਕਹਤਿ 'ਪ੍ਰਛੰਨਬੇਖ[੮],ਲੇਤਿ ਕਰਤਾਰ ਸੁਧ[੯] ਐਸੇ ਜਾਨ ਪਾਈਏ'।ਸੰਤ ਤਬ ਚਲ੍ਯੋ ਗਯੋ, ਨਾਨਕ ਸਦਨ ਅਯੋ, ਸੁੰਦਰ ਬਦਨ ਨਿਜ ਸਿੱਖ ਸੁਖਦਾਈਏ[੧੦]॥ ੩੧ ॥ ਕਾਲੂ ਕਰ[੧੧] ਦੇਖਿ ਕਹ੍ਯੋ, ਕੋਪ ਮੈਂ ਬਿਸੇਖ, ਮੁਖ ਭਾਖੈ ਦੁਰਬਾਚ[੧੨] 'ਅਬ ਸਾਚ ਕਹੋ ਮੋਹਿ ਕੋ। ਲੋਟਾ ਤੈਂ ਗਵਾਇ ਛਾਪ ਦੀਨੀ ਕੌਨ* ਜਾਇ ਸੁਤ ! ਸਦਾ ਦੁਖਦਾਇ ਮਤਿ ਆਵਤਿ ਨ ਤੋਹਿ ਕੋ। ਕਹਾਂ ਲੌ ਪੁਕਾਰੋਂ, ਨਹਿਂ ਲੀਨਿ ਤੈਂ ਸਮ੍ਹਾਰੋ[੧੩], ਭੌਨ[੧੪] ਕੀਨ ਯੌਂ ਉਜਾਰੋ, ਮੁਰ ਕਹ੍ਯੋ ਜਿ ਨ ਪੋਹਿ ਕੋ[੧੫]। ਇੱਛਾ ਜਹਿਂ ਜੱਯੈ,ਹਮ ਧਾਮ[੧੬] ਹੂੰ ਨ ਅੱਯੈ, ਨਿਜ[੧੭] ਖੱਯੈ[੧੮] ਜੋ ਕਮੱਯੈ' ਕਹ੍ਯੋ ਰਿਦੈ ਭਰਿ ਛੋਹਿ[੧੯] ਕੋ ॥੩੨॥ 'ਛੋਡੀ ਜੋ ਕਮਾਈ ਤੇਰੀ, ਦੀਨੀ ਤੈਂ ਗਵਾਇ ਮੇਰੀ, ਬਨਜ ਬਿਊਹਾਰ ਕੀ ਨ ਮੱਤਿ ਤੇਰੇ ਪਾਸ ਹੈ,ਤੂ ਸ਼ਨੀ[੨੦] ਕਰਤਿ, ਹੌਂਹੂੰ ਬੋਲਤਿ ਖਪਤਿ ਨਿਤ, ਮਾਨਹਿ ਨ ਬਾਤ ਕਿਧੌਂ ਦੁੱਖ ਹੀ ਕੀ ਰਾਸ[੨੧] ਹੈ'। ਰਾਇ ਸੰਗ ਧਾਇ ਜਾਇ ਕਹ੍ਯੋ ਕਾਹੂ ਭੇਦ ਸਭਿ ਕਾਲੂ ਕੋ ਬੁਲਾਇ ਰਾਇ ਲੀਨਿ ਤਬ ਆਸੁ[੨੨] ਹੈ। 'ਕਹਾਂ ਤੋਹਿ ਭਯੋ, ਨਹਿਂ ਮਾਨੈ ਕਿਮ ਕਹ੍ਯੋ, ਬਹੁ ਪ੍ਰਾਕ[੨੩] ਸਮਝਯੋ ਤੇਰੋ ਗਯੋ ਬਿਸਵਾਸ ਹੈ॥੩੩॥ ਦੋਹਰਾ॥ ਪੱਥਰ ਤੇ ਨਿਠੁਰੋ[੨੪] ਅਧਿਕ†, ਜਲ ਮਮ ਬਚ ਕਿਮ ਭੇਦ[੨੫]। ਨਾਨਕ ਕਦਲੀ[੨੬] ਕੋਮਲੋ ਪੌਨ ਜਿਵੇਂ ਦੇ ਖੇਦ' ॥ ੩੪ ॥ ਸੈਯਾ ॥ ਨਾਨਕ ਤਾਤ[੨੭] ਕਹੀ ਤਬ ਬਾਤ 'ਸੁਨੋ, ਕਰ ਛਾਪ ਹੁਤੀ ਸੁਧ[੨੮]

---

[੧]ਅਸੀਂ। [੨]ਇਸਦਾ ਪ੍ਰਮਾਨ ( ਸਬੂਤ ) ਕੀ ਹੈ। [੩]ਆਪ ਦਾ। [੪]ਹੱਥ। [੫]ਮੁੰਦਰੀ। [੬]ਘਰ। [੭]ਹਥੋਂ ਦੇਕੇ। [੮]ਗੁਪਤ ਰੂਪ। [੯]ਖਬਰ। [੧੦]ਸਿੱਖਾਂ ਦੇ ਸੁਖਦਾਈ (ਗੁਰੂ ਜੀ)। [੧੧]ਹੱਥ। [੧੨]ਖੋਟੇ ਬਚਨ। [੧੩]ਸੰਭਾਲ। [੧੪]ਘਰ। [੧੫]ਮੇਰਾ ਆਖਿਆ ਤੈਨੂੰ ਨਹੀਂ ਪੋਹਿੰਦਾ ਕੋਈ ਭੀ। [੧੬]ਘਰ। [੧੭]ਆਪ। [੧੮]ਖਾਓ। [੧੯]ਗੁੱਸਾ। [੨੦]ਚੁੱਪ। [੨੧]ਦੁੱਖ ਦੀ ਖਾਣ। [੨੨]ਛੇਤੀ। [੨੩]ਪਹਿਲਾਂ। [੨੪]ਕਰੜਾ। [੨੫]ਮੇਰੇ ਬਚਨ ਪਾਣੀ ਹਨ ਕੀਕੂੰ ਉਸਨੂੰ ਵਿੰਨ੍ਹਣ। [੨੬]ਕੇਲੇ। [੨੭](ਸ਼੍ਰੀ ਗੁਰੂ) ਨਾਨਕ (ਦੇਵ ਜੀ) ਦੇ ਪਿਤਾ ਨੇ। [੨੮]ਖਬਰ। *ਪਾঃ—ਕਿਨਿ। †ਪਾঃ—ਪ੍ਰਸਤਰ ਤੇ ਨਿਸ਼ਠੁਰ ਅਧਿਕ।

ਨਾਂਹੀ। ਜਾਨਤਿ ਨਾਂਹਿ ਨ ਕਾਹਿ[1] ਕਰੀ, ਕਿਹ ਗੇਰ ਦਈ ਕਿ ਦਈ ਕਿਸ ਪਾਹੀ[2] ? ਹੌਂ ਅਨੁਮਾਨ ਤੇ ਜਾਨਤਿ ਹੌਂ ਮਨ, ਗੋਸ਼ਟੀ ਨਿੱਤ ਫਕੀਰਨ ਕਾ ਹੀ। ਦੇ ਤਿਨ ਕੋ[3] ਨ ਬਤਾਵਤਿ[4] ਹੈ ਪੁਨ ਤੂਸ਼ਨ[5] ਧਾਰਤਿ ਹੈ ਮੁਖ ਮਾਂਹੀ ॥੩੫॥ ਹੌਂ ਕਿਹ ਤੇ[6] ਜਿ ਕਮਾਇ ਕੈ ਆਨਤਿ ਖੋਵਤਿ ਹੈ ਨ ਵਿਚਾਰ ਕਰਾਹੀ। ਜੋ ਇਸ ਬੈਸ ਸਮਾਨ[7] ਹੁਤੇ ਘਰ ਕਾਰ ਸੰਭਾਰਿ ਲਈ ਸਭਿ ਤਾਂਹੀ। ਔਰ ਨ ਜਾਨਤਿ ਕਾਜ[8] ਕਛੂ ਇਹ ਦੇਵਨ ਕੋ ਸਭਿ ਤੇ ਸਰਸਾਹੀ[9]। ਖਟਿ[10] ਨ ਚਾਹਤਿ ਮੈਂ ਇਹ ਕੀ ਕਬ, ਆਪ ਕਮਾਇ ਕੈ ਆਪ ਹੀ ਖਾਹੀ ॥ ੩੬ ॥ ਰਾਇ ਜੀ ਮੋਹਿ ਗੁਨਾਹਿ ਵਿਚਾਰਹੁ ਕੌ ਲਗ ਹੋਇ ਨਿਬਾਹਕ ਯਾਹੀ। ਹੌਂ ਮਰਿਹੋਂ ਤਬ ਕਿਉਂ ਨਿਭਿਹੈ ਅਬ ਬੈਸ[11] ਜੁਵਾ[12] ਨਹਿਂ ਕਾਰ ਕਮਾਹੀ'। ਰਾਇ ਬੁਲਾਰ ਵਿਚਾਰਿ ਕਹੀ 'ਨਿਤ ਰਾਰ[13] ਹੁਵੈ ਤੁਮਰੇ ਘਰ ਮਾਂਹੀ। ਨਾਨਕ ਕੋ ਅਬ ਧਾਮ ਜੈਰਾਮ[14], ਕਹਜੋ ਮਮ ਮਾਨ, ਪਠਾਉ[15] ਤਹਾਂਹੀ ॥੩੭॥ ਰਿਸ[16] ਸੋਂ ਦੁਰਬਾਕ[17] ਕਹੈਂ ਨਿਤ ਹੀ ਦੁਖ ਨਾਨਕ ਹੈਜ ਸਦਾ ਘਰ ਮਾਂਹੀ। ਨਹਿਂ ਮੇਲ ਬਨੈ ਤੁਮਰੋ ਉਨਕੋ ਜਿਮ ਪੂਰਬ ਪੱਛਮ ਦ੍ਵੈ ਨਰ ਜਾਹੀਂ। ਮਨ ਲੋਲਪਤਾ[18] ਤਵ, ਤਾਂਹਿ ਉਦਾਰਤਿ ਸੰਤ ਸੁਭਾਇ ਸਦਾ ਕਰੁਨਾ[19]ਹੀ'। ਪੁਨ ਸੇਵਕ ਭੇਜ ਬੁਲਾਇ ਕੈ ਨਾਨਕ ਪਾਸ ਬਸਾਇ ਕੈ ਸਾਦਰ ਪ੍ਰਾਹੀ[20] ॥੩੮॥ ਦੋਹਰਾ ॥ 'ਪਤੀਆ[21] ਮੈਂ ਲਿਖ ਦੇਯ ਹੌਂ ਜਾਵੋ ਪੁਰਿ ਸੁਲਤਾਨ। ਪਰਚਹੁਗੇ, ਸੁਖ ਪਾਇ ਹੌਂ*, ਕਾਲੂ ਕਲਹਿ[22] ਨਿਦਾਨ[23]' ॥ ੩੯ ॥ ਸੋਰਠਾ ॥ ਇਹ ਬਿਧਿ ਕਹਿ ਕਰਿ ਰਾਇ ਪਾਤੀ[24] ਲਿਖੀ ਜਰਾਮ ਕੋ। 'ਨਾਨਕ ਤੁਮ ਢਿਗ ਆਇ ਭਾਗ ਵਡੇ ਨਿਜ ਜਾਨੀਏ ॥ ੪੦ ॥ ਭੁਜੰਗ ਛੰਦ ॥ ਜਿਤੀ ਸੇਵ ਹੋਵੈ ਕਰੋ ਆਪ ਯਾਂਕੀ'। ਲਿਖੀ ਰਾਇ ਐਸੇ ਭੁਯੋ ਪ੍ਰੇਮ ਛਾਕੀ[25]†। ਦਈ ਹਾਥ ਮੈਂ ਹੇਰਿ[26] ਰੂਪੰ ਦਇਆਲਾ। ਬੁਲਾਯੋ ਮੁਝੇ[27] ਸੰਗ ਦੇਨੇ ਕ੍ਰਿਪਾਲਾ ॥੪੧॥ ਭਰਯੋ ਵੇਰ ਐਕੈ[28] ਮੁਖੰ ਲੀਨ ਚੂਮੰ। ਮੁਚਯੋ[29]

---

[1]ਕੀ। [2]ਕਿਸੇ ਪਾਸ। [3]ਉਨ੍ਹਾਂ ( ਫਕੀਰਾਂ ) ਨੂੰ ਦੇ ਕੇ। [4]ਦੱਸਦਾ ਭੀ ਨਹੀਂ। [5]ਚੁੱਪ। [6]ਕਿਸੇ ਥਾਓਂ। [7]ਉਮਰ ਦੇ ਬਰੋਬਰ। [8]ਕੰਮ। [9]ਵੱਧ ਹੈ। [10]ਖੱਟੀ। [11]ਉਮਰ। [12]ਜੁਵਾਨ। [13]ਲੜਾਈ। [14]ਜੈਰਾਮ ਦੇ ਘਰ। [15]ਭੇਜੋ। [16]ਗੁੱਸੇ। [17]ਦੁਰਬਚਨ। [18]ਲੋਭ। [19]ਕਿਰਪਾਲੂ। [20]ਆਦਰ ਨਾਲ ਆਖਿਆ। [21]ਚਿੱਠੀ। [22]ਕਾਲੂ ਦੀ ਲੜਾਈ ਬੀ। [23]ਮੁੱਕ ਜਾਏਗੀ। [24]ਚਿੱਠੀ। [25]ਗਦਗਦ। [26]ਵੇਖਕੇ। [27]ਮੈਨੂੰ (ਬਾਲੇ ਨੂੰ)। [28]ਗਲਵਕੜੀ। [29]ਛੁਟਿਆ। *ਪਾ:—ਪਾਵਹੋਂ। †ਪਾ:—ਬਾਕੀ।

ਨੈਨ[੧]ਨੀਰਿ ਗਿਰੀ ਬੂੰਦ ਭੂਮੰ[੨]। ਮਨੋ ਬਜੋਗ ਪੀਰੰ[੩] ਰਿਦੇ ਨ ਸਮਾਵੈ।ਚਖੰ[੪]
ਦ੍ਵਾਰ[੫] ਆਮੇਯ[੬] ਬਾਹਜੰ[੭] ਸੁ ਆਵੈ ॥ ੪੨ ॥ ਦਿਲਾਸੋ ਦਿਯੋ ਹੈ ਧਰਯੋ ਹਾਥ
ਸ਼ੀਸੰ। ਬਿਦਾ ਕੀਨਿ, ਪ੍ਰੀਤੰ ਬਹੂਤੀ ਛਿਤੀਸੰ[੮]। ਗਏ ਧਾਮ ਮਾਤਾ ਮਿਲੀ
ਅੱਸ੍ਰੂ ਡਾਰੀ[੯]।–ਬਿਧਾਤਾ ਗਤੰ ਨ ਲਖੀ ਜਾਇ ਨਯਾਰੀ ॥ ੪੩ ॥ ਇਕੰ
ਤਾਤੰ[੧੦] ਮੇਰੋ ਬਿਯੋਗੀ[੧੧]ਸੁ ਕੀਨੋ। ਨ ਦੈਵੈ ਸਹਾਰਯੋ ਨ ਦੇਖੰਨ ਦੀਨੋ–।
ਭਰੋ[੧੨] ਅੰਕ ਮੈ[੧੩] ਸੀਤੁ[੧੪] ਸ੍ਵਾਸੰ[੧੫] ਨਿਕਾਰੇ[੧੬]। ਬਢੀ ਪੀਰ ਮਾਨੋ ਹੁਵੈਂ
ਪ੍ਰਾਨ ਨਯਾਰੇ[੧੭]॥੪੪॥ ਕਹੇ 'ਤਾਤ[੧੮]! ਤੇਰੇ ਬਿਨਾ ਕੈਸ ਜੀਵੌਂ।ਸਹਯੋ ਜਾਇ
ਨਾਂਹੀ ਬਿਖੈ[੧੯]ਘੋਰ[੨੦]ਪੀਵੌਂ। ਕਿਆ ਮੈਂ ਨਿਹਾਰੋਂ[੨੧] ਸੁ ਪਾਛੈ ਇਕਾਕੀ[੨੨]।ਹੁਤੋ
ਸੂਨ[੨੩] ਏਕੋ ਸਮੀਪੰ[੨੪] ਨ ਤਾਂਕੀ' ॥ ੪੫ ॥ ਕਰੀ ਬੰਦਨਾ[੨੫] ਮਾਤਕੋ ਰੌਤਿ
ਛੋਰੀ। ਪਿਤਾ ਕੋ ਨਮੋ ਕੀਨਿ ਦੋ ਹਾਥ ਜੋਰੀ। ਸਖਾ ਕੋ ਮਿਲੇ ਜੋ ਹੁਤੇ ਬਾਲ
ਪਯਾਰੇ। ਮੁਝੈ ਸੰਗ ਲੈ ਫੇਰ ਪੰਥੈ[੨੬] ਪਧਾਰੇ*॥੪੬॥ਵਿਖੈ ਤੇ ਵਿਰਾਗੰ ਵਿਚਾਰੰ
ਕਹਾਨੀ। ਮਗੰ[੨੭] ਜਾਤਿ ਭਾਖੈਂ ਭਲੇ ਮੋਖਦਾਨੀ[੨੮]। ਪੁਰੀ[੨੯] ਨੀਯਰਾਨੀ[੩੦]
ਕਟੀ ਬਾਟ ਸਾਰੀ[੩੧]। ਪ੍ਰਵੇਸ਼ੰ ਬਜ਼ਾਰੰ ਕਿਯੋ ਹੇਰਿ[੩੨] ਚਾਰੀ[੩੩] ॥੪੭॥ ਗਏ
ਧਾਮ ਜੈਰਾਮ ਬੇਦੀਨ ਰਾਈ[੩੪]। ਤਬੈ ਨਾਨਕੀ ਸੋਦਰੀ[੩੫] ਦੇਖਿ ਧਾਈ[੩੬]।
ਉਭੈ[੩੭]ਪੈਰ ਪੈ ਆਨਿਕੈਸੀਸ ਧਾਰਯੋ[੩੮]।ਦਯਾ ਐਨ ਯੌਂ ਦੇਖਿ ਬੈਨੰ ਉਚਾਰਯੋ॥
੪੮॥'ਵਡੀ ਸੋਦਰੀ[੩੯] ਮੋਹਿ ਤੇ ਬੈਸ ਤੇਰੀ[੪੦]।ਕਰੌਂ ਬੰਦਨਾ ਯੋਗਤਾ ਹੈ ਸੁ
ਮੇਰੀ॥ਅਪੂਠੀ ਕਰੀ ਬਾਤ ਯੋਗੂ ਨ ਐਸੇ।ਕਿਯੋ ਸੋਦਰੀ ਜੋ ਅਬੈ ਆਪ ਜੈਸੇ'
॥੪੯॥ ਕਹੈ ਨਾਨਕੀ 'ਸਾਚ ਜੈਸੇ ਬਖਾਨੀ।ਜੁਈ ਹੋਇ ਭ੍ਰਾਤਾ ਕਹੋ ਸੋ ਪ੍ਰਮਾ-
ਨੀ[੪੧]।ਨਹੀਂ ਭ੍ਰਾਤ ਕਾਂਕੇ, ਜਗੀਈਸ਼ ਪੇਖੋਂ[੪੨]। ਰਿਦੈ ਆਪਨੇ ਮੈਂ ਨ ਭ੍ਰਾਤਾ

[੧]ਅੱਖਾਂ ਤੋਂ। [੨]ਜ਼ਮੀਨ ਤੇ। [੩]ਵਿਛੋੜੇ ਦੀ ਪੀੜ। [੪]ਅੱਖਾਂ। [੫]ਰਾਹੀਂ। [੬]ਅੰਦਰ ਨਹੀਂ ਮਿਉਂਦੀ। [੭]ਬਾਹਰ। [੮]ਰਾਇ ਨੇ। [੯]ਹੰਝੂ ਕੇਰਕੇ। [੧੦]ਇਕੋ ਪੁਤ੍ਰ। [੧੧]ਵਿਛੋੜਾ ਦਿੱਤਾ। [੧੨]ਲਵੇ। [੧੩]ਗਲਵਕੜੀ ਵਿਚ। [੧੪]ਠੰਢੇ। [੧੫]ਸਾਹ। [੧੬]ਭਰੇ। [੧੭]ਜੁਦਾ ਹੁੰਦੇ ਹਨ। [੧੮]ਪੁੱਤਰ। [੧੯]ਜ਼ਹਿਰ। [੨੦]ਘੋਲ। [੨੧]ਵੇਖਾਂਗੀ। [੨੨]ਇਕੱਲੀ। [੨੩]ਪੁੱਤਰ। [੨੪]ਕੋਲ। [੨੫]ਨਮਸਕਾਰ। [੨੬]ਰਾਹ। [੨੭]ਰਾਹ। [੨੮]ਮੁਕਤੀ ਦਾਤਾ। [੨੯]ਸੁਲਤਾਨ ਪੁਰ ਨਗਰੀ। [੩੦]ਨੇੜੇ ਆ ਗਈ। [੩੧]ਸਾਰਾ ਪੰਧ ਮੁੱਕਾ। [੩੨]ਵੇਖਕੇ। [੩੩]ਸੁੰਦਰ। [੩੪]ਬੇਦੀਆਂ ਦੇ ਰਾਜਾ। [੩੫]ਭੈਣ। [੩੬]ਦੌੜੀ ਆਈ। [੩੭]ਦੋਨੋਂ। [੩੮]ਸਿਰ ਰਖਿਆ। [੩੯]ਹੇ ਭੈਣ! [੪੦]ਉਮਰ ਤੇਰੀ ਮੈਥੋਂ ਵਡੀ ਹੈ। [੪੧]ਜੇ ਤਾਂ ਤੁਸੀਂ ਭਿਰਾ ਹੋਵੋ, ਤਾਂ ਜੋ ਕਹੋ ਮੈਂ ਮੰਨ ਲਵਾਂ। [੪੨]ਤੁਸੀਂ ਕਿਸੇ ਦੇ ਭਰਾ ਨਹੀਂ ਹੋ, ਜਗਤ ਦੇ ਈਸ਼ਰ ਮੈਂ ਵੇਖਦੀ ਹਾਂ।

*ਪਾ:–ਸਿਧਾਏ।

ਕ੍ਰਿ ਲੇਖੋਂ[1]॥੫੦॥ ਨ ਆਦੰ ਨ ਅੰਤੰ ਬਿਅੰਤੰ ਸਰੂਪੰ। ਪਿਤਾ ਹੈ ਨ ਮਾਤਾ ਨ ਬੰਧੰ ਅਨੂਪੰ। ਨਿਜੰ[2] ਇੱਛ ਤੇ ਦੇਹਿ ਧਾਰੀ ਦਯਾਲੰ। ਉਧਾਰੰਨ[3] ਮੰਦੰ ਜਰੀ ਜੀਵ ਜਾਲੰ[4] ॥ ੫੧ ॥ ਕਲੀ ਕਾਲ ਮਾਂਹੀ ਬਿਥਾਰੋ[5] ਸੁਚਾਲੀ[6]। ਮਿਟਾਵੋ ਕੁਪੰਥੰ[7] ਕੁਦੰਭੰ ਕੁਚਾਲੀ[8]। ਸਦਾ ਐਸ ਹੀ ਮੋਹਿ ਕੋ ਦਾਨ ਦੀਜੈ। ਮਤੰ[9]ਨ ਬਿਸਾਰੋ ਕਬੈ,ਧੌਂ ਪ੍ਰਸੀਜੈ[10]॥੫੨॥ਇਤੇਮੱਧ[11]ਜੈਰਾਮ ਆਯੋ ਤਹਾਂ ਹੀ। ਸੁਸਾ ਨਾਨਕੀ ਸੋਂ ਮਿਲੇ ਬੈਸ ਜਾਂਹੀ[12]। ਉਠੇ ਬੰਦਨਾਂ ਕੋ ਨਿਹਾਰੇ[13] ਜਰਾਮਾਹਟਾਯੋ ਇਨੇ ਆਪਕੀਨੀ ਪ੍ਰਨਾਮਾ[14]॥੫੩॥ਕਹੇ ਬੈਨ[15] ਜੈਰਾਮ 'ਧਾਮੰ[16]ਪੁਨੀਤਾ[17]।ਭਯੋ ਆਵਨੇ ਤੇ ਉਡੀਕੰਤਿ ਨੀਤਾ[18]।ਨਿਹਾਲੰ ਕਿਯੋ ਮੋਹਿ ਦੀਨੋ ਦਿਦਾਰੰ। ਅਹੋ ਸੰਤਰੂਪੰ ਅਨੂਪੰ ਦਯਾਰੰ ॥ ੫੪ ॥ ਚਹੋ ਪੋਸ਼ਿਸ਼ੰ[19] ਜੈਸ ਤੈਸੀ ਹੰਢਾਵੋ। ਰੁਚੈ ਜੋ ਰਿਦੈ ਸੋ ਭਲੀ ਭਾਂਤਿ ਖਾਵੋ। ਰਹੋ ਬੈਠ ਆਪੰ,ਨਿਕੇਤੰ ਤੁਮਾਰੋ[20]।ਕਰੋ ਸੰਤਿਸੰਗੀ ਸੁ ਨਾਮੰ ਉਚਾਰੋ'॥੫੫॥ ਦੋਹਰਾ ॥ ਅਸ ਬਿਧਿ ਮਿਲਕਰਿ ਪਰਸਪਰ ਦੁਇ ਦਿਸ਼ ਉਰ ਹਰਿਖਾਇ। ਸ਼੍ਰੀ ਨਾਨਕ ਸੁ ਪ੍ਰਕਾਸ਼ ਕੋ ਪੂਰਨ ਖੋੜਸ[21] ਧਯਾਇ ॥ ੫੬ ॥ ਇਤਿ ਸ਼੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਸੁਲਤਾਨ ਪੁਰ ਜਾਵਣ' ਪ੍ਰਸੰਗ ਬਰਨਨੰ ਨਾਮ ਖੋੜਸਮੋ ਅਧ੍ਯਾਯ ॥ ੧੬ ॥

## ੧੭. [ਗੁਰੂ ਰਾਮਦਾਸ ਜੀ ਦਾ ਮੰਗਲ। ਮੋਦੀ ਦੀ ਕਾਰ ਆਰੰਭੀ]।

ਦੋਹਰਾ॥ ਰਾਮ ਦਾਸ ਸ਼੍ਰੀ ਸਤਿਗੁਰੂ ਦਾਸਨ ਕੇ ਸੁਖਰਾਸ।
ਯਮ ਪਾਸਨ ਕੇ ਤ੍ਰਾਸ ਕੋ ਕਰਤਿ ਛਿਨਿਕ ਮਹਿਂ ਨਾਸ਼ ॥ ੧ ॥

{ ਸੁਖਰਾਸ=ਸੁਖਾਂ ਦੀ ਪੂੰਜੀ। [ਸੰਸ:, ਸੁਖ+ਰਾਸ਼ਿ]।
ਯਮ ਪਾਸਨ=ਜਮ ਦੀਆਂ ਫਾਹੀਆਂ। }

**ਅਰਥ**—ਸ੍ਰੀ ਸਤਿਗੁਰ ਰਾਮਦਾਸ ਜੀ (ਏਹ) ਦਾਸਾਂ ਲਈ ਸੁਖਾਂ ਦੀ ਰਾਸ ਹਨ, (ਅਤੇ ਅੱਗੇ ਲਈ) ਯਮ ਦੀਆਂ ਫਾਹੀਆਂ ਦੇ ਭੈ ਨੂੰ ਇਕ ਛਿਨ ਵਿਚ ਨਾਸ਼ ਕਰਨਹਾਰੇ ਹਨ।

**ਭਾਵ**—ਸ਼੍ਰੀ ਗੁਰੂ ਰਾਮਦਾਸ ਜੀ ਆਪਣੇ ਸਿੱਖਾਂ ਨੂੰ ਲੋਕ ਸੁਖੀ ਕਰਦੇ ਹਨ ਐਤਨਾਂ ਕਿ ਮਾਨੋਂ ਸੁਖਾਂ ਦੀ ਰਾਸ ਹਨ । ਅਤੇ ਅੱਗੇ ਦਾ ਭੈ ਵੀ ਨਿਵਾਰਦੇ ਹਨ,

---

[1]ਮੈਂ ਭੀ ਆਪਣੇ ਚਿਤ ਆਪ ਨੂੰ ਭਰਾ ਨਹੀਂ ਜਾਣਦੀ। [2]ਆਪਣੀ। [3]ਉਧਾਰਨ ਨਮਿੱਤ। [4]ਸਾਰੇ। [5]ਫੈਲਾਵੋ। [6]ਸ੍ਰੇਸ਼ਟਾਚਾਰ। [7]ਭੈੜੇ ਰਾਹ। [8]ਖੋਟੀ ਰੀਤੀ। [9]ਬੁੱਧੀ। [10]ਪ੍ਰਸੰਨ ਹੋਵੋ। [11]ਇੰਨੇ ਵਿਚ। [12]ਬੈਠੇ ਸਨ ਜਿੱਥੇ। [13]ਵੇਖੇ। [14]ਨਮਸਕਾਰ। [15]ਬਚਨ। [16]ਘਰ। [17]ਪਵਿੱਤ੍ਰ। [18]ਉਡੀਕਦਾ ਸਾਂ ਨਿਤ ਹੀ। [19]ਪੋਸ਼ਾਕ। [20]ਤੁਹਾਡਾ ਆਪਣਾ ਘਰ ਹੈ। [21]ਸੋਲ੍ਹਵਾਂ।

ਐਸਾ ਉੱਤਮ ਆਤਮ ਜੀਵਨ ਦਾਨ ਕਰਦੇ ਹਨ ਕਿ ਜਮਾਂ ਦੀ ਫਾਹੀ ਦੂਰ ਕਰਦਿਆਂ ਛਿਨ ਨਹੀਂ ਲਾਉਂਦੇ।

ਸ਼੍ਰੀ ਬਾਲਾ ਸੰਧੁਰੁ ਵਾਚ ॥ ਸੈਯਾ ॥ ਯਾਂ ਬਿਧਿ ਸੋਂ ਮਿਲਿਕੈ ਹਰਖੈਂ ਉਰ ਸਾਦਰ[1] ਸੇਵ ਭਲੇ ਕਰਿਹੀਂ। ਕਾਲ[2] ਬਿਤਾਵਹਿਂ ਦਯਾਲੁ ਮਹਾਂ ਸੁਲਤਾਨ ਪੁਰੇ ਸੁਖ ਸੋਂ ਫਿਰਿਹੀਂ। ਤਾਰਨ ਜਾਂ[3] ਅਵਤਾਰ ਧਰਯੋ, ਕਲਿਕੇ[4] ਨਰ ਮੰਦ ਮਹਾਂ ਜਰਿਹੀਂ[5]। ਬਾਸੁਰ ਏਕ[6] ਸੁਸਾਪਤਿ[7] ਸੋਂ ਭਗਨੀ[8] ਮਿਲਿ ਬੈਸਤਿ ਭੇ ਘਰ ਹੀ ॥ ੨ ॥ ਪੰਕਜ ਨੈਨ ਪ੍ਰਭੂ ਗੁਨ ਐਨ[9] ਭਨੇ ਮੁਖ ਬੈਨ 'ਸੁਨੋ ਮਮ ਬ੍ਯਾਨੀ। ਕਾਰ ਬਿਹੀਨ ਭਲੇ ਨਹਿਂ ਚੀਨ, ਕਹੈਂ ਪਰਬੀਨ*, ਸਭੈ ਜਗ ਜਾਨੀ। ਹੈ ਜਗ ਰੀਤਿ ਕਰੈਂ ਸਭਿ ਪ੍ਰੀਤ[10] ਸੁ ਕਯੋਂ ਵਿਪਰੀਤ ਕਰੌਂ[11] ਮਨ ਮਾਨੀ[12]। ਦੇਹੁ ਬਤਾਇ[13] ਜੁਊ ਮਨਭਾਇ[14] ਬਿਤਾਇੰ ਸਮਾ ਪਰਚਾਨ[15] ਜੁ ਪ੍ਰਾਨੀ'॥੩॥ ਸੁਨਿਕੈ ਭਗਨੀ[16] ਪੁਨ ਬੈਨ ਭਨੇ 'ਮਨ ਗਯਾਨ ਸੁਨੋ ਗੁਨ ਤੋ ਪਰਚਾ[17]। ਜਗਕੰਤ ਮਤੋ† ਚਿਤ[18] ਸੰਤ ਬਿਅੰਤ ਕਰੋ ਮਿਲਿ ਸੰਤਨ ਸੋਂ ਚਰਚਾ। ਨਰ ਨਾਰਿ ਚਰਾਚਰ[19] ਦੇਨਿ ਦਤਾਰ[20] ਸੁਰਾਸੁਰ[21] ਬ੍ਰਿੰਦ[22] ਕਰੈਂ ਅਰਚਾ[23]। ਧਨ ਧਾਨ[24] ਪਦਾਰਥ ਜੋ ਘਰ ਮੈਂ, ਕਰੁਨਾ ਤਵ,ਲੇਯ ਕਰੋ ਖਰਚਾ' ॥੪॥ ਵਾਕ ਜਰਾਮ ਭਨੇ ਅਭਿਰਾਮ[25] 'ਜੁ ਕਾਮਨਾ ਹੋਇ ਸੁ ਧਾਮ ਤੇ[26] ਲੀਜੈ। ਜੇ ਜਗ ਕਾਜ ਸੁ ਪਾਜ ਸਮਾਜ[27] ਤੁਮੈ ਨਹਿਂ ਛਾਜਤਿ[28] ਕਯੋਂ ਉਰਝੀਜੈ[29]। ਲਾਜ ਭਰੇ ਮਹਾਂਰਾਜ[30] ਬਿਸਾਰ[31]‡ ਪਚੇ[32] ਨਿਜ ਕਾਜਹਿ[33] ਮੋਸੇ ਲਖੀਜੈ[34]। ਬੈਠ ਰਹੋ, ਜਸੁ ਨਾਮ ਕਹੋ, ਹਰਿ ਪ੍ਰੇਮ ਲਹੋ, ਸੁਖ ਯੌਂ ਮੁਝ ਦੀਜੈ'॥੫॥ ਪੁਨ ਪੰਕਜ ਨੈਨ[35] ਭਨੇ ਮੁਖ ਬੈਨ 'ਸੁਸਾ[36] ਸੁਨਿ

[1]ਆਦਰ ਨਾਲ। [2]ਸਮਾਂ। [3]ਤਾਰਨ ਲਈ ਜਿਸਨੇ। [4]ਕਲਯੁਗ ਦੇ। [5]ਜੋ ਜਲ ਰਹੇ ਹਨ। [6]ਇਕ ਦਿਨ। [7]ਭਣਵਈਆ ਭਾਈ ਜੈਰਾਮ। [8]ਤੇ ਬੇਬੇ। [9]ਭਾਵ, ਗੁਰੂ ਜੀ ਨੇ। [10]ਭਾਵ, ਕੰਮ ਨਾਲ। [11]ਤਾਂ ਤੇ ਮੈਂ ਕਿਉਂ ਉਲਟ ਕਰਾਂ। [12]ਜੋ ਮਨ ਵਿਚ ਸਮਝੀ ਹੈ। [13]ਦੱਸ ਦਿਓ। [14](ਕੰਮ) ਜੋ ਅਛਾ ਲਗੇ। [15]ਪਰਚੇ ਵਿਚ। [16]ਬੇਬੇ ਨੇ। [17]ਗਿਆਨ ਸੁਣਨਾ ਤੇ ਮਨ ਵਿਚ ਗੁਣਨਾ (ਵਿਚਾਰਨਾ) ਇਹ ਤੇਰਾ ਪਰਚਾ ਹੈ। [18]ਤੁਸੀਂ ਜਗਤ ਦੇ ਕੰਤ ਹੋ ਜੋ ਚਿਤ ਆਵੇ ਤਸਾਡਾ ਮਤਾ ਹੈ। [19]ਜੰਗਮ, ਜੜ੍ਹ। [20]ਦੇਣਹਾਰ ਦਾਤੇ ਹੋ। [21]ਦੇਵਤੇ ਦੈਂਤ। [22]ਸਾਰੇ। [23]ਕਰਦੇ ਹਨ ਪੂਜਨ (ਆਪ ਦਾ)। [24]ਧਨ ਤੇ ਅੰਨ। [25]ਸੁੰਦਰ। [26]ਘਰੋਂ। [27]ਕੂੜੇ ਸਮਾਜ ਹਨ। [28]ਫੁਬਦੇ ਨਹੀਂ। [29]ਕਿਉਂ ਫਸਦੇ ਹੋ। [30]ਰੱਬ ਨੂੰ। [31]ਭੁਲਾਕੇ। [32]ਫਸੇ ਹਾਂ। [33]ਆਪਣੇ ਕੰਮਾਂ ਵਿਚ। [34]ਮੇਰੇ ਵਰਗੇ, ਜਾਣ ਲਓ। [35]ਭਾਵ ਸ਼੍ਰੀ ਗੁਰੂ ਜੀ ਨੇ। [36]ਬੇਬੇ।

*ਪਾਠਾਂਤ੍ਰ—ਸੁ ਪ੍ਰਬੀਨ। †ਪਾ:—ਮਨੋ। ‡ਪਾ:—ਬਿਸਾਲ।

ਬੇਦ*ਬਖਾਨਤਿ ਜੈਸੇ। ਕਰ ਸੋਂ[1] ਕਰਿ[2] ਕਾਰ[3]ਅਹਾਰ[4]ਕਰੈਂ,ਕਿਰਤਾਰਥ[5] ਦੇਹਿਕਰੈਂ ਨਰਐਸੇ।ਧਨ ਆਪਕਮਾਇ ਖਵਾਇਕੈ ਖਾਵਤਿ ਭੋਜਨਛਾਦਨ[6] ਸਾਧਨ ਦੈ ਸੇ[7]। ਕਰੁਨਾ ਕਰਿ ਸੰਤ ਉਧਾਰ ਕਰੈਂ ਭਵ ਭੀਤਰ ਫੇਰ ਨ ਆਵਤਿ ਕੈਸੇ[8]।੬।ਫੇਰ ਜਰਾਮ ਗਿਰਾ[9] ਉਚਰੀ 'ਤੁਮ ਆਇਸੁ[10]ਮੋ ਮਨ ਹੈ ਅਨੁਸਾਰੀ[11]।ਮੋਰ ਸਕੌਂ ਨ ਕਹ੍ਯੋ ਤੁਮਰੋ[12]ਜਿਨਕੀ ਨੁਤਿ[13] ਰਾਇ ਬੁਲਾਰ ਉਚਾਰੀ। ਲੇਖਾ ਪਵੇ ਤੌ ਕਹੋ ਮੁਝ ਸੋਂ ਕਛੁ ਲੈ ਦੇਉਂ ਜੋ ਹੁਇ ਲੇਖੇ ਕੀ ਕਾਰੀ'। †'ਹੌਂ ਸਭਿ ਜਾਨਤਿ ਭਾਂਤਿ[14] ਹਿਸਾਬ ਕੀ ਲੇਨੇ ਜੁ ਦੇਨੇ ਭਲੇ ਹੈ ਵਿਚਾਰੀ' ॥ ੭ ॥ ਦੋਹਰਾ ॥ 'ਦੌਲਤ ਖਾਨ ਨਵਾਬ ਕੋ ਮੋਦੀਖਾਨਾ ਲੇਹੁ। ਤੁਮ ਤੇ ਹੋਇ ਨਿਬਾਹਿ ਜੇ ਕਰੋ ਕਾਜ ਸੁਭ ਏਹੁ' ॥੮॥ ਕਬਿੱਤ ॥ ਭਾਖੀ ਜੋ ਜੈਰਾਮ ਸੋਊ ਨਾਨਕ ਜੀ ਮਾਨਿ ਮਨ ਕਹੈਂ 'ਕਰਤਾਰ ਨਿਰਬਾਹੈ ਮੋਹਿ ਕਾਜ ਕੋ। ਦੀਨਬੰਧੁ ਦਯਾਨਿਧਿ ਸਦਾ ਈ ਪ੍ਰਸਿੱਧ ਸਾਰੇ ਸੰਤਨ ਸਹਾਈ ਰਾਖੈ ਨਿਜ ਨਾਮ ਲਾਜ ਕੋ'। ਭਾਖਤਿ ਜੈਰਾਮ 'ਤੁਮ ਪਾਸ ਹੋਇ ਆਵੈ ਕਾਮ ਰਿਦੇ ਮੈਂ ਵਿਚਾਰੌਂ ਜਾਨੌਂ ਬਹੁਤ ਸਮਾਜ ਕੋ। ਚਲੀਏ ਨਬਾਬ ਪਾਸ ਮਿਲੀਏ ਅਵਾਸ[15] ਤਿਂਹ ਕੀਜੈ ਨ ਬਿਲੰਬ[16] ਅਬ ਭਲੋ ਦਿਨ ਆਜ ਕੋ' ॥ ੯ ॥ ਸੈਯਾ ॥ ਦੌਲਤਖਾਨ ਕੇ ਭੌਨ[17]ਗਏ ਪ੍ਰਭੁ ਜਾਇ ਮਿਲੇ ਸਭਿ ਬਾਤ ਜਨਾਏ। ਨਾਨਕ ਰੂਪ ਨਿਹਾਰਿ ਨਬਾਬ ਕਹੈ 'ਇਹ ਮੋਦੀ ਕੀ ਕਾਰ ਚਲਾਏ।ਹੈ ਮਤਿਵਾਨ ਸੁਜਾਨ ਸਾ ਦੀਸਤਿ[18] ਪੋਸ਼ਿਸ਼ ਦੇਤਿ ਭਯੋ[19] ਹਰਖਾਏ[20]।ਕਾਰਿਖਕੈ[21] ਪੁਨ ਦੀਨ ਹਜ਼ਾਰ ਜਰਾਮ ਸਮੇਤ ਲਏ ਘਰ ਆਏ। ੧੦॥ ਸੋਰਠਾ॥ ਪਾਯੋ ਤਬ ਬਹ ਆਨ ਆਪਨ‡[22] ਮਹਿ ਸੌਦਾ ਸਭਹਿ।ਤੋਲ

[1]ਹੱਥਾਂ ਨਾਲ। [2]ਕਰਕੇ। [3]ਕਿਰਤ। [4]ਭੋਜਨ। [5]ਸਫਲ। [6]ਕਪੜਾ। [7]ਸੰਤਾਂ ਨੂੰ ਦੇਕੇ। [8]ਕਿਸੇ ਤਰ੍ਹਾਂ ਬੀ। [9]ਬਾਣੀ। [10]ਆਗਜ਼ਾ ਦੇ।[11]ਅਧੀਨ। [12]ਆਪ ਦਾ ਕਿਹਾ ਮੋੜ ਨਹੀਂ ਸਕਦਾ। [13]ਸਿਫਤ। [14]ਤਰੀਕਾ। [15]ਘਰ। [16]ਦੇਰੀ। [17]ਘਰ। [18]ਦਿਸਦਾ ਹੈ। [19]ਖਿਲਅਤ ਦਿੱਤੀ। [20]ਖੁਸ਼ ਹੋਕੇ। [21]ਰੁਪੱਯੇ। [22]ਹੱਟ।

*ਇਥੇ ਬੇਦ ਤੋਂ ਮੁਰਾਦ 'ਨਿਜ ਗਿਆਨ' ਦੀ ਲੈਣੀ ਚਾਹੀਏ, ਕਿਉਂਕਿ ਜੋ ਬਾਤ ਅੱਗੇ ਦੱਸਦੇ ਹਨ ਉਹ ਗੁਰ ਨਾਨਕ ਜੀ ਦੇ ਅਪਣੇ ਅਸੂਲ ਹਨ ਜੋ ਉਹਨਾਂ ਜਗਤ ਵਿਚ ਫੈਲਾਏ। ਛੜੇ ਵੇਦ ਵਿਚ ਤਾਂ ਕੁਦਰਤੀ ਨਜ਼ਾਰਿਆਂ ਦੇ ਗੀਤ, ਧਨ ਧਾਨ, ਉਮਰ ਬ੍ਰਿਧੀ ਦੀਆਂ ਬੇਨਤੀਆਂ ਹਨ। ਦੂਸਰੀ ਮੁਰਾਦ ਬੇਦ ਤੋਂ ਸਤ ਸ਼ਾਸਤ੍ਰ ਦੀ ਹੈ ਜਿਸ ਵਿਚ ਐਸਃ ਉਪਦੇਸ ਹੋਵੇ। ਉਸ ਸਮੇਂ ਦੇ ਵਿਦਵਾਨ 'ਵੇਦ' ਪਦ ਐਸੇ ਮੌਕਿਆਂ ਤੇ ਖੁਲ੍ਹੇ ਤੌਰ ਤੇ ਕਿਸੇ ਇਖ਼ਲਾਕੀ ਤੇ ਧਾਰਮਕ ਪੁਸਤਕ ਲਈ ਬੀ ਵਰਤ ਲੈਂਦੇ ਸਨ। ਦੇਖੋ ਇਸੇ ਗ੍ਰੰਥ ਦਾ ਅਧਯਾਯ ੩੭, ਅੰਕ ੫੧। †ਗੁਰੂ ਜੀ ਬੋਲੇ:– ‡ਪਾਠਾਂਤ੍ਰ–ਬਿਪਨੀ।

ਦੇਤਿ ਨਿਜ ਪਾਨ[1] ਲੈਨਹਾਰ ਜੋ ਆਵਹੀ ॥ ੧੧ ॥ ਦੋਹਰਾ ॥ ਆਇਸੁ ਲੇਕਰਿ ਸੁਸਾ ਕੀ ਖਾਨ ਪਾਨ ਬਿਧਿ[2] ਜੋਇ। ਆਪਨ ਅਪਨੀ* ਮਹਿ[3] ਕਰਤਿ ਜਿਮ ਰੁਚਿ ਚਿਤ ਮਹਿਂ ਹੋਇ ॥ ੧੨ ॥ ਕਬਿੱਤ ॥ ਆਵਤਿ ਹਜ਼ਾਰ ਮੋਦੀ ਖਾਨੇ ਕੀ ਚਲਾਇੰ ਕਾਰ ਲੇਤਿ ਜੋਊ ਆਇ ਸੋਊ ਜਾਇ ਹੁਲਸਾਇਕੈ। ਗੋਧੁਮ ਕੋ ਚੂਨ[4], ਮਾਖ ਦਾਰ[5], ਲੌਨ, ਘ੍ਰਿਤ ਬਹੁ, ਹਰਦੀ, ਮਰਚ ਦੋਊ, ਧਰੇ ਹੈਂ ਮੰਗਾਇਕੈ। ਫਾਣਤੀ[6], ਸਿਤੋਪਲ[7], ਸਿਤਾ[8] ਸੋਂ ਗੁੜ ਆਦਿ ਜੋਊ ਚਣਕ ਜਵਨ ਕੇ ਅੰਬਾਰ[9] ਰਾਖੇ ਲਾਇਕੈ। ਹੋਤਿ ਭੀਰ ਭਾਰੀ ਲੈਨਹਾਰ ਨਹਿਂ ਪਾਇੰ ਵਾਰੀ ਦੇਤਿ ਭੁਨਸਾਰੀ ਤੇ[10] ਪ੍ਰਦੋਖ ਲੌ[11] ਗਿਨਾਇਕੈ॥੧੩॥ਸੈਯਾ ॥ ਯਾ ਬਿਧਿ ਦੇਖਿ ਬਿਸੇਖ ਅਨੰਦਤਿ ਦੰਪਤਿ[12] ਸੰਪਤਿ ਭੂਰ[13] ਭਏ ਤੇ। ਨਾਨਕੀ ਬੈਨ ਕਹੈ ਪਤਿਸੋਂ 'ਅਬ ਭ੍ਰਾਤ[14] ਰਖੈ ਧਨ ਬਯਾਹਿ ਕਏ ਤੇ[15]। ਟੋਰਹੁ[16] ਕੋ ਘਰ, ਚਾਹਿ ਰਖੋ ਉਰ[17], ਹੋਇ ਬਰੋਬਰ ਜੋ ਮਿਲਏ ਤੇ। ਕਾਲੂ ਪਿਤਾ ਹਰਖੈ ਸਭਿ ਭਾਂਤਿਨਿ[18]ਤਾਂ ਮਨ ਚਾਹਿ ਭੀ ਈਹਾਂ ਅਏਤੇ[19]॥੧੪॥ਦੋਹਰਾ॥ ਸੁਨਿ ਬੋਲਯੋ ਜੈਰਾਮ ਤਬ 'ਕਰਨ ਲਗੇ ਹੈਂ ਕਾਰ। ਕੋ ਖੱਤ੍ਰੀ ਅਬ ਦੇਖਿਕੈ ਕਰਿਹੈ ਬ੍ਯਾਹ ਵਿਚਾਰ' ॥ ੧੫ ॥ ਕਬਿੱਤ ॥ ਅੰਗਦ ਜੀ ਗਤਿਦੈਨ[20] ! ਸੁਨੋ ਇਕ ਰੈਨ ਵਿਖੇ ਐਸੇ ਮੈਂ ਉਚਾਰੇ ਬੈਨ 'ਬਿਦਾ ਮੋਹਿ ਦੀਜੀਏਧਾਮ ਹਮ ਜਾਇਕੈ ਕ੍ਰਿਸ਼ਾਨੀ[21] ਕੋ ਕਮਾਇ ਖਾਇੰ, ਕਰੈਂ ਕ੍ਰਿੱਤ ਆਪਨੀ ਕੋ ਯਾਂਹੀ ਤੇ ਸੁਹੀਜੀਏ[22]'। ਕੋਮਲ ਕਪੋਲ ਪਰ[23] ਕੁੰਡਲ ਹਲਤਿ ਬੋਲੇ ਮਾਨੋ ਚੰਦ ਮੰਡਲ ਮੈਂ ਮੀਨ ਦੋ ਪਿਖੀਜੀਏ[24]। 'ਬਾਲੇ! ਗੁਜ਼ਰਾਨ ਕਰਿ ਰਿਦੈ ਕਰਤਾਰ ਧਰਿ ਕੈਸੇ ਤੂੰ ਉਦਾਸ ਉਰ ਭੇਦ[25] ਸੋ ਭਨੀਜੀਏ[26] ॥ ੧੬ ॥ ਸੈਯਾ ॥ ਐਸੇ ਨ ਜਾਨ ਸੁਜਾਨ ! ਰਿਦੈ ਕ੍ਰਿਤ ਮੋਦੀ ਲਈ ਧਨ ਧਾਮ ਸੰਚਾਰੋ[27]। ਕੇਤਿਕ ਬਾਸੁਰ ਕਾਲ ਬਿਤਾਵਤਿ[28] ਹੈ ਕਿਹ ਕਾਮ ਜੁ ਕਾਰ ਹਮਾਰੇ ?

[1]ਆਪਣੇ ਹੱਥੀਂ। [2]ਖਾਣ ਪੀਣ ਦਾ ਪ੍ਰਬੰਧ। [3]ਅਪਣੀ ਹੱਟੀ ਵਿਚ। [4]ਕਣਕਦਾ ਆਟਾ। [5]ਮਾਂਹ ਦੀ ਦਾਲ। [6]ਮਿਸਰੀ। [7]ਪਤਾਸੇ। [8]ਖੰਡ। [9]ਚਣਿਆਂ ਤੇ ਜਵਾਂ ਦੇ ਢੇਰ। [10]ਸਵੇਰੇ ਤੋਂ। [11]ਸੰਧ੍ਯਾ ਤਕ। [12]ਪਤੀ—ਇਸਤ੍ਰੀ। [13]ਬਹੁਤ। [14]ਭਿਰਾ। [15]ਵਯਾਹ ਕਰਨ ਲਈ ਧਨ ਰਖੇਗਾ। [16]ਢੂੰਢੋ। [17]ਤੱਕ ਰੱਖੋ ਰਿਦੇ ਵਿਚ। [18]ਸਭ ਤਰ੍ਹਾਂ। [19]ਉਸਦੇ ਮਨ ਵਿਚ ਬੀ ਇਹਦੇ ਇਥੇ ਆਉਣ ਤੋਂ ਇਹੋ ਚਾਹ ਹੈ (ਕਿ ਵਿਆਹ ਹੋ ਜਾਏ)। [20]ਮੁਕਤੀ ਦਾਤੇ ਜੀ! [21]ਖੇਤੀ। [22]ਸ਼ੋਭਾ ਪਾਈਦੀ ਹੈ। [23]ਗੱਲ੍ਹਾਂ ਪੁਰ। [24]ਦੋ ਮੱਛ ਦਿਖਾਈ ਦੇਂਦੇ ਹਨ। [25]ਰਿਦੇ ਦਾ ਭਾਵ। [26]ਉਹ ਕਹੋ। [27]ਘਰ ਧਨ (ਅਥਵਾ ਧਨ ਧਾਨ) ਇਕੱਠਾ ਕਰਨ ਲਈ। [28]ਕੁਛ ਦਿਨ ਸਮਾਂ ਗੁਜ਼ਾਰਦੇ ਹਾਂ। *ਪਾ:—ਅਪਨੀ ਬਿਪਨੀ। ਆਪਨ=ਹਟੀ। ਬਿਪਨੀ=ਹੱਟੀ।

ਜੋ ਕਰਨੀ ਕ੍ਰਿਤ ਸੋ ਕਰਿ ਹੈਂ, ਜਬ ਆਨ[1] ਚਲੈਂ ਤੁਝ ਲੇਯ ਸੰਗਾਰੇ। ਹ੍ਵੈ ਗੁਜ਼ਰਾਨ ਹਮਾਰਿ ਤੁਮਾਰਿ ਮਿਲੇ ਕਰਿਯੇ ਇਹ ਕਾਰ ਪਿਆਰੇ' ॥ ੧੭ ॥ ਦੋਹਰਾ ॥ ਅਸ ਕਹਿ ਮਮ ਮਨ ਕਰਖ ਲਿਯ[2] ਨਿਕਟ ਰਖਨ ਕੇ ਹੇਤ[3]। ਤਜਿ ਨ ਸਕੌਂ ਦਰਸ਼ਨ ਸਫਲ ਸ੍ਰੀ ਬੇਦੀ ਕੁਲਕੇਤ ॥ ੧੮ ॥ ਸੋਰਠਾ ॥ ਮੈਂ ਬੋਲ੍ਯੋ ਕਰ ਬੰਦਿ 'ਤੁਮ ਰਜਾਇ ਮਾਨੌਂ ਸਦਾ। ਇਹ ਬਰ ਦੇਹੁ ਮੁਕੰਦ[4] ਭੂਲ ਨ ਪ੍ਰਤਿਕੂਲੌਂ[5] ਕਦਾ[6]' ॥੧੯॥ 'ਬਾਲੇ ! ਤੂੰ ਮਮ ਮਿੱਤ੍ਰ, ਸੱਤਿ ਵਿਖੈ ਨਿਤਿ ਮਤਿ ਦ੍ਰਿੜੈ[7]। ਇਹ ਬਚ[8] ਰਾਖਹੁ ਚਿੱਤ ਜਨਮ ਮਰਨ ਤੇ ਮੁਕਤਿ ਹ੍ਵੈ' ॥ ੨੦ ॥ ਅਸ ਸੁਨਿ ਪਦ ਅਰਬਿੰਦ[9] ਮੈਂ ਬੰਦੇ ਕਰ ਬੰਦ ਦੋ। ਕਹੈਂ ਜੁ ਕ੍ਰਿਤ ਬਖਸ਼ਿੰਦ ਕਰਨ ਲਗ੍ਯੋ ਪੁਨ ਕਾਰ ਸੋ ॥ ੨੧ ॥ ਅਪਰ[10] ਥਾਨ[11] ਤੇ ਆਨਿ ਸੌਦਾ ਆਪਨ[12] ਮੈਂ ਧਰੌਂ। ਆਪਨ[13] ਕਿਧੌਂ ਨਿਧਾਨ[14] ਹੋਤਿ ਅਤੋਟਹਿ ਵਸਤੁ ਸਭਿ ॥੨੨॥ ਦੋਹਰਾ ॥ ਜਾਚਕ[15] ਕਰਿ ਹੈਂ ਜਾਚਨਾ ਪਾਵਹਿ ਪਰਮ ਪ੍ਰਸਾਦਿ। ਸੁਨਿ ਸੁਨਿ ਆਵਹਿ ਅਨਿਕ ਪੁਨ ਦੇਵਹਿ ਸਭਿਨਿ ਅੰਨਾਦ[16]।੨੩। ਅਸਨਹੀਨ[17] ਬਸਨੈ ਨਗਨ[18] ਕਰਤਿ ਅਰਥਨਾ[19] ਜੌਨ[20]। ਛੂਛਾ[21] ਬਹੁਰ[22] ਨ ਜਾਵਈ ਆਵਤਿ ਜੋਊ ਭੌਨ* ॥੨੪॥ ਸੈਯਾ ॥ ਦੌਲਤ ਖਾਨ ਕੋ ਥੋਰੋ ਉਠਾਵਨ[23], ਤਾਂਹਿ ਤੇ ਹੋਤਿ ਵਿਸ਼ੇਖ[24] ਹੀ ਦਾਨਾ। ਕੀਰਤੀ ਕਉ ਸੁਨਿ ਧਾਵਤਿ ਆਵਤਿ[25] ਪਾਵਤਿ ਜੋ ਅਰਥੀ ਅਨੁਮਾਨਾ[26]। ਚੂਨ[27] ਤੇ ਲੋਨ[28] ਘ੍ਰਿਤਾਦਿ ਤੇ ਜੇ ਵਥੁ[29] ਅੰਤਰ ਚੀਰ[30] ਧਰੇ ਬਿਧਿ ਨਾਨਾ। ਜਾਂ ਵਸਤੂ ਕੋ ਨਿਕਾਰ ਕੈ ਦੇਵਤਿ ਸੋ ਨ ਘਟੈ ਉਤਨੀ ਠਹਿਰਾਨਾ[31] ॥੨੫॥ ਦੋਹਰਾ ॥ ਕੀਰ-ਤਿ ਪਸਰੀ ਪੁਰਿ[32] ਸਰਬ[33] ਘਰ ਘਰ ਭੀ ਭਰਪੂਰ। ਕਿਧੌਂ[34] ਚੰਦ ਕੀ ਚਾਂਦਨੀ ਜਿਉਂ ਚਕੋਰ ਪ੍ਰਿਯ ਰੂਰ[35] ॥ ੨੬ ॥ ਮਾਸ ਮਾਸ[36] ਲੇਖਾ ਹੁਵੈ ਜਾਹਿੰ ਵਹੀ ਲੇ ਹਾਥ। ਸੰਖਨਾ[37] ਕਰਿ ਸਭਿ ਦਿਵਸ ਕੀ ਬੈਸਹਿੰ ਲੇਖਕ।

---

[1] ਹੋਰਥੇ । [2] ਖਿੱਚ ਲਿਆ। [3] ਵਾਸਤੇ। [4] ਮੁਕਤੀ ਦਾਤੇ। [5] ਨਾਂ ਉਲਟ ਕਰਾਂ। [6] ਕਦੇ ਬੀ। [7] ਸੱਚ ਵਿਚ ਤੇਰੀ ਮਤ ਟਿਕ ਜਾਏ। [8] ਬਚਨ । [9] ਚਰਨ ਕਵਲਾਂ ਤੇ। [10] ਹੋਰ। [11] ਜਗਾ ਤੋਂ। [12] ਹੱਟ। [13-14] ਹੱਟੀ ਹੈ ਕਿ ਕੋਈ ਭੰਡਾਰ ਹੈ। [15] ਮੰਗਤੇ। [16] ਅੰਨ ਆਦਿ। [17] ਭੋਜਨ ਤੋਂ ਭੁੱਖਾ। [18] ਕਪੜੇ ਤੋਂ ਨੰਗਾ। [19-20] ਜੋ ਕੋਈ (ਕੁਛ) ਮੰਗਦਾ ਹੈ। [21] ਖਾਲੀ। [22] ਮੁੜਕੇ। [23] ਖਰਚ ਉਠਦਾ ਹੈ। [24] ਵਧੀਕ। [25] ਦੌੜਦੇ ਆਉਂਦੇ ਹਨ। [26] ਪਤਾ ਪਾਕੇ, [27] ਆਟਾ। [28] ਲੂਣ। [29] ਚੀਜਾਂ। [30] ਕਪੜੇ। [31] ਟਿਕੀ ਰਹੇ। [32-33] ਸ਼ਹਿਰ ਸਾਰੇ ਵਿਚ। [34] ਮਾਨੋਂ। [35] ਸੁੰਦਰ। [36] ਮਹੀਨੇ ਦੇ ਮਹੀਨੇ। [37] ਗਿਣਤੀ।

*ਪਾਠਾਂਤ੍ਰ—ਕਰੁਨਾ ਕਰੁਨਾ ਭੌਨ। †ਪਾ:—ਲੈਕੇ।

ਸਾਥ ॥੨੭॥ ਸੋਰਠਾ ॥ ਜਬ ਜਬ ਲੇਖਾ ਹੋਇ ਤਬ ਤਬ ਬਾਧਾ ਨਿਕਸਈ। ਬਿਸਮੈ ਮਨ ਸੁਨਿ ਲੋਇ ਕੋ ਕੋ ਕਰਿਈ ਈਰਖਾ॥੨੮॥ਨਹਿਂ ਜਾਨੈ ਮਤਿ-ਮੰਦ—ਇਹ ਕਰਤਾਰ ਸਰੂਪ ਹੈਂ।ਆਨੰਦ ਕੰਦ ਮੁਕੰਦ ਯਾਂਕੋ ਕਛੁ ਅਚਰਜ ਨਹੀਂ*—॥ ੨੯ ॥ 'ਸੁਧ ਨਹਿਂ ਦੌਲਤ ਖਾਨ ਬਾਦ ਦਰਬ ਕੋ ਖੋਵਈ[1]। ਘਾਟਾ ਹੋਇ ਨਿਦਾਨ[2] ਗਹਜੈ ਜਾਇ[3] ਦੁਖ ਪਾਵਈ' ॥ ੩੦ ॥ ਕੋ ਅਸ ਕਰਤਿ ਉਚਾਰ,ਕੋਇਕ ਭਾਖਤਿ[4] ਅਪਰ ਗਤਿ[5] ।'ਦੇਵਤਿ ਦਾਨ ਉਦਾਰ ਬਰਕਤ ਯਾਂਤੇ ਅਧਿਕ[6] ਹੈ' ॥੩੧॥ ਸ੍ਵੈਯਾ॥ ਜਾਚਕ[7] ਕੇਤਿਕ[8] ਦਾਨ ਕੋ ਲੈ ਤਲਵੰਡੀ ਗਏ ਨੁਤਿ[9] ਭੂਰ ਉਚਾਰੀ। 'ਮੋਦੀ ਭਯੋ ਨ੍ਰਿਪ ਦੌਲਤਖਾਨ ਕੋ ਦਾਨਕੋ ਦੇਨ ਕਰਜੈ ਪੂਨ ਭਾਰੀ। ਨੰਗ[10] ਛੁਧਾਤੁਰ[11] ਦੇਖਿ ਸਕੈਂ ਨਹਿ ਸੰਪਤ[12] ਬ੍ਰਿੱਧ ਭਈ[13] ਸੁਖਕਾਰੀ। ਪੁੰਨਮਤੀ[14] ਕ੍ਰਿਤ ਧੰਨਵਤੀ[15] ਜਿਹ ਜਾਚਕ[16] ਭੀਰ ਹੈ ਤਾਂਹਿ ਕੇ ਦ੍ਵਾਰੀ' ॥ ੩੨ ॥ ਜਾਚਕ ਜੋ ਤਲਵੰਡੀ ਹੁਤੇ ਸਭਿ ਆਵਤਿ ਭੇ ਧਨ ਲੇਨਿ ਕੀ ਆਸਾ।ਜੋ ਜਿਸ ਜਾਚਨਾ ਆਨਕਰੀਤਸ[17] ਪਾਵਤਿ ਭੇ ਗਜੈ ਕੋ ਨ ਨਿਰਾਸਾ।ਕੀਰਤਿ ਕੋ ਸੁਨਿ ਰਾਇਬੁਲਾਰ ਅਨੰਦਤਿ ਪ੍ਰਾਪਤਿ ਜਿਉਂ ਸੁਖਰਾਸਾ[18] । ਸੋਚ ਬਿਮੋਚਨ[19] ਸਾਰਸ ਲੋਚਨ[20] ਰੂਪ[21] ਬਿਲੋਕਨ[22]ਚਾਹਤਿ ਪਾਸਾ ॥੩੩॥ ਸ੍ਰੌਨ ਮੇ[23] ਕਾਲੂ ਸੁਨੀ ਸੁਤ ਕੀ ਨੁਤਿ[24] ਚਿੱਤ ਲਖੀ[25]—ਬਿਤ[26]ਲੇਹਿ ਕਮਾਈ॥ ਤੱਦਪਿ ਭੂਰ[27] ਉਦਾਰ ਅਹੇ ਧਨ ਰਾਖਨ ਕੀ ਮਤਿ[28] ਤਾਂਹਿ ਨ ਆਈ। ਹੌਂ ਅਬ ਜਾਇਕੇ ਦੇਉਂ ਸਿਆਨਪ ਆਨਿਹੌਂ[29] ਜੇਤੋ ਕੀਓ ਇਕਠਾਈ[30]—। ਐਸੇ ਵਿਚਾਰਿ ਕੈ ਤਯਾਰ ਭਯੋ ਮਿਲਨੇ ਹਿਤ ਜਾਵਤਿ ਭਾ ਢਿਗ ਰਾਈ[31] ॥੩੪॥ 'ਹੌਂ ਸੁਲਤਾਨ ਪੁਰੇ ਸੁਧ ਲੇਵਨ ਆਇਸੁ ਦੇਹੁ[32] ਕਰੋਂ ਗਵਨਾ'। ਰਾਇ ਕਹੇ 'ਹਿਤ ਸੋਂ[33] ਮਿਲੀਏ ਨ ਕੁਬੋਲ ਭਨੋ ਮੁਖ ਤੇ ਕਵਨਾ। ਮੋ ਦਿਸ[34] ਤੇ ਸਿਰ ਪੈ ਕਰ[35] ਫੇਰਹੁ

[1]ਬਿਰਥਾ ਧਨ ਗੁਆਂਵਦਾ ਹੈ। [2]ਅਖੀਰ ਨੂੰ। [3]ਪਕੜਿਆ ਜਾਵੇਗਾ। [4]ਆਖਦੇ ਹਨ। [5]ਹੋਰ ਤਰ੍ਹਾਂ। [6]ਬਹੁਤ। [7]ਮੰਗਤੇ। [8]ਕਈ ਇਕ। [9]ਉਸਤਤ। [10]ਨੰਗਾ। [11]ਭੁੱਖਾ। [12]ਦੌਲਤ। [13]ਬਹੁਤ ਵਧੀ। [14]ਪੁੰਨ ਵਾਲੀ। [15]ਧਨ ਵਾਲੀ। [16]ਮੰਗਤਿਆਂ ਦੀ। [17]ਤੈਸੀ। [18]ਜਿਵੇਂ ਕੋਈ ਸੁਖ ਦੀ ਖਾਣ ਮਿਲ ਗਈਹੈ। [19]ਸੋਚਾਂ ਨੂੰ ਦੂਰ ਕਰਨ ਵਾਲੇ। [20]ਕਵਲਵਰਗੇ ਨੇਤ੍ਰਾਂਵਾਲੇਦਾ। [21] ਦਰਸ਼ਨ। [22]ਦੇਖਣਾ। [23]ਕੰਨਾਂ ਵਿਚ। [24]ਸਿਫਤ। [25]ਜਾਣੀ। [26]ਧਨ। [27]ਬਹੁਤ। [28]ਬੁੱਧੀ। [29]ਲਿਆਵਾਂਗਾ। [30]ਜਿਨਾ ਕੀਤਾ ਹੋਵੇਗਾ ਇਕੱਠਾ। [31]ਰਾਇ ਬੁਲਾਰ ਦੇ ਪਾਸ। [32]ਆਗਜਾ ਦਿਓ। [33]ਪ੍ਰੇਮ ਨਾਲ। [34]ਮੇਰੇ ਵਲੋਂ। [35]ਸਿਰ ਤੇ ਹੱਥ।

*ਪਾ:—ਕਛੂ ਅਚਰਜ ਨਹਿਂ।

ਪ੍ਰੀਤਿ ਸੋਂ ਕੰਠ ਕਰੋ ਲਵਨਾ[੧]। ਸ੍ਰੋਨਨ[੨] ਮੈਂ ਸੁਨਿ ਬੰਦਨ ਕੀਨਿ ਮੁਕੰਦ ਪਿਤਾ[੩]ਪੁਨ ਗ੍ਯੋ[੪] ਭਵਨਾ[੫]॥੩੫॥ਮਾਤ ਸੰਦੇਸ਼[੬]ਦਏ ਅਸੂਆਂ ਭਰਿ[੭] ਤਾਤ[੮] ਕੋ ਮੋਹ ਰਿਦੇ ਮੈਂ ਘਨੇਰਾ। ਕਾਲੂ ਤਬਹਿ ਮਧੁਰਾਨਹਿੰ[੯] ਲੈ ਸਕਟਾ[੧੦] ਜੁਰਵਾਇਕੈ ਬੈਲਨ[੧੧]ਪ੍ਰੇਰਾ[੧੨]।ਪੰਥਕੋਛੋਰਿ[੧੩]ਸਤ੍ਵੈਕ੍ਰਮਸੋਂ[੧੪] ਪੁਰਿ[੧੫] ਪ੍ਰਾਪਤਿ ਭਾ[੧੬]ਸੁਤ[੧੭]ਆਪਨ[੧੮]ਹੇਰਾ[੧੯]। ਠਾਂਢ ਕਿਯੋ[੨੦] ਸਕਟਾ[੨੧] ਤਿਹ ਥਾਨ, ਤਰੇ ਉਤਰ੍ਯੋ[੨੨] ਉਰ ਮੋਹ ਵਧੇਰਾ॥੩੬॥ਪੰਕਜਨੈਨ[੨੩] ਬਿਲੋਕਿ[੨੪]ਪਿਤਾਦਿਸ਼ਿ[੨੫] ਤੂਰਨ[੨੬] ਧਾਇ ਕੈ ਕੀਨਿ ਪ੍ਰਨਾਮਾ।ਕਾਲੂ ਉਠਾਇ ਲਯੋ, ਭੁਜ ਕੋ ਗਹਿ[੨੭] ਕੰਠ[੨੮] ਲਗਾਇ ਭਲੇ ਸੁਖ ਧਾਮਾ[੨੯]। ਹੌਂ[੩੦] ਪੁਨ ਬੰਦਨ ਜਾਇ ਕਰੀ ਗੁਰ ਅੰਗਦ ਜੀ ! ਸੁਨ ਪੂਰਨ ਕਾਮਾ[੩੧]।ਬੂਝਿਕੈ[੩੨] ਛੇਮ [੩੩]ਸਰੀਰ ਕੀ ਤਾਂ ਛਿਨ ਬੈਸਯੋ ਪ੍ਰਯੰਕ[੩੪]ਪੈ ਲੈ ਅਭਿਰਾਮਾ[੩੫] ॥ ੩੭ ॥ ਹਾਥ ਕੇ ਸਾਥ ਪਲੋ-ਸਤਿ ਮਾਥ[੩੬] ਅਨਾਥਨ ਨਾਥਕੋ ਅੰਕ[੩੭]ਬਸਾਈ[੩੮]। ਮੇਲ ਭਯੋ ਬਹੁ ਕਾਲ ਵਿਖੈ[੩੯] ਮਨ ਪ੍ਰੀਤਿ ਨਈ[੪੦] ਕੀ ਜਈ*[੪੧] ਉਪਜਾਈ। ਸੌਦਾ ਵਿਸ਼ੇਖ[੪੨]ਹੀ ਦੇਖ ਨਿਖੱਦਨਾ ਮੈਂ[੪੩] ਜਾਨ ਸਪੂਤ ਰਹਯੋ ਹਰਖਾਈ। ਦ੍ਵੈ ਘਟਿਕਾ[੪੪] ਜਬ ਬੀਤ ਗਈ ਤਿਹ ਕਾਲ[੪੫] ਮੈਂ ਕਾਲੂ ਨੇ ਬਾਨੀ ਅਲਾਈ[੪੬] ॥ ੩੮ ॥ 'ਬਹੁ ਕਾਲ ਭਯੋ ਸੁਲਤਾਨਪੁਰੇ ਕ੍ਰਿਤ ਮੋਦੀ ਤੇ ਕੀਨੀ ਹੈ ਕੇਤੀ ਕਮਾਈ?' ਸੁਨਿ ਪੰਕਜਲੋਚਨ[੪੭]ਬੈਨ ਭਨੇ'ਬਹੁਆਨ ਕਮਾਈਕਰੀ ਇਹ ਥਾਂਈ। ਨਹਿੰ ਹਾਥ ਮੈਂ ਆਥ[੪੮] ਕਰੈ ਥਿਰਤਾ[੪੯], ਉਤ ਆਵਤਿ ਹੈ ਇਤ ਕੋ ਚਲਿ ਜਾਈ। ਕਰ[੫੦] ਏਕ ਬਿਰਾਟਿਕਾ[੫੧] ਸੰਚਿ ਕਰੀ ਨਹਿੰ[੫੨],ਆਮਦ ਔ ਖਰਚੀ ਸਮਤਾਈ[੫੩]॥੩੯॥ ਦੋਹਰਾ ॥ ਤਾਤ ਮੋਹ[੫੪] ਤ੍ਰਿਣ ਸੇਤੁ ਜਿਉ[੫੫]

---

[੧]ਗਲੇ ਲਾਉਣਾ, ਜੱਫੀ ਪਾਉਣੀ । [੨]ਕੰਨਾਂ । [੩]ਮੁਕਤੀ ਦਾਤੇ ਦਾ ਪਿਤਾ । [੪]ਫੇਰ ਗਿਆ। [੫]ਘਰ। [੬]ਸੁਨੇਹੇ। [੭]ਹੰਝੂ ਭਰਕੇ। [੮]ਪੁੱਤ੍ਰ ਦਾ । [੯]ਮਿਠਾਈ। [੧੦]ਗੱਡਾ। [੧੧]ਬਲਦਾਂ ਨੂੰ। [੧੨]ਹੱਕਿਆ [੧੩]ਰਾਹ ਮੁਕਾਇਆ। [੧੪]ਸਾਰਾਧੀਰੇ ਧੀਰੇ।[੧੫]ਸ਼ਹਿਰ (ਸੁਲਤਾਨਪੁਰ)। [੧੬]ਪਹੁੰਚਾ। [੧੭]ਪੁਤ੍ਰ ਨੂੰ।[੧੮]ਹੱਟ ਪੁਰ। [੧੯]ਵੇਖਿਆ। [੨੦]ਖੜਾ ਕੀਤਾ।[੨੧]ਗੱਡ੍ਹਾ।[੨੨]ਹੇਠਉਤਰਿਆ। [੨੩]ਕਮਲਨੈਨ ਨੇ। [੨੪]ਵੇਖਕੇ। [੨੫]ਵਲ। [੨੬]ਛੇਤੀ। [੨੭]ਬਾਂਹ ਫੜਕੇ। [੨੮]ਗਲੇ। [੨੯]ਸੁਖਾਂ ਦੇ ਘਰ ਨੂੰ। [੩੦]ਮੈਂ (ਬਾਲੇ ਨੇ)। [੩੧]ਕਾਮਨਾ ਦੇ ਪੂਰਨ ਕਰਨ ਵਾਲੇ। [੩੨]ਪੁੱਛਕੇ। [੩੩]ਸੁਖ। [੩੪]ਪਲੰਘ ਪੁਰ। [੩੫]ਸੋਹਣੇ (ਪੁੱਤ੍ਰ) ਨੂੰ। [੩੬]ਪਿਆਰ ਦੇਂਦਾ ਹੈ ਮੱਥੇ ਤੇ। [੩੭]ਗੋਦ ਵਿਚ। [੩੮]ਬਹਾਕੇ। [੩੯]ਬਹੁਤ ਚਿਰ ਪਿਛੋਂ। [੪੦]ਨਵੀਂ। [੪੧]ਅੰਗੂਰੀ। [੪੨]ਬਹੁਤ। [੪੩]ਹੱਟ ਵਿੱਚ। [੪੪]ਦੋ ਘੜੀਆਂ। [੪੫]ਉਸ ਵੇਲੇ। [੪੬]ਕਹੀ। [੪੭]ਕਵਲ ਨੈਨ ਨੇ। [੪੮]ਮਾਯਾ। [੪੯]ਟਿਕਾਣਾ। [੫੦]ਹੱਥ। [੫੧]ਕੌਡੀ। [੫੨]ਕੱਠੀ ਨਹੀਂ ਕੀਤੀ। [੫੩]ਬਰਾਬਰ। [੫੪]ਪੁੱਤ੍ਰ ਦਾ ਮੋਹ। [੫੫]ਕੱਖਾਂ ਦੇ ਪੁਲ ਵਾਂਙੂ। *ਪਾ:-ਕ੍ਰਿਜਈ।

ਤ੍ਰਿਸ਼ਨਾ ਲਹਿਰ ਪ੍ਰਵਾਹਿ । ਏਕਹਿ ਬਾਰ[1] ਬਹਾਇਓ[2] ਸੋ ਰਹਾ ਨ
ਕਛੁ ਮਨ ਮਾਂਹਿ ॥ ੪੦ ॥ ਸੈਯਾ ॥ ਸੁਨਿ ਸ੍ਰੌਨਨਿ[3] ਮੈਂ ਮਨ ਰੋਸ ਘਨੋ ਮੁਖ
ਬੈਨ ਭਨੇ ਧਨ ਰਾਖਨਿ ਹੇਤੂ । 'ਜਬ ਕੋ ਜਨਮਯੋ ਨ ਦਯੋ ਸੁਖ ਤੈਂ, ਨਿਤ
ਬਾਦ ਗਵਾਇ ਬਿਤੈ[4] ਦੁਖ ਦੇਤੂ । ਇਕ ਹੋਤਿ ਸਪੂਤ ਕਮਾਵਤਿ ਹੈਂ ਧਨ
ਪਾਵਤਿ ਸੋ ਜਸੁ ਆਨਿ ਨਿਕੇਤੂ[5] । ਸੁਧਿ[6] ਮੂਲ ਨ ਭੂਲ ਕਰੀ ਕਬਹੂੰ ਮੁਝਤੇ
ਪ੍ਰਤਿਕੂਲ[7] ਰਹਯੋ ਅਨਚੇਤੂ[8] ॥ ੪੧ ॥ ਕਾਲ[9] ਬਿਸਾਲ[10] ਬਿਤਯੋ ਕ੍ਰਿਤਿ
ਮੋਦੀ ਮੈਂ ਏਕ ਵਿਰਾਟਿਕਾ[11] ਭੀ ਨ ਖਟਾਈ।ਮੋ ਸੋਂ ਕਿਯੋ ਬਹੁ ਰੋਸੁ[12] ਤਬੈ
'ਢਿਗ[13] ਤੂ ਹੀ ਰਹੈਂ ਧਨ ਦੀਨਿ ਗਵਾਈ' । ਬਾਰਜਲੋਚਨ[14] ਬੈਕ[15]
ਬਿਲੋਕਿ[16] ਮੁਝੈ ਬਰਜਾ[17] ਨਿਜ ਭੌਂਹਿ ਦਿਖਾਈ[18] । ਖੀਝ[19] ਰਿਦੈ ਦੁਰ-
ਬੈਨ[20] ਭਨੈ ਬਹੁ, ਤੂਸ਼ਨ ਹੋਇ ਰਹੇ ਜਗਸਾਈਂ ॥੪੨॥ ਦੋਹਰਾ ॥ 'ਜੋ ਖੋਯੋ
ਮਮ ਧਾਮ ਤੇ ਦੇਵਹੁ* ਅਬਹਿ ਕਮਾਇ । ਹੌਂ ਆਯੋ ਲੇਵਨ ਕਛੂ ਦੀਨੋ
ਸਭਿਹਿ ਗਵਾਇ ॥ ੪੩ ॥ ਬੈਸ[21] ਤਰੁਨ[22] ਇਸ ਕੀ ਭਈ ਸਮਝ ਨ
ਆਈ ਕੋਇ । ਪਾਛਲ ਜੈਸੀ[23] ਮਤਿ ਰਹੀ ਹਾਨ ਲਾਭ ਸਮ[24] ਦੋਇ[25]
॥੪੪॥ ਸੈਯਾ ॥ ਧਾਮ ਕੋ ਨਾਂਹਿ ਸੰਦੋਹ†[26] ਕਊ ਧਨ ਖੋਵਤਿ ਖਾਵਤਿ ਏਕ
ਸੀ ਜੋਰੀ[27]।ਦੂਜੋ ਜੇ ਹੋਤਿ ਭਲੇ ਸਮਝਾਵਤਿ, ਹੈ ਨ ਗਮੀ[28] ਧਨ ਕੀ ਮਨ
ਥੋਰੀ।ਜੋ ਮਤਿਵਾਨ[29] ਹੁਤੋ ਕਊ ਮਾਨਵ[30] ਕਾਰ ਇਸੈ ਮਹਿਂ ਲੇ ਧਨ ਜੋਰੀ।
ਹੋਇ ਬਿਆਹਿ ਤ ਕਯਾ ਖਰਚੈ ਤਬ ਚਾਹੈਗਾ ਆਪ ਕਮਾਇ ਜੁ ਮੋਰੀ[31] ॥
੪੫॥ਹੇ ਸੁਤ[32]! ਬੈਸ[33] ਜੁਵਾ[34] ਤਵ ਭੀ, ਅਬ ਛੋਰ ਫਜ਼ੂਲੀ ਕੋ, ਹੋਹੁ ਸਯਾਨਾ॥
ਪਾਛਲਰੀਤਿ ਤੇ ਹ੍ਵੈ ਬਿਪਰੀਤਿ[35], ਕਰੋ ਧਨ ਸੰਚਨ[36] ਜਯੋਂ ਮਤਿਵਾਨਾ । ਜੇ
ਮੁਝ ਦੇਨੇ ਕੋ ਨਾਂਹਿ ਚਹੋ ਮਨ ਪੂੰਜੀ ਨਿਰਾਲੀ[37] ਰਖੋ ਨਿਜ ਥਾਨਾ।ਹੈਂ ਘਰ
ਕਾਰਜ ਨਾਨਾ ਪ੍ਰਕਾਰ ਕੇ ਕਯੋਂ ਨਿਬਹੈਂ ਧਨ ਹੀਨ ਜੇ ਪਾਨਾ[38] ॥ ੪੬ ॥
ਦੋਹਰਾ॥ ਧਨ ਸੰਚਨ ਕੇ ਅਨਿਕ ਗੁਨ ਬਰਨਨ ਕਰੇ ਸੁਨਾਇ । ਬਹੁ ਬਿਧਿ

[1]ਇਕੋ ਵਾਰੀ । [2]ਰੁੜ੍ਹ ਗਿਆ । [3]ਕੰਨਾਂ । [4]ਧਨ ਵਜਰਥ ਗੁਆਕੇ । [5]ਘਰ । [6]ਸੋਝੀ । [7]ਉਲਟ । [8]ਅਚੇਤ । [9]ਸਮਾਂ । [10]ਬਹੁਤ । [11]ਕੌਡੀ । [12]ਗੁੱਸਾ । [13]ਪਾਸ । [14]ਕਵਲ ਨੈਨ ਨੇ । [15]ਟੇਢੀ ਨਜ਼ਰ । [16]ਵੇਖਕੇ । [17]ਮੈਨੂੰ ਰੋਕਿਆ । [18]ਭਾਵ ਮਨ੍ਹੇ ਕਰਨ ਦਾ ਇਸ਼ਾਰਾ ਕੀਤਾ ਕਿ ਚੁੱਪ ਰਹੁ । [19]ਖਿਝਕੇ । [20]ਖੋਟੇ ਵਾਕ । [21]ਉਮਰ । [22]ਜੁਵਾਨ । [23]ਪਿੱਛੇ ਵਰਗੀ । [24]ਬਰਾਬਰ । [25]ਦੋਨੋਂ । [26]ਫਿਕਰ । [27]ਇਕੋ ਜੇਹੀ ਜੋੜੀ । [28]ਚਿੰਤਾ । [29]ਬੁਧੀਵਾਨ । [30]ਮਨੁੱਖ । [31]ਮੇਰੀ ਕਮਾਈ । [32]ਪੁੱਤ੍ਰ । [33]ਉਮਰਾ । [34]ਜੁਵਾਨ । [35]ਉਲਟ । [36]ਕੱਠਾ ਕਰੋ ਧਨ । [37]ਵੱਖਰੀ । [38]ਜੇ ਧਨ ਤੋਂ ਹੱਥ ਖਾਲੀ ਹੋਣ ਤਾਂ । *ਪਾਠਾਂਤ੍ਰ—ਦੇਵਹਿ । †ਪਾਠਾਂਤ੍ਰ—ਸੰਦੇਸ ।

ਬਧਿ ਸਮਝਾਵਈ ਰੋਸ[1] ਨੇਹ ਮਨ ਲਯਾਇ[2] ॥ ੪੭ ॥ ਸੋਰਠਾ ॥ ਬਹੁਰ ਦਿਲਾਸਾ ਦੀਨ ਕਰਿ ਦੁਲਾਰ[3] ਨਿਜ[4] ਤਨੁਜ[5] ਸੋਂ। ਧਾਮ ਪਯਾਨਾ ਕੀਨ[6] ਜਹਾਂ ਹੁਤੋ ਜੈਰਾਮ ਕੋ ॥ ੪੮ ॥ ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਮੋਦੀ ਖਾਨਾ ਲੇਨਿ' ਪ੍ਰਸੰਗ ਬਰਨਨੰ ਨਾਮ ਸਪਤਦਸਮੋ ਅਧਯਾਯ ॥ ੧੭ ॥

## ੧੮. [ਮੋਦੀ ਦੀ ਕਾਰ। ਲੇਖਾ ਕੀਤਾ। ੧੩੫ ਵਾਧਾ ਨਿਕਲੇ]

ਦੋਹਰਾ ॥ ਸ੍ਰੀ ਅਰਜਨ[7] ਅਰਜ਼ਨ ਸੁਨਤਿ ਅਰਜਨ ਜਸ ਵਿਸਤਾਰ।
ਬਾਨੀ ਅਰਜੁਨ ਬਾਨ ਜਿਨ ਬੇਦਨ ਪਦ ਸਿਰ ਧਾਰਿ ॥ ੧ ॥

ਅਰਜਨ=ਸ੍ਰੀ ਗੁਰੂ ਅਰਜਨ ਦੇਵ ਜੀ ਪੰਜਵੇਂ ਪਾਤਸ਼ਾਹ।
ਅਰਜ਼ਨ=ਅਰਜ਼ਾਂ ਨੂੰ [ਅਰਜ਼=ਬੇਨਤੀ] ਬੇਨਤੀਆਂ ਨੂੰ।
ਅਰਜੁਨ=ਚਿੱਟਾ, ਉੱਜਲ।

(ਅ) ਅਰਜ+ਨ=ਅਰਜ=ਇਛਾ ਰਹਤ, ਨ=ਨਹੀਂ } ਇੱਛਾ ਰਹਿਤ ਹਨ, ਤੇ ਨਹੀਂ ਜਸ ਵਿਸਤਾਰ ਦੀ (ਲੋੜ ਜਿਨ੍ਹਾਂ ਨੂੰ।)

(ੲ) ਅਰ=ਅਤੇ, ਜਨ=ਜਗਤ } ਅਤੇ ਜਗਤ (ਵਿਚ ਜਿਨ੍ਹਾਂ ਦਾ) ਜਸ ਵਿਸਤਾਰ ਹੋ ਰਿਹਾ ਹੈ।

(ਸ) ਅਰਿ+ਜਨ=ਵੈਰੀ ਲੋਕ। ਭਾਵ, ਵੈਰੀ ਲੋਕ ਬੀ ਜਿਨ੍ਹਾਂ ਦਾ ਜਸ ਕਰਦੇ ਹਨ।

ਅਰਜੁਨ=ਪਾਂਡਵਾਂ ਵਿਚੋਂ ਤੀਸਰਾ, ਜਿਹੜਾ ਧਨੁਖ ਬਾਣ ਦੀ

---

[1]ਗੁੱਸਾ। [2]ਤੇ ਪਿਆਰ ਮਨ ਵਿਚ ਲਿਆਕੇ। [3]ਲਾਡ। [4]ਆਪਣੇ। [5]ਪੁੱਤ੍ਰ। [6]ਜਾਣਾ ਕੀਤਾ।

[7]ਅਰਜਨ ਪਦ ਸੰਸਕ੍ਰਿਤ ਵਿਚ ਇਹ ਰੂਪ ਰਖਦਾ ਹੈ:—अर्जुन। ਇਸ ਦੇ ਅਰਥ ਬਹੁਤ ਹਨ। ਯਥਾ:—੧. ਕ੍ਰਿਸ਼ਨ ਦਾ ਮਿੱਤ੍ਰ ਜੋ ਉਨ੍ਹਾਂ ਦੀ ਭੈਣ ਦਾ ਪਤੀ ਤੇ ਤੀਸਰਾ ਪਾਂਡਵ ਸੀ। ੨. ਹਜ਼ਾਰ ਬਾਹਾਂ ਵਾਲਾ ਇਕ ਰਾਜਾ ਸਹਸ੍ਰਾਰਜਨ, ਜਿਸ ਨੂੰ ਪਰਸਰਾਮ ਨੇ ਮਾਰਿਆ ਸੀ। ੩. ਇਕ ਪ੍ਰਕਾਰ ਦਾ ਬ੍ਰਿੱਛ। ੪. ਅਪਣੀ ਮਾਤਾ ਦਾ ਇਕਲੌਤਾ ਬੇਟਾ। ੫. ਮੋਰ। ੬. ਚਿੱਟਾ ਰੰਗ, ਉੱਜਲ। ੭. ਅੱਖਾਂ ਦੀ ਇਕ ਬੀਮਾਰੀ। ੮. ਹਿੰਦੀ ਵਿਚ ਕਈ ਕਿਤੇ—ਕਲਪ ਬ੍ਰਿੱਛ ਦੇ ਅਰਥਾਂ ਵਿਚ ਬੀ ਆਯਾ ਹੈ। ੯. ਸੂੱਛ। ੧੦. ਵੇਦ ਵਿਚ ਇਸ ਦਾ ਅਰਥ ਇੰਦ੍ਰ ਬੀ ਆਯਾ ਹੈ। ਧਾਤੂ ਇਸ ਦਾ ਹੈ ਅਰ੍ਜਨ=ਪ੍ਰਾਪਤ ਕਰਨਾ, ਬਨਾਉਣਾ।
੧੧. ਅਰਬੀ ਪਦ ਹੈ, ਅਰਜ਼। ਇਸ ਦੇ ਅਰਥ ਹਨ ਬੇਨਤੀ, ਕਵਿ ਜੀ ਨੇ ਇਸ ਪਦ ਦੇ ਅਰਬੀ ਰੂਪ 'ਅਰਜ਼' ਨੂੰ—ਨਨਾ—ਲਾਕੇ ਬਹੁ ਬਚਨ ਬਨਾਯਾ ਹੈ, 'ਅਰਜ਼ਨ' ਬੇਨਤੀਆਂ, ਅਰਦਾਸਾਂ, ਅਰਜ਼ਾਂ।

ਵਿਦਯਾ ਵਿੱਚ ਇਕ ਚੋਟੀ ਦਾ ਪ੍ਰਬੀਨ ਮੰਨਿਆ ਗਿਆ ਹੈ, ਕ੍ਰਿਸ਼ਨ ਜੀ ਦੀ ਭੈਣ ਦਾ ਇਹ ਪਤੀ ਸੀ।

**ਅਰਥ**—(ਜਿਨ੍ਹਾਂ ਦਾ ਇਹ) ਉੱਜਲ ਜਸ (ਜਗਤ ਵਿਚ) ਫੈਲ ਰਿਹਾ ਹੈ ਕਿ (ਉਹ ਦਾਸਾਂ ਦੀਆਂ) ਬੇਨਤੀਆਂ ਸੁਣ ਲੈਣ ਵਾਲੇ ਹਨ (ਅਤੇ) ਜਿਨ੍ਹਾਂ ਦੀ (ਉਚਾਰੀ ਹੋਈ) ਬਾਣੀ ਅਰਜਨ ਦੇ ਤੀਰਾਂ ਵਾਂਗੂ (ਮਨ ਵਿਚ ਅਮੋਘ ਘਾਉ ਪਾਉਣ ਵਾਲੀ) ਹੈ, (ਉਨ੍ਹਾਂ), ਸ੍ਰੀ (ਗੁਰੂ) ਅਰਜਨ (ਦੇਵ ਜੀ, ਦੇ) ਚਰਨਾਂ ਪਰ ਸਿਰ ਧਰਕੇ (ਮੈਂ) ਮੱਥਾ ਟੇਕਦਾ ਹਾਂ।

ਸ੍ਰੀ ਬਾਲਾ ਸੰਧੁਰੁ ਵਾਚ ॥ ਦੋਹਰਾ ॥ **ਮਿਲ੍ਯੋ ਜਾਇਕੈ ਨਾਨਕੀ ਮਨ ਕਰਿ ਅਧਿਕ ਸਨੇਹ। ਅਸਨ[1] ਬਸਨ[2] ਆਨ੍ਯੋ ਹੁਤੋ ਦਯੋ ਬੈਸ ਕਰਿ ਗ੍ਰੇਹ[3]॥੨॥** ਸੋਰਠਾ॥ **ਆਯੋ ਬਹੁਰ ਜਰਾਮ ਸਾਦਰ[4] ਤਿਹ[5] ਬੰਦਨ ਕਰੀ। ਮਿਲਿ ਬੈਸੇ ਸਭਿ* ਧਾਮ ਰਿਦਾ ਅਮੋਦਹਿ[6] ਸੰਗ ਭਰਿ॥੩॥** ਸ਼ਸ਼ਿਬਦਨਾ ਛੰਦ ॥ **ਮਿਲਿ ਰਲਿ ਬੈਸਾ। ਕੁਸ਼ਲ[7] ਬੁਝੇਸਾ[8]। ਬਚ[9] ਤਬ ਕਾਲੂ। ਕਹਤਿ ਉਤਾਲੂ[10] ॥੪॥ 'ਸੁਤ ਮਮ ਆਯੋ। ਨਹਿੰ ਸਮਝਾਯੋ। ਕਰਤਿ ਕੁਕਾਰਾ। ਸਦਨ ਉਜਾਰਾ॥੫॥ ਸੁਧਿ ਨਹਿੰ ਲੀਨੋ। ਤੁਮ ਕਯਾ ਕੀਨੋ? ।ਸੁਰਤਿ[11] ਬਿਸਾਰਾ[12]। ਕਿਹ ਧਨ ਡਾਰਾ[13] ॥੬॥ ਨਹਿਨ ਬਿਵਾਹਾ। ਚਿਤ ਮਹਿੰ ਚਾਹਾ।—ਧਨ ਨਹਿੰ ਖੋਵੈ ਅਸ ਬਿਧਿ ਹੋਵੈ—॥੭॥ ਕਰਿ ਰਖਵਾਰੀ। ਨਿਤ ਸੁਧਿਕਾਰੀ। ਬਹੁ ਧਨ ਆਵੈ। ਕਿਹ ਬਿਧਿ ਜਾਵੈ?' ॥੮॥** ਭੁਜੰਗ ਛੰਦ ॥ **ਕਹੈ ਨਾਨਕੀ ਬੈਨ 'ਤਾਤਿ[14]! ਸੁਨੀਜੈ। ਲਗ੍ਯੋ ਕਾਰ ਭ੍ਰਾਤਾ ਭਲੇ ਹੀ ਜਨੀਜੈ। ਹੁਵੈ ਹੈ ਕਿਤੇ ਥਾਂਇ ਵੈਸੇ ਸਗਾਈ। ਉਦਾਸੀਨ ਯਾਂਕੋ ਲਖੀਜੈ ਸੁਭਾਈ॥੯॥ ਇਹਾਂ ਆਨਿ ਤੇਰੋ ਕਛੂ ਨਾਂਹਿ ਖੋਈ[15]। ਸਵਾਰੇ ਵਿਗਾਰੇ ਨਿਜੈ ਕਾਰ ਸੋਈ[16]'। ਭਨੇ ਬੈਨ ਜੈਰਾਮ ਤਾਂਸੋ ਸੁਨਾਈ। 'ਭਯੋ ਹੈ ਅਬੈ ਸੋਧ ਯਾਂਕੀ ਸਗਾਈ[17]'॥੧੦॥** ਦੋਹਰਾ॥ **ਹਰਖ੍ਯੋ ਕਾਲੂ ਕਹਤਿ ਪੁਨਿ 'ਹੋਇ ਭਲੀ ਜਹਿੰ ਠੌਰ। ਦੇਖਿ ਜਰਾਮ! ਕਰੀਜੀਏ ਖੱਤ੍ਰੀ ਹ੍ਵੈ ਧਨ ਗੌਰ[18]'॥੧੧॥** ਕਬਿੱਤ॥ **ਭਾਖਤਿ ਜੈਰਾਮ 'ਚੋਨਾ ਗੋਤ ਮੂਲਾ ਨਾਮ ਤਿਹ ਤਨੁਜਾ ਹੈ ਧਾਮ ਸੋ ਰੰਧਾਵੇ ਪਟਵਾਰੀਆ[19]। ਭਲੋ ਹੈ ਠਿਕਾਨੋ ਚਾਹਿ ਕੀਨਿ ਮੈਂ ਖੁਜਾਨੋ[20] ਜਾਨੋ[21] ਹੋਇ ਸਨਬੰਧ,ਸੁਖ**

---

[1]ਭੋਜਨ। [2]ਕਪੜੇ। [3]ਘਰ। [4]ਆਦਰ ਨਾਲ। [5]ਉਸਨੇ। [6]ਖੁਸ਼ੀ। [7]ਸੁਖ ਆਨੰਦ। [8]ਪੁੱਛੀ। [9]ਬਚਨ। [10]ਛੇਤੀ। [11]ਖਿਆਲ। [12]ਭੁਲਾ ਦਿੱਤਾ। [13]ਕਿੱਥੇ ਧਨ ਗੁਵਾਇਆ। [14]ਹੇ ਪਿਤਾ! [15]ਗਵਾਇਆ। [16]ਉਸਦੀ ਆਪਣੀ ਕਿਰਤ ਹੈ। [17]ਕੁੜਮਾਈ ਦੀ ਢੂੰਡ। [18]ਬਹੁਤੇ ਧਨ ਵਾਲਾ। [19]ਰੰਧਾਵਿਆਂ ਦਾ ਪਟਵਾਰੀ ਹੈ। [20]ਭਾਲ। [21]ਇਹ ਜਾਣ ਪੈਂਦਾ ਹੈ। *ਪਾ:—ਸੁਭ।

ਸਾਨੋ[1] ਸੋ ਨਿਹਾਰੀਆ[2]।'ਮੇਰ ਤੇਰ ਏਕ ਲਾਜ, ਜਾਨੈ ਜੈਸੇ ਕਰੋ ਕਾਜ, ਆਪਤੂੰ ਸਯਾਨੋ'ਬੈਨ ਕਾਲੂਯੋਂ ਉਚਾਰੀਆ।'ਜੈਸੇ ਸੁਖਤਨਿਯਾ[3]ਕੋ ਸੀਤਲ ਸੁ ਨੈਨ ਮੇਰੇ ਤੈਸੇ ਪਿਖੋਂ ਨਾਨਕ ਕੋ ਲਾਲਸਾ ਹਮਾਰੀਆ' ॥੧੨॥ਦੋਹਰਾ॥ 'ਤੁਮ ਕਾਲੂ ਮਮ ਪਿਤਾ ਸਮ ਰਹਉ ਇਹਾਂ ਕਰਿ ਧਾਮ। ਨਾਨਕ ਜਨਨੀ ਆਨਿ ਹੋਂ' ਭਾਖੇ ਬੈਨ ਜਰਾਮ ॥ ੧੩ ॥ ਕਬਿੱਤ ॥ ਕਾਲੂ ਭਨੇ ਬੈਨ 'ਬਹੁ ਕਾਲ[4] ਕੋ ਹੈ ਐਨ ਮੇਰੋ[5] ਕੋਊ ਦੂੱਖ ਹੈ ਨ, ਸੁਖ ਚੈਨ ਸੋਂ ਬਸਤਿ ਹੌਂ। ਕਾਰ ਪਟਵਾਰੀ ਤਹਾਂ ਦੀਨੀ ਰਾਇ ਸਾਰੀ, ਮਮ ਲੋਕ ਅਨੁਸਾਰੀ, ਪੁਨ ਕੈਸੇ ਨ ਤਜਤਿ ਹੌਂ।ਹੋਇ ਜੇ ਸਗਾਈ ਲੇਹੁ ਸਪਦ[6]ਬੁਲਾਈ ਮੋਹਿ,ਕੀਜੈਨ ਬਿਲੰਬ[7] ਤੋਹਿ ਔਰ ਹੌਂ ਕਹਤਿ ਹੌਂ।ਰਾਖੋ ਰਖਵਾਰੀ ਸੁਤ ਕਰੈ ਨ ਖੁਆਰੀ ਧਨ,ਦੀਜੈ ਮਤਿ[8] ਆਪ, ਤਾਂਕੀ ਚਿੰਤਾ ਮੈਂ ਰਹਤਿ ਹੌਂ' ॥ ੧੪ ॥ ਨਾਨਕੀ ਭਨਤਿ 'ਸੁਨ ਬੈਨ ਮੇ[9] ਜਨਕ[10]!ਤੁਮ ਭਾਖਤਿ ਸਦੀਵ ਧਨ ਖੋਤਿ ਨਿਤ ਮੋਰੀਆ। ਆਪਨੀ ਕਰਤਿ ਕ੍ਰਿਤ, ਖੋਇ[11] ਕਿਧੋਂ[12] ਰਾਖੈ ਬਿਤ[13],ਰਹੀਏ ਨਿਚਿੰਤ ਚਿਤ, ਲੇਤਿ ਨਹਿ ਤੋਰੀਆ[14]। ਭੂਖੇ ਕੋ ਅਸਨ ਪੁਨ ਬਸਨ[15] ਨਗਨ[16] ਦਾਨੀ, ਪੁੰਨਵਾਨ ਰੂਪ, ਕਰੈ ਜਾਰੀ ਨਹਿ ਚੋਰੀਆ। ਕਰੈ ਜੋ ਕੁਕਰਮ, ਨਿਵਾਰਨ ਧਰਮ ਤਾਂਕੋ, ਲਗੈ ਜੋ ਸੁਕਰਮ, ਅਧਰਮ ਤਾਂਹਿ ਹੋਰੀਆ[17] ॥ ੧੫ ॥ ਦੋਧਕ ਛੰਦ ॥ ਜਾਨਹੁ ਤਾਤ ! ਇਹੈ ਗਤਿ ਭ੍ਰਾਤਹਿ। ਦੌਤਿ ਫਕੀਰ ਖਵਾਇ ਜਹਾਂ ਤਹਿ। ਲੋਭ ਨਹੀ ਤਿੰਹ ਕੇ ਉਰ ਅੰਤਰ। ਦਾਨਬਿਖੇ ਮਤਿ ਜਾਨਿ ਨਿਰੰਤਰ॥੧੬॥ਦੌਲਤ ਖਾਂ ਨ੍ਰਿਪ ਤੇ ਡਰ ਆਵਹਿ। ਲੇਖਹਿ ਮੈਂ ਧਨ ਨਾ ਘਟਿ ਜਾਵਹਿ। ਜਾਚਕ ਭੀਰ[18]ਵਡੀ ਨਿਤ ਹੋਵਹਿ। ਭਾਖਹਿੰ ਲੋਕ ਸਭੈ –ਇਹ ਖੋਵਹਿ– ॥ ੧੭ ॥ ਸ਼ਸ਼ਿਬਦੋਨਾ ਛੰਦ ॥ ਜਬ ਕਰਿ ਲੇਖਾ। ਵਧਤਿ ਵਿਸ਼ੇਖਾ। ਨਹਿ ਘਟਿ ਜਾਈ। ਭਲ ਪ੍ਰਤਿ[19] ਆਈ॥੧੮॥ ਇਹ ਕਰਤਾਰਾ। ਧਰਿ ਅਵਤਾਰਾ। ਭਵ ਭਵ ਮਾਂਹੀ[20]। ਨਰ ਤਨ[21] ਨਾਂਹੀ' ॥ ੧੯ ॥ ਇਵ ਸੁਨਿ ਕਾਲੂ। ਕਹਿ 'ਸੁਖ ਭਾਲੂ[22]। ਅਬ ਕਰਿ ਲੇਖਾ। ਵਧਤਿ ਜਿ ਦੇਖਾ॥੨੦॥ਮਮ ਕਹਿ ਮਾਨੋ। ਮਨ ਪਹਿਚਾਨੋ। ਕਰਹੁ

[1]ਸੁਖ ਸਮੇਤ। [2]ਵੇਖਿਆ ਹੈ। [3]ਪੁੱਤ੍ਰੀ ਦਾ। [4]ਬਹੁਤ ਸਮੇਂ ਦਾ। [5]ਘਰ ਮੇਰਾ (ਤਲਵੰਡੀ ਵਿਚ ਹੈ)। [6]ਛੇਤੀ। [7]ਦੇਰ। [8]ਸਿੱਖਜਾ। [9]ਮੇਰੇ। [10]ਪਿਤਾ। [11]ਨੁਕਸਾਨ ਕਰੇ। [12]ਭਾਵੇਂ। [13]ਧਨ। [14]ਨਹੀਂ ਲੈਂਦਾ ਆਪਦਾ (ਧਨ)। [15]ਕੱਪੜਾ। [16]ਨੰਗੇ ਨੂੰ। [17]ਉਸਨੂੰ ਰੋਕਣਾ ਅਧਰਮ ਹੈ। [18]ਮੰਗਤਿਆਂ ਦੀ ਭੀੜ। [19]ਇਜ਼ਤ। [20]ਜਨਮ ਸੰਸਾਰ ਵਿਚ (ਲੀਤਾ ਹੈ ਕਰਤਾਰ ਨੇ)। [21]ਮਨੁਖ ਸ਼ਰੀਰ। [22]ਭਲਾ ਸੁੱਖ।

ਉਪਾਈ । ਦਰਬ ਖਿਸਾਈ[੧] ॥੨੧॥ ਕਖ ਲਖ ਜਾਂਕੇ । ਇਕ ਸਮ ਤਾਂਕੇ । ਅਸ[੨] ਬਿਧਿ[੩] ਕੀਜੈ । ਧਨ ਜਿਵ[੪] ਲੀਜੈ ॥ ੨੨ ॥ ਦੋਹਰਾ ॥ ਬਾਲੇ ਕੋ ਬੁਲਵਾਇਕੈ ਦੇਹੁ ਤਿਸੈ ਸਮਝਾਇ।ਹਮ ਤੁਮ ਮਿਲਿ ਤਿਹ ਸੋਂ ਕਹੈਂ* ਲੈਹੈਂ[੫] ਬਾਤ ਮਨਾਇ' ॥ ੨੩ ॥ ਹਾਕਲ ਛੰਦ ॥ ਜੈਰਾਮ ਬੋਲਿ ਤਤਕਾਲਾ । ਪਠਿ ਦਾਸ ਬੁਲਾਯੋ ਬਾਲਾ । ਜਬ ਬੈਸਨੋ[੬] ਬਚਨ ਬਖਾਨੇ । 'ਤੁਮ ਨਾਨਕ ਮੀਤ ਸੁਜਾਨੇ ॥੨੪॥ ਹੌਂ ਤੁਮ ਕੋ ਜਾਨਤਿ ਐਸੇ । ਸੁਤ ਨਾਨਕ ਹੈ ਮਮ ਜੈਸੇ । ਕਰਿ ਤਾਂਕੀ ਅਬ ਰਖਵਾਰੀ । ਧਨ ਬਿਰਥਾ ਦੇਯ ਨ ਡਾਰੀ ॥ ੨੫ ॥ ਤੁਝ ਸੰਗਿ ਰਹੇ ਕੀ ਲਾਜਾ । ਧਨ ਜਾਵਹਿ ਨਹੀਂ ਅਕਾਜਾ[੭]' । ਸੁਨਿ ਕਾਲੂ ਤੇ ਤਿਹ ਕਾਲਾ । ਰਿਸ[੮] ਈਖਦ[੯] ਕਰਿ ਕਹਿ ਬਾਲਾ ॥ ੨੬ ॥ 'ਹਮ ਲੋਭ ਨਹੀਂ ਮਨ ਰਾਈ । ਕਿਉਂ ਮਹਿਤਾ ਜੀ ਭਰਮਾਈ । ਨਹਿਂ ਲਾਲਸ ਹੈ ਕੁਛ ਅਸਨਾ[੧੦] । ਨਹਿਂ ਕਰਤਿ ਫਜੂਲੀ ਬਸਨਾ[੧੧] ॥ ੨੭ ॥ ਪਰਮੇਸੁਰ ਨਾਨਕ ਰੂਪਾ । ਉਪਕਾਰੀ ਸੰਤ ਅਨੂਪਾ । ਇਸ ਸੰਗਤਿ ਹੋਤਿ ਉਧਾਰੋ।ਮਨ ਸਵਹਹਿ ਸ਼ਰਧਾ ਧਾਰ ॥ ੨੮ ॥ ਹਮ ਪਾਈ ਦੁਰਲਭ ਦੇਹਾ । ਭਵ ਤਾਰੋਂ ਕਾਰਜ ਏਹਾ[੧੨]।ਸੁਨਿ ਮਹਿਤਾ! ਤੁਝ[੧੩] ਧਨ ਚਾਹਾ।ਰਹੁ ਨਾਨਕ ਸੁਤ ਕੇ ਪਾਹਾ[੧੪]।੨੯। ਮਮ ਇੱਛਾ ਉਰ ਮਹਿਂ ਏਹੀ । ਨਹਿਂ ਆਇਸੁ[੧੫] ਮੇਟਵਿ ਕੇਹੀ[੧੬] । ਕਛੁ ਦਰਬ[੧੭] ਨ ਪ੍ਰੀਹਾ ਮੇਰੇ[੧੮]† । ਜੇ ਮਨ ਮਹਿਂ ਲਾਲਸ ਤੇਰੇ ॥ ੩੦ ॥ ਰਹੁ ਨਾਨਕ ਸੁਤ ਕੇ ਪਾਸੂ।ਲੇ ਆਵਹੁ ਇਹਾਂ ਅਵਾਸੂ[੧੯] । ਜੋ ਖਰਚਹਿ ਤੇ ਵਧਿ ਜਾਵੈ । ਰਹੁ ਲੇਵਤਿ ਜੋ ਕਰ ਆਵੈ[੨੦] ॥ ੩੧ ॥ ਬਿਤ[੨੧] ਹੋਇ ਨ ਹਮਰੇ ਪਾਸਾ । ਉਹ ਸੁਆਮੀ ਹਮ ਤਿਹ ਦਾਸਾ । ਧਨ ਇਕਠੋ ਕਿਉਂ ਬਨਿ ਆਈ। ਤਿਹ ਆਇਸੁ ਮੇਟਿ ਨ ਜਾਈ' ॥੩੨॥ ਸੁਨਿ ਬੋਲਯੋ ਤਬ ਜੈਰਾਮਾ । 'ਸੁਨਿ ਮਹਿਤਾ! ਇਹ ਨਿਹਕਾਮਾ[੨੨]।ਸਭਿ ਬਾਲੇ ਸਾਚ ਬਖਾਨੀ।ਸਤਿ ਜਾਨਹੁ ਨਿਜ ਮਨ ਮਾਨੀ ॥ ੩੩ ॥ ਨਹਿਂ ਕੀਜੈ ਉਰ ਮਹਿਂ ਰੋਸੂ[੨੩] । ਕਛੁ ਬਾਲੇ ਕੋ ਨਹਿਂ ਦੋਸੂ । ਜਬ ਹੋਵਹਿ ਨਾਨਕ ਬਯਾਹਾ । ਨਹਿਂ ਖੋਵਹਿ ਧਨ, ਨਿਤ ਚਾਹਾ ॥

[੧]ਖਿਸਕਾ ਲੈਣਾ । [੨]ਐਸੀ । [੩]ਜੁਗਤੀ । [੪]ਜਿਸਤਰ੍ਹਾਂ । [੫]ਭਾਵ ਬਾਲਾ ਮਨਾ ਲਏਗਾ । [੬]ਬੈਠਾ । [੭]ਬਿਰਥਾ । [੮]ਗੁੱਸਾ । [੯](ਈਖਤ) ਥੋੜਾ ਜਿਹਾ। [੧੦]ਭੋਜਨ ਦੀ। [੧੧]ਕਪੜੇ । [੧੨]ਸੰਸਾਰ ਨੂੰ ਤਰਾਂ, ਏਹੋ ਕੰਮ ਹੈ । [੧੩]ਜੇ ਤੈਨੂੰ । [੧੪]ਪਾਸ । [੧੫]ਹੁਕਮ । [੧੬]ਕੋਈ ਭੀ । [੧੭]ਧਨ ਦੀ । [੧੮]ਇੱਛਾ ਨਹੀਂ ਮੈਨੂੰ। [੧੯]ਘਰ । [੨੦]ਜੋ ਹੱਥ ਆਵੇ । [੨੧]ਧਨ । [੨੨]ਕਾਮਨਾ ਤੋਂ ਰਹਿਤ, ਬੇਲੋੜ । [੨੩]ਗੁੱਸਾ ।

*ਪਾ:—ਹਮ ਤੁਮ ਮਿਲਹਿਂ ਤਾਂ ਕੌ ਕਹੈਂ । †ਪਾ:—ਕਛੂ ਦਰਬ ਨ ਪ੍ਰੀਤੀ ਮੇਰੇ ।

੩੪ ॥ ਬੁਲਵਾਵੈਂ[੧] ਹੋਇ ਸਗਾਈ । ਚਿਤ ਚਿੰਤਾ ਕਰਹੁ ਨ ਕਾਈ । ਤ੍ਰਿਯ ਮੋਹ[੨] ਤਬਹਿ ਹੋ ਜਾਈ । ਨਹਿਂ ਖੋਵਹਿ ਦਰਬ ਅਜਾਈਂ ॥ ੩੫ ॥ ਸੁਨਿ ਬਾਲਾ ਤਹਾਂ ਸਿਧਾਯਾ[੩] । ਜਹਿਂ ਨਾਨਕ ਹਾਟ ਸੁਹਾਯਾ । ਤਬ ਕਾਲੂ ਕੋਇਕ[੪] ਕਾਲਾ[੫] । ਬੀਤਾਯੋ ਤਨਿਯਾ ਸ਼ਾਲਾ[੬] ॥੩੬॥ ਚਲਿਨੇ ਕੀ ਕੀਨੀ ਤਯਾਰੀ । ਸਮਝਾਵਤਿ ਬਹੁ ਪਰਕਾਰੀ । 'ਸੁਤ ਹੋਇ ਸਗਾਈ ਤੇਰੀ । ਅਬ ਤੂਰਨ ਨਹਿਂ ਕਛੁ ਦੇਰੀ ॥ ੩੭ ॥ ਕਰਿ ਇਕਠੋ ਖਰਚ ਸਗਾਈ । ਤਜਿ ਆਗਲ[੭] ਰੀਤਿ ਬਿਜਾਈ[੮]।' ਮਿਲਿ ਤਨਜਾ[੯] ਤਨੁਜਾਪਤਿ ਕੋ[੧੦] । ਬਹੁ ਚਲਨ ਸਮੈਂ ਕਰਿ ਹਿਤ ਕੋ ॥੩੮॥ ਮਿਲਿ ਨਾਨਕ ਸੋਂ ਪੁਨ ਬਾਲਾ । ਬਚ ਹਿਤ ਕੇ ਕਹਿ ਕਰਿ ਚਾਲਾ । ਨਿਜ ਕਾਲੂ ਭੌਨ ਸਿਧਾਯਾ । ਪੁਨ ਨਾਨਕ ਕਾਰ ਚਲਾਯਾ॥੩੯॥ਹੈ ਰੀਤਿ ਪੂਰਬਲਿ[੧੧] ਜੈਸੀ*। ਸਭਿ ਵਰਤਹਿ ਨਾਨਕ ਤੈਸੀ । ਦੇ ਅਸਨ ਬਸਨ ਸਭਿ ਤਾਂਈ । ਘਰ ਛੂਛਾ[੧੨] ਕੋ ਨ ਪਠਾਈ ॥ ੪੦ ॥ ਪੁਰਿ[੧੩] ਪਸਰੀ ਕੀਰਤਿ ਰੂਰੀ[੧੪] । ਨਰ ਨਾਰਿਨਿ ਘਰ ਘਰ ਪੂਰੀ ॥ ਕੈ ਪਾਂਤਿ[੧੫] ਮਰਾਲਨਿ[੧੬] ਝੂਲੀ । ਕਲ ਕਿਧੌਂ ਮਾਲਤੀ ਫੂਲੀ[੧੭] ॥ ੪੧ ॥ ਜਿਉਂ ਸੁਰਤਰੁ[੧੮] ਅਨਿਕ[੧੯] ਉਦਾਰਾ[੨੦]।ਤਿਉਂ ਦੇਤਿ ਨ ਹੋਤਿ ਅਵਾਰਾ[੨੧]। ਨਿਤ ਭੂਰ[੨੨] ਫਕੀਰਨਿ ਭੀਰਾ[੨੩] । ਦੇ ਹਰਖਹਿਂ ਰਿਦੇ ਸਧੀਰਾ[੨੪] ॥ ੪੨ ॥ ਦੋਹਰਾ ॥ ਕਿਤਿਕ ਕਾਲ ਬੀਤਤਿ ਭਯੋ ਤਬਹਿ ਪਿਸ਼ਨ ਇਕ[੨੫] ਆਇ । ਚੁਤੀ[੨੬] ਕਰੀ ਜਰਾਮ ਪੈ ਸਦਨ[੨੭] ਇਕੰਤਿ ਬਸਾਇ[੨੮] ॥ ੪੩॥ ਹਾਕਲ ਛੰਦ ॥ 'ਤ੍ਰਿਯ ਸੋਦਰ[੨੯] ਤੁਮ ਸਮਝਾਓ । ਧਨ ਬਿਰਥਾ ਨਾਹਿ ਲੁਟਾਓ । ਮਨ ਜਾਨਿਭਲੇ ਮਮ ਬੈਨਾ ॥ ਮਨ ਤਨਕ[੩੦] ਤਾਂਹਿ ਕੋ[੩੧] ਭੈ[੩੨]ਨਾ ॥ ੪੪ ॥ ਬਹੁਦੇਤਿ ਫਕੀਰਨ ਦਰਬਾ । ਨਿਤ ਖੋਤਿ ਤੁਰਕ[੩੩] ਘਰ ਸਰਬਾ । ਤੁਮ ਖੋਇ[੩੪] ਤੁਰਕ ਕੀ ਜਾਨੋ । ਦੁਖਦਾਨੀ ਅਮਲ ਪਛਾਨੋ[੩੫] ॥੪੫॥ ਭੈਮਾਨ

---

[੧]ਤੁਸਾਨੂੰ ਸੱਦਾਂਗਾ, ਜਦੋਂ । [੨]ਇਸਤ੍ਰੀ ਦਾ ਮੋਹ । [੩]ਚਲਾ ਗਿਆ । [੪]ਕੁਛ । [੫]ਸਮਾਂ । [੬]ਪੁੱਤ੍ਰੀ ਦੇ ਘਰ । [੭]ਪਿਛਲੀ । [੮]ਅਜੋਗ ਰੀਤੀ, ਬੇਜਾ । [੯]ਪੁੱਤ੍ਰੀ । [੧੦]ਜਵਾਈ, ਭਾਈ ਜੈਰਾਮ ਜੀ ਨੂੰ । [੧੧]ਪਿਛਲੀ । [੧੨]ਖਾਲੀ । [੧੩]ਸ਼ਹਿਰ ਵਿਚ । [੧੪]ਸੁੰਦਰ । [੧੫]ਪੰਗਤੀ, ਡਾਰ । [੧੬]ਹੰਸਾਂ ਦੀ । [੧੭]ਯਾ ਸੁੰਦਰ ਮਾਲਤੀ ਫੁੱਲੀ ਹੋਈ ਹੈ । [੧੮]ਕਲਪ ਬ੍ਰਿੱਛ। [੧੯]ਬਹੁਤ। [੨੦]ਸਖੀ। [੨੧]ਬਿਨ ਦੇਰੀ। [੨੨]ਬਹੁਤ । [੨੩]ਭੀੜ। [੨੪]ਦੇਕੇ ਦਿਲ ਵਿਚ ਪ੍ਰਸੰਨ ਹੁੰਦੇ ਹਨ ਗੁਰੂ ਜੀ,ਜੋ ਧੀਰਜ ਵਾਲੇ ਹਨ। [੨੫]ਇਕ ਚੁਗਲ ਨੇ। [੨੬]ਚੁਗਲੀ । [੨੭]ਘਰ ਵਿਚ । [੨੮]ਬਹਾਕੇ ਇਕੱਲਿਆਂ । [੨੯]ਇਸਤ੍ਰੀ ਦੇ ਭਰਾ ਨੂੰ । [੩੦]ਥੋੜ੍ਹਾ ਬੀ । [੩੧]ਭਾਵ, ਗੁਰ ਨਾਨਕ ਦੇ । [੩੨]ਖੋਫ । [੩੩]ਭਾਵ ਬਿਦੇਸ਼ੀ ਮੁਸਲਮਾਨ (ਨੱਵਾਬ) ਦਾ । [੩੪]ਆਦਤ । [੩੫](ਇਨ੍ਹਾਂ ਦੀ) ਹਕੂਮਤ ਦੁਖਦਾਈ (ਤੁਸੀਂ) ਪਛਾਣਦੇ ਹੀ ਹੋ । *ਪਾਠਾਂਤ੍ਰ—ਹੈ ਰੀਤੀ ਪੂਰਬ ਜੈਸੀ॥

ਭਯੋ ਜੈਰਾਮਾ। ਉਠਿ ਤੂਰਨ[1] ਗਮਨਯੋ ਧਾਮਾ। ਕਹਿ ਬੋਲੀ[2] 'ਆਰਜ-ਤਨੀਆ[3] ! ਬਹੁ ਲੋਕਨ ਤੇ ਮੈਂ ਸੁਨੀਆ ॥ ੪੬ ॥ ਧਨ ਖਰਚਤਿ ਨਾਨਕ ਐਸੇ। ਵਡ ਭੂਪਤਿ[4] ਹੋਵਤਿ ਜੈਸੇ। ਤੇ ਦੇਤਿ ਕਹੈਂ ਨਰ ਆਏ। ਜਿਉਂ ਸਰ[5] ਹਿਰਦੇ ਖਰ[6] ਲਾਏ॥ ੪੭ ॥ ਅਬ ਕਰੌਂ ਕੌਨ ਮੈਂ ਕਾਜਾ। ਰਹਿ ਆਵਹਿ ਜਿਹ ਬਿਧਿ ਲਾਜਾ। ਚਿੰਤੋਦਿਧ[7] ਭਯੋ ਨਿਮਗਨਾ। ਕਹੁ ਪੋਤ[8] ਜਤਨ ਹਇ ਲਘਨਾ[9] ॥ ੪੮ ॥ ਸੁਨਿ ਭਨੇ ਨਾਨਕੀ ਬਚਨਾ। 'ਮਨ ਤਵ[10] ਜੋ ਸੈਸੇ ਖਚਨਾ।ਕਰਿ ਬਾਤ ਉਚਿਤ[11] ਚਿਤ ਭਾਈ*[12]। ਜਿਉਂ ਭਰਮ ਭੂਰ[13] ਮਿਟ ਜਾਈ॥੪੯॥ ਪਰਤੀਤਿ ਨ ਆਈ ਤੁਮਕੋ।ਕਜਾ ਮਸਲਤ[14] ਬੂਝਤਿ[15] ਹਮਕੋ। ਤੁਮ ਜਾਨਤਿ ਭ੍ਰਾਤ ਵਡਾਈ। ਨਿਤ ਦੇਤਿ ਮੁਝੈ ਸਮਝਾਈ ॥੫੦॥ ਨਿਤ ਹਮਰੋ ਉਰ ਪਰਤੀਤੂ†[16]। ਨਹਿਂ ਡੋਲਤਿ ਕਬਹੂ ਚੀਤੂ। ਪਰਮੇਸੁਰ ਨਾਨਕ ਰੂਪਾ। ਉਪਕਾਰੀ ਸੰਤ ਅਨੂਪਾ ॥੫੧॥ ਭਵ[17] ਮਾਯਾ ਵਰਤਤਿ[18] ਜੋਊ।ਸ੍ਰੀ ਨਾਨਕ ਕੀ ਸਭਿ ਸੋਊ।ਤੁਮ ਚਾਹਤਿ ਜੇ ਅਬ‡ਦੇਖਾ। ਕਰਿ ਲੀਜੈ ਸਭਿ ਹੀ ਲੇਖਾ ॥੫੨॥[19] ਜੌ ਵਧੈ ਕਿਧੌਂ ਹੁਇ ਪੂਰਾ[20]। ਨਹਿਂ ਮਾਨਹੁ ਜੋ§ ਕਹੂੰ ਕੂਰਾ' ਸੁਨਿ ਬੋਲਯੋ ਵਾਕ ਜਰਾਮਾ। 'ਅਬ ਹੌਂ ਨ ਕਰੌਂ ਇਹ ਕਾਮਾ। ੫੩ ॥ ਹੈ ਤੁਮਰੇ ਉਰ ਜਬ ਐਸੇ। ਨਹਿਂ ਲੇਖਾ ਕਰਿਹੌਂ ਕੈਸੇ'। ਬਚ ਭਨੈ ਨਾਨਕੀ 'ਸੁਨੀਏ !। ਅਬ ਲੇਖਾ ਲੇਹੁ, ਨ ਗੁਨੀਏ[21] ॥ ੫੪ ॥ ਨਹਿਂ ਕੀਜੈ ਅਬਹਿ ਬਿਲੰਬਾ[22]। ਬੁਲਵਾਵਉ ਸੁਤ ਮਮ ਅੰਬਾ[23]' ।ਕਹਿ ਭੇਜੀ ਤੁਲਸਾਂ ਦਾਸੀ। ਜਹਿਂ ਨਾਨਕ ਥੇ ਸੁਖਰਾਸੀ ॥੫੫॥ ਤਿਂਹ ਬੂਝਤਿ ਨਾਨਕ ਐਸੇ। 'ਕਹੁ ਤੁਲਸਾਂ ਆਈ ਕੈਸੇ?'। ਪੁਨ ਦਾਸੀ ਬਚਨ ਬਖਾਨੇ। 'ਤੁਮ ਭਗਨੀ[24] ਬਹੁ ਹਿਤਵਾਨੇ ॥ ੫੬ ॥ ਬਹੁ ਬਿਨੈ ਕਰੀ ਕਹਿ ਬਾਨੀ। ਦਿਹੁ ਦਰਸ਼ਨ ਕਰੁਨਾ ਠਾਨੀ[25]। ਇਉਂ ਆਈ ਤੁਮਰੇ ਪਾਸਾ। ਉਠਿ ਚਲੀਏ ਸੁਸਾ[26] ਅਵਾਸਾ[27]'॥੫੭॥ ਦੋਹਰਾ॥ ਸ਼੍ਰੀ ਨਾਨਕ ਬੋਲੇ ਬਚਨ 'ਚਲਿ ਤੁਲਸਾਂ

---

[1]ਛੇਤੀ। [2]ਸੱਦੀ ਵਾਜ ਮਾਰਕੇ। [3]ਹੇ ਸ੍ਰੇਸ਼ਟ ਦੀ ਪੁੱਤ੍ਰੀ! (ਭਾਵ ਸ਼੍ਰੀ ਨਾਨਕੀ ਜੀ)। [4]ਵਡਾ ਰਾਜਾ। [5]ਤੀਰ। [6]ਤਿੱਖੇ। [7]ਚਿੰਤਾ ਦੇ ਸਮੁੰਦਰ ਵਿਚ। [8]ਜਤਨ ਰੂਪੀ ਜਹਾਜ। [9]ਤਾਂ ਜੋ ਲੰਘ ਸਕੀਏ। [10]ਤੁਹਾਡਾ। [11]ਲਾਇਕ। [12]ਚਿਤ ਨੂੰ ਜੋ ਚੰਗੀ ਲੱਗੇ। [13]ਸਾਰਾ। [14]ਸਲਾਹ। [15]ਪੁੱਛਦੇ ਹੋ। [16]ਭਰੋਸਾ। [17]ਸੰਸਾਰ ਵਿਚ। [18]ਵਰਤ ਰਹੀ ਹੈ। [19-20]ਜਾਂ ਤਾਂ ਵਧੇਗਾ ਜਾਂ ਪੂਰਾ ਢੁਕੇਗਾ। [21]ਹੁਣ ਲੇਖਾ ਲਓ, ਵਿਚਾਰਾਂ ਨ ਕਰੋ। [22]ਦੇਰੀ ਨਾ ਕਰੋ। [23]ਪੁੱਤ੍ਰ ਮੇਰੀ ਅੰਮੀ ਦਾ। [24]ਭੈਣ। [25]ਕ੍ਰਿਪਾ ਕਰਕੇ। [26]ਭੈਣ ਦੇ। [27]ਘਰ। *ਪਾ:-ਆਈ। †ਪਾ:-ਸੁ ਪ੍ਰਤੀਤੂ। ‡ਪਾ:-ਇਹ। §ਪਾ:-ਜੇ।

ਹੌਂ ਆਇ' । ਮੁਝਕੋ ਲੀਨਿ ਬੁਲਾਇ ਢਿਗ ਬੂਝਤਿ ਭੇ[੧] ਗਤਿ ਦਾਇ[੨] ॥
੫੮ ॥ ਹਾਕਲਛੰਦ ॥ 'ਕਿਉਂ ਹਮੈਂ ਬੁਲਾਯੋ ? ਬਾਲਾ ! । ਭ੍ਰਮ ਹੋਯੋ ਉਰ ਇਹ-
ਕਾਲਾ[੩] । ਮਮ ਚੁਗ਼ਲੀ ਕੀਨੀ ਕਾਹੂ । ਮਨ ਲਖਿਯਤਿ[੪] ਹੈ ਬਿਧਿ ਯਾਹੂ'
॥ ੫੯ ॥ ਸ੍ਰੀ ਅੰਗਦ ਸੋਂ ਕਹਿ ਬਾਲਾ । ਸਭਿ ਕਥਾ ਬਨਾਇ ਰਸਾਲਾ[੫] ।
ਗੁਰ ਅੰਗਦ ! ਸੁਨੀਏ ਬੈਨਾ[੬] । ਹੌਂ ਭਾਖਜੋ 'ਸੁਨਹੁ ਸੁਖੈਨਾ !' ॥੬੦॥ ਕੋ
ਕਰਿਹੈ ਦੂਤੀ[੮] ਤੇਰੀ ? । ਨਹਿਂ ਔਗੁਨਤਾ ਕਛੁ ਹੇਰੀ । ਨਹਿਂ ਕਰਤੇ ਕਛੂ
ਕੁਕਾਰਾ[੯]' । ਸੁਨਿ ਨਾਨਕ ਬਚਨ ਉਚਾਰਾ ॥ ੬੧ ॥ 'ਹੈ ਆਪਨ ਮੈ[੧੦] ਜੁ
ਮਿਠਾਈ[੧੧] । ਸੋ ਬਾਲਾ ਆਨਿ[੧੨] ਉਚਾਈ[੧੩]' । ਲੇ ਢਾਈ ਸੇਰ ਪਤਾਸੇ । ਉਠਿ
ਗੱਛਤਿ ਭੇ[੧੪] ਸੁਖਰਾਸੇ ॥ ੬੨ ॥ ਚਲਿ ਆਇ ਸੁਸਾ[੧੫] ਨਿਕੇਤਾ[੧੬] । ਹੌਂ ਸੰਗ
ਗਯੋ ਕਰਿ ਹੇਤਾ[੧੭] । ਉਠਿ ਕੀਨੋ ਬਹੁ ਸਤਿਕਾਰੂ[੧੮] । ਮੰਚ[੧੯] ਦੀਨ ਵਿਛਾਇ
ਜੁ ਚਾਰੂ ॥੬੩॥ ਤਬ ਬੋਲੇ ਬੇਦਜਨ[੨੦] ਕੇਤਾ[੨੧]* । 'ਕਹੁ[੨੨] ਭਗਨੀ[੨੩] ! ਬੋਲਨ[੨੪]
ਹੇਤਾ[੨੫] । ਤੁਮ ਹਮਕੋ ਬੋਲਿ ਪਠਾਯੋ[੨੬] । ਸੁਨਿ ਆਇਸੁ[੨੭] ਮੈਂ ਚਲਿਆਯੋ'
॥੬੪॥ ਕਹਿ ਕਾਲੂ ਤਨੁਜਾ[੨੮] 'ਭਾਈ ! । ਤਵ ਦਰਸ਼ਨ ਮਨ ਲਲਚਾਈ ।
ਤਬ ਭੇਜੀ ਤੁਲਸਾਂ ਦਾਸੀ । ਅਬ ਦੇਖਿਤ ਰਿਦਾ ਵਿਕਾਸੀ[੨੯]' ॥ ੬੫ ॥ ਸ੍ਰੀ
ਨਾਨਕ ਬਚਨ ਉਚਾਰੇ । 'ਸੁਨਿ ਭਗਨੀ ਰਿਦੈ ਹਮਾਰੇ† । ਭ੍ਰਮ ਹੋਯੋ, ਦੇਹੁ
ਬਤਾਈ । ਕਿਸ ਕਾਰਜ ਮੋਹਿ ਬੁਲਾਈ?' ॥੬੬॥ ਬਚ ਭਨੋ ਨਾਨਕੀ ਐਸੇ ।
'ਤੁਮ ਜਾਨਤਿ ਸਭਿ ਬਿਧਿ ਜੈਸੇ । ਹੇ ਅੰਤਰਜਾਮੀ ਜਾਨੋਂ । ਬਿਨ ਬੋਲਤਿ
ਸਭਿਹਿ ਪਛਾਨੋਂ' ॥ ੬੭ ॥‡ 'ਸੁਨਿ ਭਗਨੀ ਮੈਂ ਉਰ ਜਾਨੀ । ਮੁਰ ਦੂਤੀ[੩੦]
ਕਿਨੈ ਬਖਾਨੀ । ਹੈ ਆਗੇ ਹਮੈਂ ਸੰਦੇਹੋ[੩੧] । ਸਭਿ ਲੇਖਾ ਅਬ ਕਰਿ ਲੇਹੋ
॥ ੬੮ ॥ ਬਹੁ ਦੇਰਿ ਭਈ ਬਿਨ ਲੇਖੇ । ਧਨ ਨਿਕਸਹਿ ਕਿਤਨੋ ਸ਼ੇਖੇ[੩੨] ।
ਮਿਟਿ ਜੈ ਹੈ ਮਨ ਸੰਦੇਹਾ[੩੩] । ਇਉਂ§ ਪੂਰਬ[੩੪] ਹੀ ਮੁਝ ਪ੍ਰੇਹਾ[੩੫]' ॥੬੯॥
ਸੁਨਿ ਭਗਨੀ ਦੇਤਿ ਦਿਲੇਸਾ[੩੬] । 'ਨਹਿਂ ਕੋਊ ਭ੍ਰਾਤ ਅੰਦੇਸਾ[੩੭]' । ਸਭਿ ਲੇਖਾ

[੧]ਪੁੱਛਣੇ ਲਗੇ । [੨]ਮੁਕਤੀ ਦਾਤੇ । [੩]ਇਸ ਵੇਲੇ । [੪]ਸਮਝੀਂਦਾ ਹੈ । [੫]ਸੁੰਦਰ । [੬]ਬਚਨ । [੭]ਸੁਖ ਦੇ ਘਰ ਜੀ ! [੮]ਚੁਗਲੀ । [੯]ਮਾੜਾ ਕੰਮ । [੧੦]ਹੱਟੀ ਵਿਚ । [੧੧]ਮਿੱਠਾ । [੧੨]ਲਿਆ । [੧੩]ਚੁਕਕੇ । [੧੪]ਤੁਰ ਪਏ । [੧੫]ਬੇਬੇ ਦੇ । [੧੬]ਘਰ । [੧੭]ਪ੍ਰੇਮ । [੧੮]ਆਦਰ । [੧੯]ਪਲੰਘ । [੨੦]ਬੇਦੀ ਕੁਲ ਦੇ । [੨੧]ਧੁਜਾ । [੨੨]ਆਖੋ । [੨੩]ਬੇਬੇ ਜੀ । [੨੪]ਸੱਦਣ ਦਾ । [੨੫]ਸਬੱਬ । [੨੬]ਸੱਦ ਭੇਜਿਆ ਹੈ । [੨੭]ਆਗਜਾ । [੨੮]ਕਾਲੂ ਦੀ ਪੁੱਤ੍ਰੀ ਨੇ ਕਿਹਾ । [੨੯]ਖਿੜ ਗਿਆ ਹੈ । [੩੦]ਮੇਰੀ ਚੁਗਲੀ । [੩੧]ਸੰਸਾ । [੩੨]ਬਾਕੀ-ਵੱਧ । [੩੩]ਸੰਸਾ । [੩੪]ਪਹਿਲੇ ਹੀ । [੩੫]ਮੇਰੀ ਇੱਛਾ ਹੈ । [੩੬]ਦਿਲਾਸਾ । [੩੭]ਸੰਸਾ । (ਅ) ਡਰ ।

*ਪਾਠਾਂਤ੍ਰ-ਦਯਾ ਨਿਕੇਤਾ । †ਪਾ:-ਤੁਮਾਰੇ । ‡ਗੁਰੂ ਜੀ ਬੋਲੇ:- §ਪਾ:-ਇਹੁ ।

ਲੇਨਾ ਦੇਨਾ। ਨਿਤ ਚਲਨੋ ਜਾਤਿ ਘਟ ਹੈ ਨਾ' ॥੭੦॥'ਭੋ ਭਗਨੀ! ਸੱਤਿ ਅਲਾਈ। ਧਰਿ ਲੇਖਾ[1] ਲਾਜ ਨ ਰਾਈ। ਨਹਿਂ ਕਰੀਏ ਅਬ ਕਛੁ ਦੇਰਾ। ਸਭਿ ਲੇਖਾ ਲੇਹੁ ਨਿਬੇਰਾ ॥ ੭੧ ॥ ਮਨ ਸੰਸੈ ਜਾਹਿ ਨਿਵਾਰਾ[2]। ਹੂੰ ਦੂਤਨ ਕਾ[3] ਮੁਖ ਕਾਰਾ[4]'। ਸੁਨਿ ਭਗਨੀ ਬੈਨ ਉਚਾਰਾ। 'ਜਿਉਂ ਉਪ-ਜਯੋ ਰਿਦੇ ਵਿਚਾਰਾ ॥੭੨॥ ਮਨ ਜਾਨਹੁ ਕਰੀਏ ਸੋਈ। ਜਿਉਂ ਰਿਦੇ ਹਰਸ਼ ਤਵ ਹੋਈ'। ਲੇ ਸੰਗਿ ਚਲੇ ਜੈਰਾਮਾ। ਜਹਿਂ ਦੌਲਤਖਾਂ ਕੋ ਧਾਮਾ ॥ ੭੩ ॥ ਮਿਲ ਨਵੀਸਿੰਦ ਸੌਂ[5] ਬੈਸੇ। ਨਰਪ੍ਰਾਕ੍ਰਿਤ[6] ਹੋਵਹਿਂ ਜੈਸੇ। ਜੋ ਆਮਦ ਖਰਚ ਭਯੋ ਹੈ। ਸਭਿ ਭਾਖਿ[7] ਲਿਖਾਇ ਦਯੋ ਹੈ ॥ ੭੪ ॥ ਦੋਹਰਾ ॥ ਤੀਨ ਮਹੀਨੇ ਅਰਧ[8] ਪੁਨਿ[9] ਲੇਖਕ[10] ਲੇਖਾ ਕੀਨ। ਇਕ ਸਤ ਪੈਂਤੀ[11] ਰਜਤਪਣ[12] ਵਾਧੇ ਦਾਨੀ ਦੀਨ[13] ॥੭੫॥ ਹਾਕਲ ਛੰਦ ॥ ਕਿਯ ਕਮਲਨੈਨ ਜਬ ਲੇਖਾ ॥ ਤਬ ਨਿਕਸਯੋ ਇਤਨਾ ਸੇਖਾ[14]। ਜੈਰਾਮ ਰਿਦੈ ਤਿਹਕਾਲਾ। ਭੀ ਲੱਜਾ ਹਰਖ[15] ਬਿਸਾਲਾ ॥ ੭੬ ॥ ਤਿਹ ਘਟੀ[16] ਬਿਸੂਰਤਿ[17] ਝੂਰਾ। ਮੈਂ ਭਰਮਯੋ ਭਾਖੇ ਕੂਰਾ[18]। ਰਲਿ ਆਏ ਧਾਮ ਜਰਾਮਾ। ਮਚ[19] ਬੈਠੇ ਸੇਵਕ ਸਾਮਾ[20] ॥੭੭॥ ਤਬ ਭਗਨੀ ਬੂਝਤਿ ਐਸੇ। 'ਕਹੁ ਲੇਖਾ ਨਿਬਰਯੋ ਕੈਸੇ ?'। ਸੁਖ ਐਨਹਿਂ[21] ਬੈਨ ਬਖਾਨੇ। 'ਸੁਨਿ, ਜੀਜਾ ਬਾਤ ਸੁ ਜਾਨੇ[22] ॥੭੮॥ ਇਹ ਲੀਜੈ ਮੋਦੀਖਾਨਾ। ਅਬ ਹੋਇ ਨ ਮੋ ਗੁਜ਼ਰਾਨਾ। ਕਰਤਾਰਿ ਮਮ ਕਰਤਾਰਿ[23]। ਨਿਜ ਕਾਰਜ ਲੇਹੁ ਸੰਭਾਰਿ' ॥ ੭੯ ॥ ਚਲਿਬੇ ਕੀ ਕੀਨੀ ਤਯਾਰੀ। ਸ਼੍ਰੀ ਨਾਨਕ ਪਰਉਪਕਾਰੀ। ਜੈਰਾਮ ਉਠਯੋ ਤਿਹਕਾਲਾ। ਗਹਿ ਪਗ ਕਹਿ ਬਿਨੈ ਬਿਸਾਲਾ ॥੮੦॥ ਕਰਿ ਭਗਨੀ ਰੁਦਨ ਅਲਾਵੈ। 'ਇਉਂ ਭ੍ਰਾਤਾ ਕਿਉਂ ਬਨਿ ਆਵੈ। ਮੁਝ ਮਾਰਹੁ ਤੌ ਕਿਤ ਜਾਵਹੁ। ਜੌ ਰਹਿ ਹੌ ਮੋਹਿ ਜਿਆਵਹੁ ॥ ੮੧॥ ਤੁਮ ਮਿਰਦੁਲ[24] ਸਰਲ ਸੁਭਾਊ। ਕਰਿ ਔਗੁਨ ਚਿੱਤ ਨ ਕਾਊ। ਹਮ ਭੂਲਨਹਾਰ ਸਦਾਈ। ਤੁਮ ਬਖ਼ਸ਼ਹੁ ਕਿਉਂ ਨਹਿਂ ਭਾਈ ?' ॥ ੮੨ ॥ ਦੋਹਰਾ ॥ ਕਮਲਨੈਨ ਮੁਖਬੈਨ ਕਹਿ 'ਸੁਨਿ ਜੀਜਾ

[1]ਲੇਖੇ ਕਰਨ ਵਿਚ। [2]ਦੂਰ ਹੋ ਜਾਏਗਾ। [3]ਚੁਗਲਾਂ ਦਾ। [4]ਮੂੰਹ ਕਾਲਾ। [5]ਮੁਨਸ਼ੀ ਨਾਲ। [6]ਸੰਸਾਰੀ ਮਨੁਖ। [7]ਕਹਿਕੇ। [8-9]ਸਾਢੇ ਤ੍ਰੈ ਮਹੀਨੇ ਦਾ। [10]ਮੁਨਸ਼ੀ ਨੇ। [11]ਇਕ ਸੌ ਤੇ ਪੈਂਤੀ ੧੩੫)। [12]ਰੁਪੱਯੇ। [13]ਦੀਨਾਂ ਦੇ ਦਾਤੇ ਦੇ (ਨਿਕਲੇ)। [14]ਬਾਕੀ, ਵਾਧਾ। [15]ਨਾਲੇ ਸ਼ਰਮ ਨਾਲੇ ਖੁਸ਼ੀ। [16]ਘੜੀ। [17]ਝੂਰਿਆ। [18]ਝੂਠੇ ਦੇ ਕਹਿਣ ਕਰਕੇ। [19]ਮੰਜੇ ਤੇ। [20]ਸੇਵਕਾਂ ਦੇ ਆਸਰਾ (ਗੁਰੂ ਜੀ)। [21]ਭਾਵ, ਗੁਰੂ ਜੀ ਨੇ। [22]ਸੁਣ ਭੈਣ, ਜੀਜੇ ਨੂੰ ਪਤਾ ਹੈ। [23]ਮੇਰਾ ਕਰਤਾਰ ਹੀ ਕਰਤਾਰ ਹੈ। (ਅ) ਮੇਰੀ ਤਾਰ ਕਰਤਾਰ ਹੱਥ ਹੈ। [24]ਕੋਮਲ।

ਜੈਰਾਮ! ਪੁਨਿ ਘਾਟੋ ਜੇ ਆਵਈ ਕਿਉਂ ਕਰਿ ਹੌਂ ਇਹ ਕਾਮ?'॥ ੯੩॥ ਤ੍ਰਿਭੰਗੀ ਛੰਦ॥ ਜੈਰਾਮ ਬਖਾਨੀ ਸਬਿਨੈ[1] ਬਾਨੀ 'ਨਹਿਂ ਮੈਂ ਜਾਨੀ ਸ਼ਕਤਿ ਸਬੈ[2]। ਕਿੰਚਤ[3] ਹੌਂ ਜਾਨੀ, ਬਹੁ ਅਨਜਾਨੀ, ਉਰ ਸਭਿ ਜਾਨੀ, ਲਖਹੁ[4] ਅਬੈ। ਪਰਮੇਸ਼ੁਰ ਪੂਰਨ, ਕਲਮਲ ਚੂਰਨ, ਗੁਨ ਸੰਪੂਰਨ, ਅਵਤਾਰੀ। ਮੁਝ ਬਖ਼ਸ਼ ਗੁਨਾਹੂ, ਸੁਨਿ ਕਰਿ ਕਾਹੂ ਉਰ ਭਰਮਾਹੂ[5], ਦੁਖਟਾਰੀ[6]!' ॥ ੯੪ ॥ ਪੁਨ ਸੁਸਾ ਅਲਾਈ 'ਸੁਨਿ ਸੁਖਦਾਈ! ਜੇ ਘਟਿ ਜਾਈ ਦਰਬ ਕਬੈ। ਜਹਿਂ ਕਹਿਂ ਤੇ ਲਜਾਈ, ਦੇਉਂ ਪੁਰਾਈ, ਨਹਿਂ ਤੁਮ ਗਮਨੋ ਰਹੋ ਅਬੈ। ਹਮ ਫੇਰਿ ਨ ਕਹਿਹੈਂ; ਤੂਸ਼ਨ[7] ਰਹਿ ਹੈਂ, ਸਭਿ ਸੁਖ ਲਹਿ ਹੈਂ ਪਾਸ ਰਹੇ। ਮਨ ਰੋਸ ਨਿਵਾਰੋ, ਕਰੁਨਾ ਧਾਰੋ, ਬਿਰਹ ਨ ਡਾਰੋ, ਪੰਥ ਗਹੇ[8]॥੯੫॥ ਹੌਂ ਨਿਕਟਿ ਬਖਾਨੀ[9] 'ਇਹ ਬਰ[10] ਬਾਨੀ ਨਾਨਕ ਸਾਨੀ ਅਵਰ ਨਹੀਂ[11]। ਜੌ ਰਘੁਵਰ[12] ਕਿਸ਼ਨਾ[13] ਧਰਿ ਤਨ ਬਿਸ਼ਨਾ ਹੈ ਪਤਿ ਜਿਸ਼ਨਾ[14] ਰੂਪ ਸਹੀ[15]। ਯੁਗ ਪਦ ਅਰਬਿੰਦਾ ਆਨੰਦ ਕੰਦਾ ਸੁਖਦ ਮੁਕੰਦਾ ਅਘ-ਟਾਰੀ[16]। ਜਨ[17] ਕਰੁਨਾ ਕਰਿ[18] ਸਭਿ ਜਗ ਠਾਕੁਰ ਗਯਾਨ ਦਿਵਾਕਰ[19] ਭੁਜ ਭਾਰੀ[20] ॥੯੬॥ ਦੋਹਰਾ॥ ਸ੍ਰੀ ਅੰਗਦ ਜੀ! ਸੁਨਹੁ ਮੈਂ ਇਮ ਤਬ ਕਹਿ ਕਰ ਬੰਦ[21]। ਬਹੁਰ ਬਚਨ ਉਚਰੇ ਰੁਚਿਰ ਕਰਨ ਰੋਸ ਹਿਤ ਮੰਦ॥੯੭॥ ਕੁੰਡਲੀਆ ਛੰਦ॥ 'ਸੁਸਾ[22] ਸੁਸਾਪਤਿ[23] ਦੀਨ ਹ੍ਵੈ ਬਿਨੈ ਭਨਤਿ ਬਹੁ ਬਾਰ। ਪਗ[24] ਪਕਰਤਿ ਮਨ ਪ੍ਰੇਮ ਧਰਿ ਰਹੀਏ ਜੀਜਾਗਾਰ[25]। ਰਹੀਏ ਜੀਜਾਗਾਰ ਬਚਨ ਪੁਨ ਪੁਨ ਨਹਿਂ ਫੇਰਹੁ[26]। ਦਯਾ ਐਨ ਸੁਖਦੈਨ! ਪਰਮ ਪ੍ਰੇਮੀ ਇਨ ਹੇਰਹੁ[27]। ਵਿਛੁਰਨ ਕੇ ਮਨ ਕ੍ਰੋਧ ਜੋ ਪਾਵਕ[28] ਸਰਸ[29] ਉਦੋਤਿ[30]। ਕਰਤਿ ਬੇਨਤੀ ਬੰਦਨਾ ਬਾਰਿ[31] ਬੁਝਾਵਨ ਹੋਤਿ'॥੯੮॥ ਕਮਲਨੈਨ ਸੁਨਿ ਬੈਨ ਮਮ

---

[1] ਸਮੇਤ ਬੇਨਤੀ ਦੇ। [2] ਸਾਰੀ। [3] ਥੋੜੀ। [4] ਜਾਣੋਂ। [5] ਕਿਸੇ ਤੋਂ ਸੁਣੇ ਸੁਣਾਏ ਦਿਲ ਮੇਰਾ ਭਰਮ ਗਿਆ ਸੀ। [6] ਹੇ ਦੁਖ ਨਾਸ਼ਕ! [7] ਚੁਪ। [8] ਰਸਤਾ ਫੜਕੇ (ਚਲੇ ਜਾਵੋ)। [9] ਮੈਂ ਕੋਲੋਂ ਕਿਹਾ। [10] ਚੰਗੀ। [11] ਨਾਨਕ ਤੁੱਲ ਹੋਰ (ਕੋਈ) ਨਹੀਂ। [12] ਰਾਮ ਚੰਦਰ। [13] ਕ੍ਰਿਸ਼ਨ। [14] ਇੰਦ੍ਰ [ਸੰਸ:, ਜਿਖਣ]। [15] ਜੋ ਵਿਸ਼ਨੂੰ ਨੇ ਤਨ ਧਾਰਕੇ ਰਾਮ, ਕ੍ਰਿਸ਼ਨ ਰੂਪ (ਲਏ ਹਨ ਤੇ) ਇੰਦ੍ਰ, ਇਨਾਂ ਸਭਨਾਂ ਦਾ) ਪਤੀ (ਗੁਰੂ ਨਾਨਕ) ਨਿਸ਼ਚੇ ਹੈ। [16] ਪਾਪ ਨਾਸ਼ਕ। [17] ਦਾਸਾਂ ਉਤੇ। [18] ਕਿਰਪਾ ਕਰਨ ਵਾਲੇ। [19] ਗਯਾਨ ਦੇ ਸੂਰਜ। [20] ਅਜਾਨੁ ਬਾਹੂ, (ਅ) ਸਮਰੱਥ। [21] ਹੱਥ ਜੋੜਕੇ। [22] ਭੈਣ। [23] ਭਾਈ ਜੈਰਾਮ ਜੀ। [24] ਚਰਣ। [25] ਜੀਜੇ ਜੀ ਦੇ ਘਰ। [26] ਬਾਰ ਬਾਰ ਨਾਂ ਮੋੜੋ। [27] ਵੇਖੋ। [28] ਅਗਨੀ। [29] ਤੁਲ। [30] ਪ੍ਰਗਟਦਾ ਹੈ। [31] ਬੇਨਤੀ ਕਰਨਾ (ਮਾਨੋ) ਜਲ ਹੈ।

ਹ੍ਵੈਗਏ ਪਰਮ ਕ੍ਰਿਪਾਲ। ਬਾਨੀ ਸਾਨੀ ਹੇਤ ਜਨ[1] ਬੋਲੇ ਸੁਖਦ[2] ਰਸਾਲ[3]। ਬੋਲੇ ਸੁਖਦ ਰਸਾਲ ਭਨਯੋ 'ਬਾਲੋ ਬਚ ਤੇਰਾ। ਕਬਹਿ ਨ ਹੋਰਹੁ ਤਾਂਹਿ ਲਖਹੁ ਇਸਬਿਧਿ ਮਤ ਮੇਰਾ'। ਅਸ ਕਹਿ ਇਸਥਿਤਿ[4] ਪੁਨ ਕਰੀ ਦੀਨਾ ਨਾਥ ਦਯਾਲੁ। ਦੇਖੇ ਦਰਸ਼ਨ ਦੁਖ ਦਹੈਂ ਜਨਦਾਤਾ[5] ਜੁ ਬਿਸਾਲ[6] ॥ ੮੯॥ ਦੋਹਰਾ ॥ ਦੰਪਤਿ[7] ਮੁਝ ਸੋਂ ਭਾਖਿਹੀਂ ਧਰਿਕੈ ਅਧਿਕ ਸਨੇਹੁ। 'ਆਜ ਭ੍ਰਾਤ ਦੀਨੋ ਨਯੋ ਧੰਨ ਧੰਨ ਬੁਧਿਗੇਹੁ[8]! ॥੯੦॥ ਸੇਵਾ ਨਿਸਬਾਸੁਰ ਕਰਤਿ ਯਾਂਤੇ ਕਰੁਨਾ ਭੂਰ। ਸ਼ਰਧਾ ਤੁਮਰੈ ਉਰ ਦਈ ਭਯੋ ਭਰਮ ਮਨ ਦੂਰ' ॥ ੯੧॥ਸੋਰਠਾ॥ ਹਰਖਤਿ ਸਭਿ ਸੁਖ ਪਾਇ ਸ੍ਰੀ ਨਾਨਕ ਆਪਨ[9] ਚਲੇ। ਮੰਦ ਮੰਦ ਗਤਿ[10] ਜਾਇ ਕਵਿ ਜਾਵਤਿ ਬਲਿਹਾਰਨੇ॥੯੨॥ ਲੇਖੇ ਤੇ ਜੋ ਸ਼ੇਖ[11] ਦੀਨੋ ਦੌਲਤ ਖਾਨ ਧਨ । ਹਰਖਯੋ ਰਿਦੇ ਵਿਸ਼ੇਖ[12] ਦਏ ਸਤਾਰਾਂ ਸੈ* ਅਧਿਕ[13] ॥ ੯੩ ॥ ਹਿੰਦੁ ਤੁਰਕ ਬਹੁ ਆਇ ਦੇਤਿ ਵਧਾਈ ਮਿਲਿ ਸਭੈ। ਭਾਖਹਿਂ ਬਹੁਰ ਸੁਨਾਇ 'ਹਮਹਿ ਸੁਨਯੋ ਕ੍ਰਿਤ ਤਜਿ[14] ਦਈ॥੯੪॥ ਦੋਹਰਾ॥ ਅਧਿਕ ਕੀਨ ਅਪਸੋਸ[15] ਹਮ, ਤੁਮ ਉਪਕਾਰਿ ਸਰੀਰ। ਕ੍ਰਿਤਿ ਲੀਨੀ ਹਰਖੇ ਸੁਨਤਿ,ਵਧੀਏ ਗੁਨੀ ਗਹੀਰ[16] !' ॥ ੯੫॥ ਜਥਾ ਉਚਿਤ[17] ਸਨਮਾਨ[18] ਕੈ ਬਿਦਾ ਕੀਨਿ ਗੁਨ ਐਨ। ਕਰਨ ਲਗੇ ਮੋਦੀ ਕਿਰਤ ਪੂਰਬ ਜਿਉ[19] ਮਨ ਭੈ ਨ[20] ॥ ੯੬ ॥ ਇਤਿ ਸ੍ਰੀ ਗੁਰੁ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਲੇਖਾ ਕਰਨ' ਪ੍ਰਸੰਗ ਬਰਨਨੰ ਨਾਮ ਅਸ਼ਟ ਦਸਮੋ ਅਧਯਾਯ ॥ ੧੮ ॥

## ੧੯. [ਸ੍ਰੀ ਗੁਰੂ ਹਰਿਗੋਵਿੰਦ ਮੰਗਲ। ਸਤਿਗੁਰੂ ਜੀ ਦੀ ਸਗਾਈ]।

ਦੋਹਰਾ ॥ ਸ੍ਰੀ ਗੁਰੁ ਹਰਿਗੋਵਿੰਦ ਜੀ ਪਦ ਅਰਬਿੰਦ ਮਨਾਇ।
ਕਹੌਂ ਕਥਾ ਸੁਖਦਾਇਨੀ ਸੁਨੋ ਸਿੱਖ ਚਿਤ ਲਾਇ ॥੧॥

{ ਅਰਬਿੰਦ=ਕਮਲ। [ਅਰਵਿਨ੍ਦ]
ਮਨਾਇ=ਮਨਾਉਣਾ—ਆਰਾਧਨ ਕਰਨਾ, ਧਿਆਉਣਾ, ਚਿਤ ਵਿਚ ਧਿਆਨ ਧਾਰਕੇ ਨਮਸਕਾਰ ਕਰਨੀ। }

**ਅਰਥ**—ਸ੍ਰੀ ਗੁਰੂ ਹਰਿਗੋਵਿੰਦ ਸਿੰਘ ਜੀ ਦੇ ਚਰਨਾਂ ਕਮਲਾਂ ਨੂੰ ਮਨਾਕੇ ਸੁਖ ਦੇਣ ਵਾਲੀ ਕਥਾ (ਅੱਗੋਂ) ਵਰਣਨ ਕਰਦਾ ਹਾਂ, (ਹੇ) ਸਿੱਖੋ ! ਚਿਤ ਲਾਕੇ ਸੁਣੋ।

---

[1]ਜਨਾਂ ਦੇ ਹਿਤ ਵਾਲੀ। [2]ਸੁਖ ਦਾਤੇ। [3]ਸੁੰਦਰ। [4]ਠਹਿਰਨਾ। [5]ਦਾਸਾਂ ਦੇ ਦਾਤੇ। [6]ਵਡੇ। [7]ਭ੍ਰਾਤ ਬੇਬੇ ਜੀ ਤੇ ਜੈਰਾਮ ਜੀ। [8]ਹੇ ਬੁੱਧੀ ਦੇ ਘਰ। [9]ਹੱਟੀ ਨੂੰ। [10]ਤੋਰ। [11]ਛਾਂਟੀ,ਵੱਧ। [12]ਬਹੁਤ। [13]ਵੱਧ। [14]ਛੱਡ। [15]ਅਫਸੋਸ। [16]ਹੇ ਗੁਣਾਂ ਦੇ ਸਮੁੰਦਰ ਜੀ। [17]ਜਿਵੇਂ ਯੋਗ ਸੀ। [18]ਆਦਰ ਦੇਕੇ। [19]ਪਹਿਲੇ ਸਮ। [20]ਨਿਧੜਕ ਹੋਕੇ। *ਪਾਠਾਂਤ੍ਰ—ਅਨਾਰਾਂ ਸੈ।

ਸ੍ਰੀ ਬਾਲਾ ਸੰਧੁਰੁ ਵਾਚ ॥ ਸ੍ਵੈਯਾ॥ ਕੇਤਿਕ ਕਾਲ ਬਿਤੀਤ ਭਯੋ ਭਲਿ ਰੀਤਿ ਸੋਂ ਮੋਦੀ ਕੀ ਕਾਰ ਚਲਾਈ। ਤੋਲਤਿ ਲੇ ਤਕਰੀ[੧] ਕਰ ਮੈਂ, ਹਰਿਖਾਇ ਕੈ ਲੇਤਿ ਹੈਂ[੨], ਦੇਤਿ[੩] ਸਵਾਈ। ਜਾਚਿਕ[੪] ਆਵਤਿ ਕੀਰਤਿ ਕੋ ਸੁਨਿ ਜੋ ਮਨ ਭਾਵਤਿ ਪਾਵਤਿ ਸਾਈ। ਹੋਇ ਰਹੇ ਬਿਸਮਾਦ ਸਭੈ ਨਰ ਕੀਨਿ ਰਸਾਇਨ[੫] ਕੈ[੬] ਧਨ ਪਾਈ॥ ੨॥ ਜਾਨੈਂ ਨ ਭੇਦ –ਅਛੇਦ ਯਹੀ ਕਰਤਾਰ, ਸਰੂਪ ਧਰਾ ਅਵਤਾਰਾ। ਦੈਤ ਨਿਕੰਦਨ ਆਨੰਦ ਕੰਦ ਸੁ ਨਾਮ ਜਪਾਵਨ ਕੋ ਤਨ ਧਾਰਾ। ਨਉਨਿਧਿ ਸਿੱਧਿ ਅਠਾਰਹਿ* ਜੋ ਕਰ ਬੰਦਿ ਕੈ[੭] ਠਾਂਢੀ ਰਹੈਂ ਦਰਬਾਰਾ। ਕੌਨ ਕਮੀ ਹੁਇ ਤਾਂਹਿ ਸਥਾਨ, ਨਿਰੰਜਨ[੮] ਅੰਜਨ ਮੈਂ[੯] ਵਰਤਾਰਾ[੧੦]–॥੩॥ ਕਬਿੱਤ ॥ ਪੱਖੋ ਕੇ ਰੰਧਾਵੇ ਗ੍ਰਾਮ ਬਸੈ ਤਹਿਂ ਮੂਲਾ ਨਾਮ, ਨੇਗੀ[੧੧] ਲੇ ਸਗਾਈ[੧੨] ਆਏ ਪੁਰਿ ਸੁਲਤਾਨ ਹੈਂ। ਬੂਝਤਿ ਜਰਾਮ ਨਾਮ, ਆਨਿ ਮਿਲੇ ਧਾਮ ਸੋਊ, ਭਲੇ ਸਨਮਾਨ ਕੈ[੧੩] ਬੈਸਾਏ ਸ਼ੁਭ ਥਾਨ ਹੈਂ। ਨਾਨਕੀ ਸੁਨੰਤਿ ਹਰਖੰਤਿ ਅਨਮੇਵ ਅੰਗ[੧੪], ਬੋਲੀ[੧੫] ਕੁਲਬਧੂ[੧੬], ਜੇ ਵਧਾਈ ਦੇਤਿ ਮਾਨ ਹੈਂ[੧੭]। ਕੀਨੀ ਕੁਲ ਰੀਤਿ ਮਿਲਿ ਗਾਵਤਿ ਹੈਂ ਗੀਤ ਤੀਯ[੧੮] ਨੀਕੇ ਉਤਸਾਹ ਕੀਨੇ ਦੀਨੇ ਬਹੁ ਦਾਨ ਹੈ ॥ ੪ ॥ ਹਰਖਯੋ ਜਰਾਮ ਬਹੁ ਬਾਂਧਵ[੧੯] ਬੁਲਾਇ ਧਾਮ ਘਟਿਕਾ[੨੦] ਵਿਚਾਰ ਕੰਜ ਨੈਨ ਕੋ ਬਿਠਾਯੋ ਹੈ। ਭਾਲ[੨੧] ਮੈਂ ਤਿਲਕ ਕੀਨੋ, ਬਿੱਪ੍ਰਨ[੨੨] ਅਸੀਸ ਦੀਨੋ, ਅੱਛਤ[੨੩] ਲਗਾਇ ਮਿਸ਼ਟਾਨ[੨੪] ਮੁਖ ਪਾਯੋ ਹੈ। ਗਾਇੰ ਗੀਤ ਨਾਰੀ ਲੇਤਿ ਨਾਮ ਦੇਤਿ ਗਾਰੀ, ਹਾਸ ਹੋਤਿ ਸੁਖਕਾਰੀ ਮਨ ਸਭਿਨਿ ਕੇ ਭਾਯੋ ਹੈ। ਐਸੇ ਸੁਲਤਾਨ ਪੁਰਿ ਅਧਿਕ ਉਛਾਹ ਕਰਿ ਏਕ ਤਲਵੰਡੀ ਨਰ ਤਰਨ[੨੫] ਪਠਾਯੋ ਹੈ[੨੬]॥੫॥ ਸ੍ਵੈਯਾ ॥ ਤ੍ਰਿਪਤਾ ਗੁਰ ਮਾਤ ਸੁਨੀ ਜਬ ਬਾਤ ਰਿਦੈ ਹਰਖ਼ੀ ਜਿਉਂ[੨੭] ਨਵੈਂਨਿਧਿ[੨੮]* ਪਾਈ। ਕਰ ਮੈਂ ਮਿਸ਼ਟਾਨ[੨੯] ਲਏ ਨਿਕਸੀ, ਕਿਯ ਤੁੰਡ[੩੦]

---

[੧]ਤੱਕੜੀ। [੨]ਲੋਕੀ ਲੈਂਦੇ ਹਨ । [੩]( ਗੁਰੂ ਜੀ ) ਦੇਂਦੇ ਹਨ। [੪]ਮੰਗਤੇ। [੫]ਰਸੈਣ । [੬]ਜਾਂ । [੭]ਹੱਥ ਜੋੜਕੇ। [੮]ਪਰਮੇਸ਼ੁਰ। [੯]ਮਾਯਾ ਵਿਚ। [੧੦]ਵਰਤ ਰਿਹਾ ਹੈ। [੧੧]ਲਾਗੀ। [੧੨]ਕੁੜਮਾਈ। [੧੩]ਆਦਰ ਕਰਕੇ। [੧੪]ਨਾ ਮੇਵੇ ਅੰਗਾਂ ਵਿਚ। [੧੫]ਸੱਦੀਆਂ। [੧੬]ਕੁਲ ਦੀਆਂ ਤ੍ਰੀਮਤਾਂ। [੧੭]ਓਹ ਵਧਾਈਆਂ ਦਿੰਦੀਆਂ ਹਨ (ਤੇ ਬੇਬੇ ਜੀ ਵਧਾਈਆਂ) ਮੰਨਦੇ ਹਨ। [੧੮]ਇਸਤ੍ਰੀਆਂ। [੧੯]ਸਾਕ, ਸੰਬੰਧੀ। [੨੦]ਘੜੀ। [੨੧]ਮੱਥੇ। [੨੨]ਬ੍ਰਾਹਮਣਾਂ ਨੇ। [੨੩]ਚਾਵਲ। [੨੪]ਮਿੱਠਾ। [੨੫]ਛੇਤੀ। [੨੬]ਭੇਜਿਆ ਹੈ। [੨੭]ਮਾਨੋਂ। [੨੮]ਨਵੇਂ ਨਿਧਾਂ। [੨੯]ਮਿਠਾਈ। [੩੦]ਮੂੰਹ।

*ਦੇਖੋ ਪਹਿਲੇ ਅਧ੍ਯਾਯ ਦੇ ਸਤਾਰ੍ਹਵੇਂ ਛੰਦ ਵਿਖੇ ਇਨ੍ਹਾਂ ਦੇ ਨਾਮ ।

ਅਲੈਂ[੧] ਜਿਨ[੨] ਸੁੱਧ ਬਤਾਈ[੩]।-ਬਲਿਹਾਰਿ ਮੈਂ ਜਾਉਂ ਮੁਹੁਰਮੁਹੁ[੪]-ਦਿਯ ਕਾਰਿਖਕੈ[੫] ਪੰਚ, ਚੀਰ ਉਢਾਈ[੬]। ਕੁਲਨਾਰਿ ਬੁਲਾਇ ਗਵਾਇ ਕੈ ਗੀਤਨਿ ਮੰਗਲ ਕੀਨ ਭਯੋ ਮਨ ਭਾਈ ॥੬॥ ਕਾਲੂ ਨੈ ਬਾਤ ਸੁਨੀ ਹਰਖ੍ਯੋ ਘਨਘੋਰ ਤੇ ਮੋਰ ਮਨੋ[੭] ਸੁਖ ਪਾਈ। ਜਾਚਕ ਜਾਚਤਿ ਦੇ ਮਨ ਭਾਵਤਿ ਲੇਤਿ ਅਸੀਸ, ਭਨੰਤਿ[੮] 'ਬਧਾਈ'। ਅੰਗਨ ਮੈਂ[੯] ਅੰਗਨਾ[੧੦] ਸੁ ਉਮੰਗ ਦੁਕੂਲ[੧੧] ਅਲੰਕ੍ਰਿਤ[੧੨] ਸੋਂ ਛਬਿ ਛਾਈ। ਨਾਨਕ ਰੂਪ ਲਖ੍ਯੋ ਅਵਤਾਰ ਕੋ, ਬੈਸ[੧੩] ਸ਼ਰੀਕਨ ਯਾਂ ਬਿਧਿ ਗਾਈ॥੭॥ਸੋਰਠਾ॥ 'ਧਰਮਹਿੰ ਕਾ ਸਨਬੰਧ ਭਯਾ ਬੇਦੀਅਨ ਕੁਲ ਬਿਖੈ।ਕਾਲੂ ਸੁਤ ਸਤਿਸੰਧ[੧੪]ਨਿਰਮਲ ਕੁਲਸਭਿਹੀ ਕਰੀ'॥੮॥ ਦੋਹਰਾ॥ ਸ੍ਰੀ ਨਾਨਕ ਕੇ ਨਾਨਕੇ ਬੋਲਪਠੇ[੧੫] ਸੁਧ[੧੬]ਦੇਯ। ਚਲਿ ਆਇ ਤਤਕਾਲ[੧੭] ਸੋ ਨੇਗ[੧੮] ਆਪਨੋ[੧੯] ਲੇਯ ॥ ੯॥ ਚੌਪਈ ॥ ਸ੍ਰੀ ਨਾਨਕ ਜਨਨੀਪਿਤ[੨੦] 'ਰਾਮਾ[੨੧]'। ਮਾਤੁਲ[੨੨] ਸ੍ਰੇਸ਼ਟ 'ਕ੍ਰਿਸ਼ਨਾ' ਨਾਮਾ। ਨਾਨਕ ਜਨਨੀ[੨੩] ਮਾਤ[੨੪]'ਭਿਰਾਈ'। ਸੁਨਿ ਕਰਿ ਸਗੁਨ ਭਲੇ ਤਹਿੰ ਆਈ॥੧੦॥ ਮਿਲਿ ਸਭਿਕੀਨੋ ਉਤਸ਼ਵ ਭੂਰੀ।ਹਰਖਤਿ ਕਰਹਿੰ ਗੀਤਿਕਲ ਰੂਰੀ॥ਮਿਲਿ ਸਭਿਹਿਨਿ ਸੋਂ ਬੋਲ੍ਯੋ ਕਾਲੂ।'ਤਜਹੁ ਬਿਲੰਬਹਿ[੨੫] ਹੋਹੁ ਉਤਾਲੂ[੨੬] ॥੧੧॥ ਚਲਿ ਕਰਿ ਚੌਕੜ[੨੭] ਖਰਚਨ ਕਰੀਏ। ਤੂਰਨ[੨੮] ਪੰਥ[੨੯] ਵਿਖੇ ਪਗ ਧਰੀਏ[੩੦]'।ਅਸ ਕਹਿ ਸਭਿਹੀ ਸੌਜ[੩੧] ਸੰਭਾਰੀ।ਬ੍ਰਿਖਭ[੩੨] ਸਕਟ[੩੩] ਸੋਂ ਜੋਰੇ ਭਾਰੀ ॥ ੧੨ ॥ ਕਾਲੂ ਲਾਲੂ ਕੀਨੀ ਤਯਾਰੀ। ਸ੍ਰੀ ਨਾਨਕ ਗੁਨ ਭਨੰਤਿ ਉਚਾਰੀ*। ਕਰਨ ਦਰਸ ਲਾਲਸ[੩੪] ਉਰ ਜਾਗੀ । ਜਿਉ ਮਧੁਕਰ[੩੫] ਪੁਸ਼ਕਰ[੩੬]ਅਨੁਰਾਗੀ॥੧੩॥ ਦੋਹਰਾ॥ ਚਲੇ ਜਬਹਿ ਸੁਲਤਾਨਪੁਰਿ ਦ੍ਵਾਦਸ਼[੩੭]

---

[੧]ਮੂੰਹ ਭਰ ਦਿੱਤਾ ਮਿਠਾਈ ਨਾਲ।[੨]ਜਿਸਨੇ। [੩]ਖਬਰ ਆਕੇ ਦਿੱਤੀ ਸੀ। [੪]ਵਾਰ ਵਾਰ। [੫]ਰੁਪੱਯੇ। [੬]ਸਿਰੋਪਾ ਪਹਿਨਾਇਆਂ। [੭]ਮਾਨੋ ਮੋਰ ਨੇ ਬੱਦਲਾਂ ਦੀ ਅਵਾਜ਼ ਤੋਂ। [੮](ਲੋਕੀ) ਕਹਿੰਦੇ ਹਨ। [੯]ਵੇਹੜੇ ਵਿੱਚ। [੧੦]ਇਸਤ੍ਰੀਆਂ। [੧੧]ਕਪੜਿਆਂ ਤੇ। [੧੨]ਗਹਿਣਿਆਂ ਨਾਲ ਸਜੀਆਂ। [੧੩]ਬਹਿਕੇ। [੧੪]ਸਚ ਸਰੂਪ, [ਸੰਸਕ੍ਰਿਤ, ਸਤ੍ਯ ਸੰਧਿ=ਸੱਚਾ, ਸੱਚ ਨੂੰ ਧਾਰਨ ਕਰਨ ਵਾਲਾ] (ਅ) ਸਚ ਦੀ ਅਵਧੀ। [੧੫]ਸੱਦ ਘੱਲੇ। [੧੬]ਖਬਰ। [੧੭]ਛੇਤੀ। [੧੮-੧੯]ਲਾਗ ਜੋ ਕੁਝ ਉਹਨਾਂ ਨੂੰ ਦੇਣਾ ਬਣਦਾ ਸੀ। [੨੦]ਮਾਤਾ ਦਾ ਪਿਤਾ, ਨਾਨਾ। [੨੧](ਜਿਸਦਾ ਨਾਮ) ਰਾਮਾ ਸੀ। [੨੨]ਮਾਮਾ। [੨੩]ਮਾਤਾ ਦੀ। [੨੪]ਮਾਂ। [੨੫]ਦੇਰ। [੨੬]ਛੇਤੀ ਹੋਵੇ। [੨੭]ਥੈਲੀ, ਰੁਪੱਯੇ ਦੀ। [੨੮]ਛੇਤੀ। [੨੯]ਰਾਹ ਵਿਚ। [੩੦]ਕਦਮ ਧਰੋ। [੩੧]ਸਮਿਗ੍ਰੀ। [੩੨]ਬਲਦ। [੩੩]ਗਡੇ। [੩੪]ਇੱਛਾ। [੩੫]ਭੌਰਾ। [੩੬]ਕਵਲ। [੩੭]ਬਾਰਾਂ।

*ਪਾਠਾਂਤ੍ਰ-ਅਚਾਰੀ।

ਸਭਿ ਨਰ ਨਾਰਿ। ਮਾਤੁਲ[੧] ਨਾਨੇ ਹਰਖ ਮਨ ਔਰ ਦਾਸ ਸੁਖਕਾਰ॥੧੪॥ ਚੌਪਈ ॥ ਰਾਇ ਸਦਨ ਕਾਲੂ ਤਬ ਗਯੋ। ਨਿਕਟ ਜਾਇ ਉਚਰਤਿ ਬਚ ਭਯੋ। 'ਮੋ ਸੁਤ ਨਾਨਕ ਦਾਸ ਤੁਮਾਰਾ। ਭਈ ਸਗਾਈ ਮੁਝਹਿ ਹਕਾਰਾ ॥੧੫॥ ਤਿਹ ਚੌਕੜ ਖਰਚਨ ਹਮ ਜਾਵਹਿਂ। ਜੇ ਆਇਸੁ[੨] ਅਬ ਤੁਮਰੀ ਪਾਵਹਿਂ'। ਸੁਨਿ ਕਾਲੂ ਬਚ ਬੋਲਯੋ ਰਾਊ*। 'ਅਸ ਬਿਧਿ ਨਹਿਂ ਕਹੁ ਬੈਨ ਬਿਜਾਊ[੩] ॥ ੧੬ ॥ ਨਾਨਕ ਹਮਰੋ ਸ੍ਵਾਮੀ ਜਾਨੋਂ। ਹੌਂ ਕਿੰਕਰ[੪] ਕੇ ਥਾਨ ਪ੍ਰਮਾਨੋਂ। ਕਰੁਨਾ ਕਰੈ ਜਿ ਨਾਨਕ ਮੋ ਪਰ। ਯਹੀ ਮਨੀਖਾ[੫] ਮਨ ਮੈਂ ਹੈ ਥਿਰ[੬] ॥ ੧੭ ॥ ਬਚਨ ਉਚਾਰਹੁ ਬਹੁਰ ਨ ਐਸੇ। ਹ੍ਵੈ ਅਨਜਾਨ ਕਹੇ† ਅਬ ਜੈਸੇ। ਮਹਿਮਾ ਲਖਤਿ ਨ, ਨਿਜ ਸੁਤ ਜਾਨੈਂ। ਤੀਨ ਲੋਕ ਜਿਸ ਆਇਸੁ[੭] ਮਾਨੈ ॥੧੮॥ ਦੋਹਰਾ ॥ ਜਾਹੁ ਅਬੈ ਸੁਲਤਾਨਪੁਰਿ ਚੌਕੜ ਖਰਚਹੁ ਜੋਇ। ਮਿਲਿ ਸ੍ਰੀ ਨਾਨਕ ਸੰਗ ਤੁਮ ਨਹਿਂ ਦੁਰਬਾਕ[੮] ਬਗੋਇ[੯]' ॥੧੯॥ ਚੌਪਈ॥ ਸੁਨਿਕਰਿ ਕਾਲੂ ਗਿਰਾ[੧੦] ਅਲਾਈ[੧੧]। 'ਉਰ ਸੰਦੇਹ ਨ ਪਾਵਹੁ ਰਾਈ[੧੨]! ਭਲੇ ਬਚਨ ਅਬ ਭਾਖਨ ਕੀਜੈ। ਕੁਸ਼ਲ ਸ਼ੋਧ ਕੀ ਆਇਸੁ[੧੩] ਦੀਜੈ' ॥੨੦॥ 'ਹੈ ਕਾਲੂ ਤੂੰ ਬੋਲ ਵਿਗਾਰਾ। ਯਾਂਤੇ ਬਰਜਨ[੧੪] ਬਚਨ ਉਚਾਰਾ। ਇਹਾਂ ਰਹਤਿ ਜਬ ਕਰਤਿ ਲਰਾਈ। ਤਹਿਂ ਨਹਿਂ ਕਹੀਏ ਬੈਨ ਬਿਜਾਈ[੧੫]' ॥੨੧॥ 'ਸੁਨਹੁ ਰਾਇ ਜੀ ਸ਼ੁਭ ਮਤਿ ਦਾਨੀ। ਤੁਮ ਪਰਮੇਸ਼ੁਰ ਕੇ ਅਸਥਾਨੀ। ਇਕ ਸੁਤ[੧੬] ਹਮਰੈ ਨਾਨਕ ਪਯਾਰੋ। ਮਿਲਿ ਤਿਹ ਕਿਉਂ ਦੁਰਬਾਕ ਉਚਾਰੋਂ' ॥੨੨॥ ਰਾਇ ਕਹੇ 'ਕਰਿ ਕਾਰਜ ਜਾਇ। ਕਰਿਹੈਂ ਤੁਮਰੋ ਭਲੋ ਖ਼ੁਦਾਇ। ਮੁਝ ਦਿਸ ਤੇ ਕਰਿ ਅਧਿਕ[੧੭] ਸਨੇਹਾ[੧੮]। ਪਰਸਹੁ ਪਦ[੧੯] ਅਨੁਕੰਪਾਗੇਹਾ[੨੦] ॥੨੩॥ ਦੋਹਰਾ ॥ ਘਨੀ ਬੰਦਗੀ ਕੀਜੀਏ ਕਮਲ ਨੈਨ ਢਿਗ ਜਾਇ'। ਕਰਿ ਬੰਦਨ ਕਾਲੂ ਚਲਯੋ ਮਾਨੀ ਰਾਇ ਰਜਾਇ[੨੧] ॥੨੪॥ ਚੌਪਈ ॥ ਸਕਟੇ[੨੨] ਪਰ ਆਰੂਢਤਬ‡ ਹੋਏ। ਚਲਤਿ ਭਏ ਸਭਿ ਸ਼ੋਕ ਬਿਗੋਏ[੨੩]। ਸੁਤ ਕੀ ਪ੍ਰੀਤਿ ਬਧੇ

---

[੧]ਮਾਮੇ। [੨]ਆਗਜ਼ਾ। [੩]ਬੇਜਾ, ਅਨੁਚਿਤ, ਅਜੋਗ। [੪]ਦਾਸ। [੫]ਬੁੱਧੀ। ਥਾਂ। [੬]ਟਿਕੇ। [੭]ਆਗਜ਼ਾ। [੮]ਮਾੜੇ ਬੋਲ। [੯]ਨਾ ਬੋਲਣੇ। [੧੦]ਬਾਨੀ। [੧੧]ਕਹੀ। [੧੨]ਹੇ ਰਾਜੇ। [੧੩]ਸੁਖ ਕਲਿਆਨ ਦੀ ਆਗਜ਼ਾ। [੧੪]ਹਟਕਣ ਦਾ। [੧੫]ਅਨੁਚਿਤ। [੧੬]ਇਕ ਪੁੱਤ੍ਰ। [੧੭]ਬਹੁਤ। [੧੮]ਪ੍ਰੇਮ। [੧੯]ਚਰਨ। [੨੦]ਕ੍ਰਿਪਾ ਦੇ ਘਰ (ਗੁਰੂ ਜੀ) ਦੇ। [੨੧]ਰਾਇ ਦੀ ਆਗਜ਼ਾ ਮੰਨਕੇ। [੨੨]ਗੱਡੇ। [੨੩]ਦੂਰ ਕਰਕੇ।

*ਰਾਇ ਜੀ ਦੀ ਸ਼ਰਧਾ ਦਾ ਭਾਵ ਅਤੀ ਉੱਤਮ ਹੈ।

†ਪਾਃ—ਕਹੈ। ‡ਪਾਃ—ਆਰੂਢਤ।

ਸੰਗਿ ਡੋਰੀ[1]। ਮਨਹੁ ਮੀਨ[2] ਕਰਖੇ[3] ਕਰਿ ਜੋਰੀ[4] ॥੨੫॥ ਖਰਚ ਸਮਾਜ ਲੀਨਿ ਬਿਧਿ ਨਾਨਾ। ਦਿਨਪ੍ਰਤਿ ਅਧਿਕਹਿ ਕੀਨਿ ਪਯਾਨਾ। ਘਰ ਕੌ ਤ੍ਰੰਮ ਸੰਗਿ ਮਰਦਾਨਾ। ਜਿਸਕੇ ਜਾਗੇ ਭਾਗ ਮਹਾਨਾ ॥ ੨੬ ॥ ਪੁਰਿ ਸੁਲਤਾਨ ਵਿਖੈ ਚਲਿ ਆਏ। ਨਰ ਨਾਰੀ ਸਭਿ ਦੇਤਿ ਵਧਾਏ। ਉਤਰਿ ਸਕਟ[5] ਪਰ ਤੇ[6] ਤਹਿੰ ਸਭਿ ਹੀ। ਧਾਮ ਜਰਾਮ ਪ੍ਰਵੇਸ਼ੇ[7] ਤਬ ਹੀ ॥ ੨੭ ॥ ਮਿਲੀ ਨਾਨਕੀ ਨੇਹੁ ਘਨੇਰਾ। ਮਾਤ[8] ਅੰਕ ਲੇ ਸਿਰ ਕਰ ਫੇਰਾ। ਕਾਲੂ ਕੀ ਪਤਿਬ੍ਰਤਾ ਕੁਮਾਰੀ[9]। ਰੂਪ ਸ਼ੀਲ ਗੁਨ ਪੂਰਨ ਚਾਰੀ[10]॥੨੮॥ਮਿਲਿ ਸਭਿ-ਹਿਨਿ ਸੌਂ ਆਨੰਦ ਦੀਨਾ। ਜਥਾ ਉਚਿਤ ਤਿਉਂ ਆਦਰ ਕੀਨਾ। ਆਇ ਵਹਿਰ ਤੇ ਤਬੈ ਜਰਾਮਾ। ਸਭਿਹਿਨਿ ਸੋਂ ਮਿਲਿ ਕੀਨਿ ਪ੍ਰਨਾਮਾ ॥੨੯॥ਸ੍ਰੀ ਨਾਨਕ ਸੁਨਿ ਆਵਨ ਕਾਲੂ। ਉਠਿ ਕਰਿ ਗਮਨੇ ਸਦਨ ਉਤਾਲੂ।ਧਾਰਜੋ ਪਦ ਪੰਕਜ ਪਰ ਸੀਸਾ[11]।ਦੀਨੀ ਕਾਲੂ ਅਧਿਕ ਅਸੀਸਾ ॥੩੦॥ ਸੂੰਘਤਿ[12] ਮਸਤਕ[13]ਭਰਿ ਭਰਿ ਕੌਰੀ[14]। ਪੇਖਹਿਂ ਮੁਖ ਕੋ ਸਭਿ ਸੁਖ ਠੌਰੀ[15] ।ਪਰਮ ਪ੍ਰੇਮ ਪੁਲਕਾਵਲਿ[16] ਅੰਗਾ। ਕਰਤਿ ਪਯਾਰ ਉਰ ਸੰਗਿ ਉਮੰਗਾ॥ ੩੧ ॥

ਦੋਹਰਾ ॥ ਗਤਿ ਦਾਨੀ[17] ਬੂਝਤਿ ਭਏ[18]"ਭਨਹੁ[19] ਜਨਕ[20]! ਸਮਝਾਇ। ਤਨ[21] ਅਨਾਮ[22] ਮਨ ਅਨਦ ਹੈ ਤਲਵੰਡੀ ਮੇਂ ਰਾਇ[23]?"॥੩੨॥

ਚੌਪਈ॥ ਕਾਲੂ ਕਹਤਿ ਭਯੋ 'ਸੁਨ ਤਾਤਾ! ਵਿਸਰ ਗਈ ਥੀ ਉਰ[24] ਤੇ ਬਾਤਾ। ਤੁਮ ਕਰਿਵਾਇ ਦਯੋ ਮੋਹਿ ਯਾਦੂ। ਸਭਿਹਿ ਕੁਸ਼ਲ ਤਹਿਂ ਪ੍ਰਭੁ* ਪ੍ਰਸਾਦੂ[25] ॥ ੩੩ ॥ ਪਰਮ ਪ੍ਰੇਮ ਸੋਂ ਤਿਹ ਮਤਿ ਪੂਰੀ। ਕਰੀ ਬੰਦਗੀ ਤੁਮ ਸੋਂ ਭੂਰੀ[26]। ਕਹਜੋ† ਪ੍ਰੀਤ ਸੋਂ ਤਵ ਪਦ[27] ਪਰਸਨ। ਜਿਸ ਕੋ ਲਾਲਸ[28] ਨਿਸਦਿਨ[29] ਦਰਸ਼ਨ' ॥ ੩੪ ॥ ਸੁਨਿ ਸੰਦੇਸ਼

---

[1]ਪੁੱਤ੍ਰ ਦੀ ਪ੍ਰੀਤ ਰੂਪੀ ਡੋਰੀ ਨਾਲ ਬੱਧੇ ਹੋਏ। [2]ਮੱਛ। [3]ਖਿੱਚੇ। [4]ਜ਼ੋਰ ਨਾਲ। [5]ਗੱਡੇ। [6]ਉਤੋਂ। [7]ਵੜੇ। [8]ਮਾਂ ਨੇ। [9]ਪੁੱਤ੍ਰੀ। [10]ਸੁੰਦਰ। [11]ਸਿਰ। [12]ਚੁੰਮਦਾ ਹੈ। [13]ਮੱਥਾ। [14]ਜੱਫੀ ਭਰ ਭਰਕੇ। [15]ਭਾਵ ਗੁਰੂ ਜੀ ਦਾ ਮੁਖ। [16]ਰੋਮ ਖੜੇ। [17]ਮੁਕਤੀ ਦਾਤਾ ਜੀ। [18]ਪੁੱਛਣ ਲਗੇ। [19]ਆਖੋ। [20]ਹੇ ਪਿਤਾ ਜੀ! [21]ਸਰੀਰ। [22]ਅਰੋਗ ਹੈ? [23]ਰਾਇ ਬੁਲਾਰ ਦਾ। [24]ਰਿਦੇ। [25]ਪ੍ਰਭੂ ਦੀ ਕਿਰਪਾ ਨਾਲ। [26]ਬਹੁਤ। [27]ਚਰਨ। [28]ਇੱਛਾ। [29]ਰਾਤ ਦਿਨ।

*ਪਾ:-ਬਿਸ਼ਨ। †ਪਾ:-ਕਰਜੋ।

ਪ੍ਰਿਯ[੧] ਉਠੇ ਬਹੋਰੀ[੨] । ਗਏ ਮਾਤ ਢਿਗ ਦ੍ਵੈ ਕਰ ਜੋਰੀ । ਧਰਯੋ ਯੁਗਲ[੩] ਚਰਨਨ ਪਰ ਮਾਥਾ। ਕੰਠ ਲਗਾਏ ਭੁਜ* ਗਹਿ ਹਾਥਾ ॥ ੩੫ ॥ ਸਜਲ ਬਿਲੋਚਨ ਅਾਂਸੁਨਪਾਤੀ[੪] । ਭਰਿ ਆਨੰਦ ਭੀ ਸੀਤਲ ਛਾਤੀ । ਤਨੁਜ[੫] ਬਦਨ ਛਬਿ ਸਦਨ[੬] ਬਿਲੋਕੀ । ਉਤਸ਼ਵ ਸਮੇਂ ਜਾਨੁ ਅੰਸੂ ਰੋਕੀ[੭]॥੩੬॥-ਦੈਵ ਪ੍ਰਭਾਵਹਿ[੮] ਕੀਨਿ ਬਿਯੋਗਨਿ। ਨਹਿਂ ਮੁਝ ਸੁਖ ਦਿਯ ਸੁਤ ਸੰਜੋਗਨਿ[੯] । ਤਦਪਿ ਲਖਹੁਂ ਮੈਂ ਨਿਜ ਵਡਭਾਗੀ । ਸੁਤ ਉਤਸ਼ਵ ਅਬ ਦੇਖਨਿ ਲਾਗੀ-॥ ੩੭ ॥ ਬਾਰ ਬਾਰ ਜਾਵਹਿ ਬਲਿਹਾਰੀ । ਤ੍ਰਿਪਤਿ ਨ[੧੦] ਪਿਖਿ ਸੁਤ ਮੂਰਤਿ ਚਾਰੀ[੧੧]।ਸ਼੍ਰੀ ਨਾਨਕ ਪੁਨ ਉਠਿ ਸੁਖਦਾਤਾ।ਜਾਇ ਕਰੀ ਬੰਦਨ ਪਿਤ ਭ੍ਰਾਤਾ[੧੨]॥ ੩੮ ॥ ਹਿਤ ਸੋਂ ਲਾਲੂ ਭਰਿ ਕਰਿ ਅੰਕਾ[੧੩]। ਹਰਖਤਿ ਪੇਖਤਿ ਬਦਨ ਮਯੰਕਾ[੧੪] । ਕੰਠ ਲਗਾਇ ਰਹਯੋ ਸੁਖ ਪਾਈ । ਜਿਉਂ ਕਿਰਪਨ[੧੫] ਧਨ ਤਜਿ ਨ ਸਕਾਈ[੧੬] ॥ ੩੯ ॥ 'ਜਨਮਯੋ ਹਮ ਘਰ ਸੁਤ ਸੁਖਦਾਈ । ਨਿਰਮਲ ਕੀਨੀ ਕੁਲ ਇਹ ਜਾਈ। ਅੱਗ੍ਰਜ ਕੀ ਪਰਮੇਸ਼੍ਵਰ ਜਾਨੈ' । ਕਰਿ ਹਿਤ ਲਾਲੂ ਬਚਨ ਬਖਾਨੈ ॥ ੪੦ ॥ ਪੁਨ ਉਠਿ ਸ਼੍ਰੀ ਨਾਨਕ ਦੁਖਕੰਦਨ । ਜਾਇ ਕਰੀ ਨਾਨੇ ਪਦ ਬੰਦਨ । ਪਕਰ ਭੁਜਾ ਨਿਜ ਕੰਠ ਲਗਾਯੋ । ਅਨੰਦ ਨੀਰ ਲੋਚਨ ਮਹਿ ਛਾਯੋ ॥ ੪੧ ॥ ਪਿਖਤਿ ਨ ਕੋ[੧੭] ਜਾਚਕ[੧੮] ਤਿਹ ਠੌਰੈ ॥ ਦੋਹਿਤ ਕੋ[੧੯] ਨ ਅੰਕ ਤੇ[੨੦] ਛੋਰੈ । ਨਾਨੀ ਨਾਨਕ ਨਾਮ 'ਭਿਰਾਈ' । ਤਿਨ ਆਨਨ ਤੇ[੨੧] ਗਿਰਾ[੨੨] ਅਲਾਈ ॥ ੪੨ ॥ ਦੋਹਰਾ ॥ ਮੁਕਤਹੁ[੨੩] ਅਬ ਨਿਜ ਅੰਕ ਤੇ[੨੪] ਕਰਿ ਸਨੇਹ[੨੫] ਤੁਮ ਲੀਨ । ਮਿਲਹਿਂ ਅਪਰ ਸੋ[੨੬] ਪ੍ਰੇਮ ਧਰਿ ਬਿਰਹਿ ਕਰਹਿਂ ਸਭਿ ਛੀਨ[੨੭] ॥ ੪੩ ॥ ਚੌਪਈ ॥ 'ਮੈਂ ਨ ਤਜੋਂ' ਰਾਮੋ ਬਚ[੨੮] ਭਾਖਾ । 'ਜਬ ਲੌ ਪੂਰਨ ਹ੍ਵੈ ਨਹਿ ਕਾਂਖਾ[੨੯] । ਤਬਹਿ ਵਿਛੋਰੋਂ ਅਪਨੇ ਉਰ[੩੦] ਸੋਂ । ਸਿਰਵਾਰੋਂ[੩੧] ਧਨ ਬਹੁ

[੧]ਪਿਆਰੇ ਦਾ ਸੰਦੇਸ਼ਾ। [੨]ਫੇਰ। [੩]ਦੋਹਾਂ । [੪]ਹੰਝੂ ਡਿੱਗੇ। [੫]ਪੁਤ੍ਰ ਦਾ। [੬]ਜੋ ਸੁੰਦਰਤਾ ਦਾ ਘਰ ਹੈ। [੭]ਹੰਝੂ ਰੋਕੇ । [੮]ਦੈਵ ਗਤੀ ਨੇ । [੯]ਪੁੱਤ੍ਰ ਦੇ ਮੇਲ ਦਾ । [੧੦]ਰਜਦੀ ਨਹੀਂ । [੧੧]ਸੁੰਦਰ । [੧੨]ਚਾਚੇ ਨੂੰ । [੧੩]ਜੱਫੀ। [੧੪]ਮੁਖਚੰਦ੍ਰਮਾ। [੧੫]ਸ਼ੂਮ। [੧੬]ਜਿਵੇਂ ਧਨ ਛੱਡਨਹੀਂ ਸਕਦਾ। [੧੭]ਦਿੱਸਦਾ ਨਹੀਂ ਕੋਈ। [੧੮]ਮੰਗਤਾ। [੧੯]ਦੋਹਤ੍ਰੇ ਨੂੰ । [੨੦]ਜੱਫੀ ਤੋਂ । [੨੧]ਮੁਖ ਤੋਂ । [੨੨]ਬਾਨੀ । [੨੩]ਛਡਹੁ । [੨੪]ਜੱਫੀ ਤੋਂ । [੨੫]ਪਿਆਰ । [੨੬]ਹੋਰਨਾਂ ਨੂੰ ਬੀ ਮਿਲਨ । [੨੭]ਸਭਨਾ ਦਾ ਵਿਛੋੜਾ ਦੂਰ ਕਰਨ । [੨੮]ਬਚਨ । [੨੯]ਇੱਛਾ । [੩੦]ਗਲੇ ਤੋਂ । [੩੧]ਜਦ ਸਿਰ ਤੋਂ ਵਾਰਾਂਗਾ ।

*ਪਾਃ-ਤਬ । ਅਤੇ-ਛਾਧੁ ।

ਨਿਜ ਕਰ ਸੋਂ[੧] ॥੪੪॥ ਸੁਨਤਿ ਭਿਰਾਈ ਬਚਨ ਅਲਾਵੈ। 'ਕਰਹੁ ਨਿਛਾਵਰ[੨] ਜੋ ਮਨ ਭਾਵੈ'। ਰਾਮਾ ਕਹਿ 'ਕੋ ਆਇ ਨ ਮਾਂਗਨ। ਦੇਉਂ ਨਿਛਾਵਰ ਕਰ ਕਿਹ ਆਂਗਨ[੩]' ॥੪੫॥ ਤਬਹਿ ਨਾਨਕੀ ਤੁਲਸਾਂ ਦਾਸੀ। ਪਠਈ[੪] —ਜਾਚਕ[੫] ਆਨਹੁ ਪਾਸੀ—। ਜਬ ਜਾਚਕ ਜਾਨੇ ਤਹਿਂ ਆਏ। ਬੀਸ ਰੁਪੱਯਨ ਟਕੇ ਮੰਗਾਏ ॥ ੪੬ ॥ ਦਸ ਕੇ ਨਾਨੀ, ਪੰਚ ਸੁ ਮਾਮਾ[੬]। ਕਰਹਿਂ ਨਿਛਾਵਰ ਸਿਰ ਸੁਖ ਧਾਮਾ[੭]। ਅੰਗਨ ਮਹਿਂ ਮੰਗਨੇ[੮] ਸਨ[੯] ਪੂਰਾ। ਲੇਵਨ ਹੇਤ ਭੀਰ ਭੀ ਭੂਰਾ ॥੪੭॥ ਆਨਿ ਦਰਬ ਕਿਸ਼ਨੇ ਪਿਤ ਪੂਛਾ[੧੦]। ਦਯੋ ਸਭਿਨਿ ਕੋ ਤਜਨੇ ਨ ਛੂਛਾ[੧੧]। ਕਿਯੋ ਨਾਨਕੇ ਉਤਸ਼ਵ ਭੂਰੋ[੧੨]। ਬਨਾਹਿ ਸਮਾਨ ਜੁ ਹ੍ਵੈ ਬਿਧਿ ਰੂਰੋ[੧੩] ॥੪੮॥ ਦੋਹਰਾ ॥ ਮਿਲ ਕੈ ਸਭਿ ਤਿਹ ਥਾਨ ਮਹਿਂ ਮਾਨੇ ਅਧਿਕ ਅਨੰਦ। ਜਸ ਸੁੰਦਰ ਵਿਸਤ੍ਰਿਤਿ[੧੪] ਕਰਿ ਮਨਹੁ ਪ੍ਰਕਾਸ਼ਤਿ ਚੰਦ ॥੪੯॥ ਚੌਪਈ ॥ ਇਕ ਦਯੋਸ[੧੫] ਤਹਿਂ ਕੀਨ ਮੁਕਾਮੂ। ਪੁਨ ਪਯਾਨ[੧੬] ਕਿਯ ਮੂਲੇ ਧਾਮੂ[੧੭]। ਪਰਮਾਨੰਦ ਨੰਦਨ ਜੈਰਾਮੂ। ਕਰੀ ਤਯਾਰੀ ਚਲਿਬੇ ਕਾਮੂ ॥੫੦॥ *ਰਾਮਾ, ਕ੍ਰਿਸ਼ਨਾ, ਕਾਲੂ, ਲਾਲੂ। ਹਰਖਤਿ ਉਰ ਮਹਿ ਚਲੇ ਉਤਾਲੂ[੧੮]। ਗਮਨੇ ਕ੍ਰਮ ਕ੍ਰਮ[੧੯] ਮਗ[੨੦] ਕੋ ਤਯਾਗੇ। ਨਿਕਟ ਜਾਇ ਪਹੁੰਚੇ ਵਡਭਾਗੇ ॥ ੫੧ ॥ ਭੇਜਯੋ ਦਿਜ ਨਿੱਧਾ[੨੧] ਅਗਵਾਏ[੨੨]। 'ਸੁਧ ਮੂਲੇ ਕਹੁ[੨੩] ਬੇਦੀ ਆਏ। ਚੋਕੜ ਖਰਚਨ ਸਮਝਹੁ ਕਾਜਾ। ਜਾਇ ਕਹੋ ਇਵ[੨੪], ਕਰਹਿ ਸਮਾਜਾ[੨੫]' ॥੫੨॥ ਗਮਨਯੋ[੨੬] ਘਰ, ਪਿਖ[੨੭] ਦੀਨਿ ਅਸੀਸਾ। 'ਚਿਰੰਜੀਵ ਕਰਿ ਹੈ ਜਗਦੀਸ਼ਾ'। ਮੂਲੇ ਬੰਦਨ ਦਿਜ ਕੋ ਕੀਨੋ। ਸਨਮਾਨਯੋ ਆਸਨ ਆਸੀਨੋ[੨੮]† ॥ ੫੩ ॥ 'ਕਿਹ ਤੇ[੨੯] ਭਯੋ ਆਵਨੋ ਤੋਹੀ। ਅਪਨੀ ਕਹੋ

---

[੧]ਆਪਣੇ ਹੱਥੀਂ। [੨]ਵਾਰਨਾ ਕਰੋ। [੩]ਵੇਹੜੇ ਵਿਚ ਕਿਸਨੂੰ ਦੇਵਾਂ। [੪]ਭੇਜੀ। [੫]ਮੰਗਤੇ। [੬]ਪੰਜਾਂ ਦੇ ਮਾਮੇ ਨੇ। [੭]ਭਾਵ ਗੁਰੂ ਜੀ ਤੋਂ। [੮]ਮੰਗਤਿਆਂ। [੯]ਨਾਲ। [੧੦]ਹੋਰ ਧਨ, ਕਿਸ਼ਨੇ ਦੇ ਪਿਉ ਨੇ ਪੁੱਛਿਆ ਭਾਵ ਮੰਗਵਾਇਆ। [੧੧]ਖਾਲੀ। [੧੨]ਬਹੁਤ, (ਅ) ਭਰ ਵੰਡਣੀ ਉਤਸ਼ਵ ਸਮੇਂ ਦਾਤ ਵੰਡਣ ਦੀ ਇਕ ਰਸਮ ਬੀ ਹੈ। [੧੩]ਸੁੰਦਰ। [੧੪]ਫੈਲਾਇਆ। [੧੫]ਦਿਨ। [੧੬]ਚੱਲਣਾ। [੧੭]ਦੇ ਘਰ। [੧੮]ਛੇਤੀ। [੧੯]ਹੌਲੀ ਹੌਲੀ। [੨੦]ਰਸਤਾ। [੨੧]ਨਿੱਧਾ ਨਾਮੇ ਬ੍ਰਾਹਮਣ। [੨੨]ਅੱਗੇ। [੨੩]ਮੂਲੇ ਨੂੰ ਖਬਰ ਕਹੁ ਕਿ। [੨੪]ਇਉਂ। [੨੫]ਇਕੱਠ। [੨੬]ਨਿੱਧਾ ਗਿਆ। [੨੭]ਵੇਖਕੇ। [੨੮]ਬੈਠਾਇਆ। [੨੯]ਕਿੱਥੋਂ।

*ਸਤਿਗੁਰੂ ਜੀ ਦੇ ਨਾਨੇ ਦਾ ਨਾਮ ਭਾਈ ਰਾਮਾ ਜੀ, ਮਾਮੇ ਦਾ ਨਾਮ ਕ੍ਰਿਸ਼ਨਾ ਜੀ, ਨਾਨੀ ਜੀ ਦਾ ਨਾਮ ਭਿਰਾਈ ਜੀ, ਭਾਈ ਜੈਰਾਮ ਜੀ ਦੇ ਪਿਤਾ ਦਾ ਨਾਮ ਪਰਮਾਨੰਦ ਜੀ।

†ਪਾਠ:—ਆਸ਼ਨ ਉਠ ਦੀਨੋ। ਵਾ. ਆਸਨ ਓਚ ਦੀਨੋ।

ਵਾਰਤਾ ਮੋਹੀ'। ਸੁਨਿ ਕਰਿ ਬ੍ਰਹਮਨ ਬਚਨ ਅਲਾਯਾ[1]। 'ਹੌਂ ਸੁਲਤਾਨ ਨਗਰ ਤੇ ਆਯਾ ॥ ੫੪ ॥ ਪਰਮਾਨੰਦ ਪਠਾ[2] ਤੁਮ ਪਾਸਾ। ਆਏ ਬੇਦੀ ਲਖਹੁ ਅਵਾਸਾ[3]। ਚੌਕੜ ਖਰਚਨ ਕੀ ਬਿਧਿ ਜਾਨਹੁ। ਸੁੱਧ ਕਰਨੇ ਮਮ ਆਵਨ ਮਾਨਹੁ[4]' ॥ ੫੫ ॥ ਸੁਨਿ ਮੂਲਾ ਬੋਲ੍ਯੋ ਦ੍ਵਿਜ ਸਾਥੇ। 'ਭਲਾ ਭਯੋ ਆਵਹਿੰ ਮੁਝ ਮਾਥੇ'। ਤੂਰਨ[5] ਜਹਿੰ ਤਹਿੰ ਦਾਸ ਪਠਾਏ। ਲਿਯ ਮੰਗਵਾਇ ਸੌਜ[6] ਸਮੁਦਾਏ ॥ ੫੬ ॥ ਦ੍ਵਿਜ ਭੇਜ੍ਯੋ ਪੁਨ ਬੋਲਿ ਪਠਾਏ[7]। ਮੂਲੇ ਸਦਨ ਸਭਿਹਿ ਚਲਿ ਆਏ। ਮਿਲਿਕੈ ਕਰੀ ਭਲੇ ਕੁਲ ਰੀਤਾ। ਹਰਖੇ ਵਧੀ ਨਵੀਨੀ ਪ੍ਰੀਤਾ ॥ ੫੭ ॥ ਚੌਕੜ ਖਰਚਨ ਜੋ ਬਿਧਿ ਚੀਨੀ। ਪਰਮਾਨੰਦ ਸਭਿਹਿ ਤਬ ਕੀਨੀ। ਰਾਹੁ ਲਾਗ[8] ਯੁਗ ਘਾਂ ਤੇਂ[9] ਹੋਯੋ। ਭਈ ਵਧਾਈ ਸ਼ੋਕ ਬਿਗੋਯੋ[10] ॥੫੮॥ ਕਰਿ ਇਕੰਤ ਕਾਲੂ ਕਹਿ ਬਾਨੀ। 'ਪਰਮਾਨੰਦ! ਸੁਨੋ ਸੁਖ ਖਾਨੀ। ਮੂਲੇ ਤੇ ਮਾਂਗਹੁ ਤੁਮ ਸਾਹਾ। ਭਲੀ ਭਾਂਤਿ ਜੌ ਹੋਇ ਬਿਵਾਹਾ'॥੫੯॥ ਕੀਨਿ ਪ੍ਰਿਥਕ[11] ਮੂਲੇ ਕੋ ਤਬਹੀ। ਪਰਮਾਨੰਦ ਕਹੀ ਬਿਧਿ ਸਭਿਹੀ।' ਕੰਨਯਾ ਬਰ ਕੀ ਬਯ[12] ਹੈ ਤਰੁਨਾ[13]। ਸਾਹਾ ਲਿਖ ਦਿਹੁ ਲਖਿ[14] ਆਚਰਨਾ[15]' ॥੬੦॥ ਸੁਨਿ ਮੂਲੇ ਨੇ ਬਚਨ ਉਚਾਰੇ। 'ਨਹਿ ਮਾਨੋ ਮਨ ਬੈਨ ਤੁਮਾਰੇ। ਏਕ ਬਰਸ ਬੀਤੇ ਤਿੰਹ ਪਾਛੇ। ਲਿਖਿ ਭੇਜੌਂ ਸਾਹਾ ਮੈਂ ਆਛੇ' ॥ ੬੧ ॥ ਅਸ ਸੁਨਿਕੈ ਤਿਨ ਤੂਸ਼ਨ[16] ਠਾਨੀ। ਭਨੀ[17] ਜੁ ਮੂਲੇ ਸੋ ਮਨ ਮਾਨੀ। ਇਕ ਦਿਨ ਰਹਿ ਭੇ ਬਿਦਾ ਸਕੀਰਤਿ[18]। ਗ੍ਰਾਮਹਿ[19] ਸੁੰਦਰ ਜਸ ਬਿਸਤੀਰਤਿ[20] ॥ ੬੨ ॥ ਸਕਟ[21] ਅਰੂਢਹਿ ਪੰਥ ਸਿਧਾਏ। ਪੁਰਿ ਸੁਲਤਾਨ ਵਿਖੈ ਚਲਿ ਆਏ। ਕਰਤਿ ਨਾਨਕੀ ਉਤਸ਼ਵ ਭਾਰੀ। ਸਦਨ[22] ਬੁਲਾਈ ਨਾਗਰ[23] ਨਾਰੀ[24] ॥ ੬੩ ॥ ਗਾਵਤਿ ਗੀਤ ਮਿਲੀ ਪਿਕਬੈਨੀ[25]। ਗਾਰੀ[26] ਦੇਹਿੰ ਸੁਖਦ ਮ੍ਰਿਗਨੈਨੀ[27]। ਮੰਗਤ ਜਨ ਪਾਵਹਿ ਬਹੁ ਦਾਨਾ। ਦੇਹਿੰ ਅਸੀਸ 'ਵਧਹਿੰ ਸੁਖ ਨਾਨਾ' ॥੬੪॥ ਕੇਤਿਕ

[1]ਕਿਹਾ। [2]ਨੇ ਭੇਜਿਆ ਹੈ। [3]ਘਰ। [4]ਮੇਰਾ ਆਉਣਾ ਖਬਰ ਦੇਣ ਲਈ ਸਮਝੋ। [5]ਛੇਤੀ। [6]ਸਾਮਾਨ। [7](ਕੁੜਮ) ਸੱਦ ਘਲੇ। [8]ਲਾਗ ਦੀ ਜੋ ਰਹੁਰੀਤੀ ਸੀ। [9]ਦੋਹਾਂ ਤਰਫੋਂ। [10]ਦੂਰ ਕੀਤਾ। [11]ਵੱਖਰਾ। [12]ਉਮਰ। [13]ਜੁਆਨ। [14]ਜਾਣਕੇ। [15]ਵਰਤਾਰਾ, ਰੀਤੀ। [16]ਚੁੱਪ। [17]ਕਹੀ। [18]ਜਸੁ ਨਾਲ। [19]ਪਿੰਡ ਵਿਚ। [20]ਫੈਲਿਆ। [21]ਗਡਿਆਂ ਉਤੇ। [22]ਘਰ। [23]ਚਤੁਰ, ਸੁੰਦਰ। [24]ਇਸਤ੍ਰੀਆਂ। [25]ਕੋਇਲ ਦੇ ਅਵਾਜ਼ ਵਾਲੀਆਂ। [26]ਸਿੱਠਣੀਆਂ। [27]ਹਰਨ ਦੀਆਂ ਅੱਖਾਂ ਵਾਲੀਆ ਭਾਵ ਤ੍ਰੀਮਤਾਂ।

ਦਿਨ ਰਹਿ ਪੁਰਿ ਸੁਲਤਾਨਾ। ਪੁਨ ਕਾਲੂ ਚਹਿ ਕਰਜੋ ਪਯਾਨਾ।–ਹ੍ਵੈ ਹੈ ਅਟਕੀ ਕ੍ਰਿਤ[1] ਪਟਵਾਰੀ। ਅਬ ਗਮਨੌਂ ਮੈਂ– ਰਿਦੇ ਵਿਚਾਰੀ ॥ ੬੫ ॥ ਚਲਨ ਬੈਨ ਸੁਨਿ ਕਰਿ ਮਰਦਾਨਾ। ਗਵਨਜੋ ਜਹਾਂ ਹੁਤੇ ਗਤਿਦਾਨਾ[2]। ਨਿਕਟਿ ਜਾਇ ਕਰਿ ਗਿਰਾ ਵਖਾਨੀ[3]। 'ਸੁਨਿ ਜਜਮਾਨ ਅਧਿਕ ਤੁਮ ਦਾਨੀ ॥ ੬੬ ॥ ਅਤਿ ਉਤਸ਼ਵ ਸੋਂ ਭਈ ਸਗਾਈ। ਮੁਝ[4] ਦੀਜੈ ਨਿਜ[5] ਅਬਹਿ ਵਧਾਈ। ਭੋ ਸੁਖਰਾਸ! ਅਵਾਸ ਮਿਰਾਸੀ[6]।ਧਰੌਂ ਸਦਾ ਮੈਂ ਰਾਵਰਿ[7] ਆਸੀ[8] ॥ ੬੭ ॥ ਨਰ ਅਨੇਕ ਤੁਮਤੇ ਵਰੁਸਾਨੇ। ਪਾਵਹਿਂ ਜਾਚਕ ਨਿਜ ਮਨ ਭਾਨੇ[9]। ਅਬਲੌ ਮੈਂ ਨ ਜਾਚਨਾ[10] ਕੀਨੀ। ਤੁਮ ਪਿਤ ਦੇਤਿ ਵਸਤੁ ਸੋ ਲੀਨੀ'॥੬੮॥ਗਤਿਦਾਨੀ ਸੁਨਿ ਕਰਿ ਤਿਹ ਬਾਨੀ।ਬੋਲੇ ਮ੍ਰਿਦੁਲ ਪਰਮ ਸੁਖ ਸਾਨੀ[11]। 'ਜੈਨ[12] ਮਨੋਰਥ ਮਨ ਹ੍ਵੈ ਤੇਰੋ।ਕਰਹੁ ਬਚਨ ਦੇਵੌਂ ਬਿਨ ਦੇਰੋ ॥੬੯॥ਹਮਰੋ ਹੈ ਤੁਝ ਸੰਗ ਇਕ ਕਾਜੂ[13]। ਅਭਿਲਾਖਾ ਪੂਰੋ ਨਿਜ ਆਜੂ[14]'। ਮਰਦਾਨਾ ਗੁਨਿਕੈ[15] ਮਨ ਸ੍ਵਾਰਥ[16]।ਕਹੈ 'ਦੇਹੁ ਕੋ ਭਲੋ ਪਦਾਰਥ ॥੭੦॥ ਜਿਹਤੇ ਹਰਖਹੁਂ ਉਰ[17] ਤ੍ਰਿਪਤਾਈ[18]। ਜਸ ਤੁਮਰੋ ਕਰਿ ਦੇਉਂ ਦੁਆਈ[19]। ਹੈ ਰਾਵਰ ਕੋ ਮੁਝੈ ਭਰੋਸਾ।ਸਮ ਉਦਾਰਕੋ ਨ੍ਰਿਪ ਨ ਸਕੋਸ਼ਾ[20]'॥੭੧॥ਦੋਹਰਾ॥ 'ਸੁਨਿ ਮਰਦਾਨਾ ਕਾਨ ਦੈ ਨੀਕ[21] ਵਸਤੁ ਜਿਹ ਪਾਇ। ਕੀਮਤ ਤਾਂਹਿ ਨ ਜਾਨਈ ਰੰਜ ਰਿਦਾ ਹ੍ਵੈ ਜਾਇ ॥੭੨॥ ਚੌਪਈ ॥ ਕਰੋ ਲਾਲਸਾ[22] ਦਰਦ[23] ਦੁਕੂਲਾ[24]। ਨਹਿਂ ਜਾਨਹੁ ਆਗੇ ਕਨਾ ਸੂਲਾ[25]। ਜਾਤ ਮਿਰਾਸੀ ਜਾਚਨ ਦਰਬਾ[26]। ਪਹਿਰਨ ਖਾਨ ਲਖੋ ਸੁਖ ਸਰਬਾ[27]' ॥ ੭੩ ॥ ਮਨ ਗੁਨਿਕੈ ਭਨਿਹੀ[28] ਮਰਦਾਨਾ। 'ਸੋ ਦੀਜੈ ਜੋ ਨੀਕੋ ਜਾਨਾ[29]। ਜਿਉਂ ਮੁਝ* ਭਲਾ ਹੋਇ, ਸੁਖਪੁੰਜਾ! ਸੋ ਦੇਵੋ,ਕਿਉਂ ਹੋਵਹੁਂ ਰੰਜਾ[30]!'॥੭੪॥ਬੋਲੇ ਕਮਲ ਨੈਨ 'ਤੁਝ ਦੀਨੋ।ਬਾਦਿਤ ਤੰਤ ਬਜਾਵਨ ਚੀਨੋ[31]।ਯਾ† ਗੁਨ ਤੇ ਮਨ ਹਰਿ ਕਰਿ

[1]ਕਾਰ। [2]ਮੋਖ ਦਾਤਾ। [3]ਬਚਨ ਕਿਹਾ। [4]ਮੈਨੂੰ। [5]ਆਪ। [6]ਮੈਂ (ਆਪ ਦੇ)ਘਰ ਦਾ ਮਿਰਾਸੀ ਹਾਂ। [7]ਆਪਦੀ। [8]ਆਸ। [9]ਮਨ ਭਾਈ ਦਾਤ ਪਾਉਂਦੇਹਨ। [10]ਮੰਗ। [11]ਸੁਖਨਾਲਮਿਲੀ ਹੋਈ। [12]ਜੇਹੜਾ। [13]ਕੰਮ। [14]ਆਪਣੀ ਇੱਛਾ ਅਜ ਪੂਰੀ ਕਰ ਲੇ। [15]ਸੋਚਕੇ। [16]ਅਪਣੀ ਲੋੜ। [17]ਰਿਦਾ। [18]ਰੱਜ ਜਾਵੇ। [19]ਅਸੀਸਾਂ। [20]ਕਈ ਖਜ਼ਾਨਿਆਂ ਵਾਲਾ ਰਾਜਾ ਬੀ ਆਪ ਜੇਹਾ ਸਖੀ ਨਹੀਂ। [21]ਚੰਗੀ। [22]ਇੱਛਾ। [23]ਧਨ ਤੇ। [24]ਕਪੜੇ ਦੀ। [25]ਦੁਖ। [26]ਧਨ ਮੰਗਣ ਵਾਲੇ ਹੋ। [27]ਖਾਣ ਪਹਿਨਣ ਨੂੰ ਹੀ ਸਾਰਾ ਸੁਖ ਸਮਝਦੇ ਹੋ। [28]ਆਖਦਾ ਹੈ। [29]ਜੋ(ਤੁਸਾਂ) ਚੰਗਾ ਜਾਣਿਆ ਹੈ ਓਹ ਦਿਓ। [30]ਮੈਂ ਕਿਉਂ ਰੱਜ ਹੋਵਾਂਗਾ। [31]ਤੰਦੀ ਵਾਲੇ ਸਾਜ਼ ਦੇ ਵਜਾਵਣ ਦੀ ਜਾਚ।

*ਪਾ:–ਮਮ। †ਪਾ:–ਤਾ।

ਸ਼ੋਕੂ। ਬੰਧਨ ਤਜਿ ਹ੍ਵੈ ਸੁਖ ਦ੍ਵੈ ਲੋਕੂ ॥੭੫॥ ਹਰਿਗੁਨ ਗਾਵਨ ਕੇ ਰਸ ਮਾਂਹੀ॥
ਪਰਚੈ ਮਨ ਅਵਗੁਨ ਮਿਟ ਜਾਹੀਂ । ਅਸ ਗੁਣ ਸੋ ਅਭਿਲਾਖਾ ਮੇਰੀ॥ਰਹੈਂ
ਸੰਗਿ[1] ਜੇ, ਹ੍ਵੈ ਗਤਿ[2] ਤੇਰੀ'॥ ੭੬ ॥ ਇਉਂ ਸੁਨਿ ਹਰਖ ਉਠ੍ਯੋ ਮਰਦਾਨਾ।
ਉਚਰ੍ਯੋ ਸ਼੍ਰੀ ਨਾਨਕ ਕਲ੍ਯਾਨਾ। ਪਿਤਾ ਪਿਤਾਮੈਂ[3] ਪਰ[4] ਪੁਨ ਪਰ ਕੇ[5]।
ਬਰਨਨ ਨਾਮ ਕਰੇ ਜਗ ਗੁਰਕੇ ॥੭੭॥ਸ਼ੁਭ ਗੁਣ ਸੰਗਿ ਕੀਨਿ ਪਰਸੰਸਾ[6]।
'ਨਿਪਜ੍ਯੋ' ਬੇਦੀ ਕੁਲ ਅਵਤੰਸਾ[7]। ਦੀਪਕ ਕਾਲੂ ਸਦਨ ਸਪੂਤਾ।
ਪਿਖਿ ਉਦਾਰ ਲੱਜਤਿ ਪੁਰਹੂਤਾ[9]' ॥ ੭੮ ॥ ਤਿਹ ਛਿਨ ਪੰਕਜ ਲੋਚਨ
ਚਾਰੂ[10]। ਗਰ[11] ਤੇ ਜਾਮਾ ਦੀਨ ਉਤਾਰੂ। ਕੇਤਿਕ ਦਰਬ ਦੇਤਿ ਭੇ ਸੰਗ॥
ਲਿਯ ਮਰਦਾਨੇ ਸੰਗਿ ਉਮੰਗਾ ॥ ੭੯ ॥ ਪਹਿਰ ਅੰਗ ਹਿਰਦੇ ਸੁਖਪਾਈ।
ਕਹੈ ਬਹੁਰ 'ਮੁਝ ਦੇਹੁ ਰਜਾਈ[12]। ਜਾਵੇਂ ਸਦਨ[13] ਨਗਰ ਤਲਵੰਡੀ।
ਤੁਵ ਪਿਤ ਸੰਗਹਿ, ਹੇ ਦੁਖਖੰਡੀ!' ॥੮੦॥ ਬੋਲੇ ਸ਼੍ਰੀ ਨਾਨਕ ਸੁਖ ਰਾਸੀ।
'ਤੂੰ ਹੈਂ ਬੇਦੀ ਬੰਸ ਮਿਰਾਸੀ। ਜਾਚਨਿ ਆਨ ਸਥਾਨ ਨ ਕੀਜੈ। ਲੇ ਇਨ
ਤੇ ਸੰਤੋਖ ਧਰੀਜੈ' ॥ ੮੧ ॥ 'ਜੇ ਤੁਮ ਰਾਖੋਗੇ ਸੁਧ ਮੋਰੀ। ਅਨਤ ਅੱਗ੍ਰ[14]
ਕਿਉਂ ਜਾਉਂ ਬਹੋਰੀ॥ਅਸਨ[15] ਬਸਨ[16] ਕੋ ਲੋਭ ਅਮੋਰਾ[17]।ਸੋ ਕਰਿਵਾਵਹਿ
ਕਰ ਨਿਜ ਜੋਰਾ[18]'॥੮੨॥ਦੋਹਰਾ॥[19] 'ਸੁਨਿ ਮਰਦਾਨੇ!ਲੇ ਸਦਾ ਸਭਿ ਕੀ ਸੁਧ
ਕਰਤਾਰ। ਦੋਹਿ ਬਨੀ ਪਸ਼ਚਾਤ ਹੈ ਪੂਰਬ ਬਨਾ ਅਹਾਰ' ॥੮੩॥ ਚੌਪਈ॥
ਮਿਲਿ ਕਾਲੂ ਤਨੀਆ[20] ਜਾਮਾਤਾ[21]। ਪੁਨ ਆਪਨ[22] ਆਵਾ ਹਿਤ ਤਾਤਾ[23]।
ਬੈਸੇ ਨਿਕਟ ਏਕ ਪਰਯੰਕਾ[24]। ਦੇਖਹਿ ਸੁਤ ਕੋ ਬਦਨ ਮਯੰਕਾ[25] ॥੮੪॥
ਅਧਿਕ ਨੇਹ[26] ਕਰਿ ਸਿਖਵਨ ਦੇਈ। ਇਕਠੋ ਦਰਬ ਕਰਨ ਕੀ ਜੋਈ।
'ਖਰਚ ਬ੍ਯਾਹ ਕੋ ਕਰਹੁ ਤਯਾਰੀ। ਧਨ ਚਹਿਯਤਿ ਹੈ ਤਿਸ ਦਿਨ ਭਾਰੀ'
॥ ੮੫ ॥ ਅਸ ਪ੍ਰਕਾਰ ਕੀ ਕਹਿ ਬਿਧਿ ਨਾਨਾ[27]। ਸੁਣਿ ਸ਼੍ਰੀ ਨਾਨਕ ਬਾਕ
ਬਖਾਨਾ। 'ਪੁਰਿ ਪਤਿ ਰਾਇ ਬੁਲਾਰ ਉਦਾਰਾ। ਤਿਨ ਸੋਂ ਭਨਿਯੇ ਅਨੰਦ

[1]ਇਹ ਗੁਣ ਜੇ ਤੇਰੇ ਨਾਲ ਰਹੇ (ਅ)ਸਾਡੇ ਨਾਲ ਜੇ ਰਹੇਂ ਤੂੰ। [2]ਮੁਕਤੀ। [3]ਦਾਦੇ। [4]ਪੜਦਾਦੇ। [5]ਫਿਰ ਲਕੜਦਾਦੇ। [6]ਮਹਿਮਾ। [7]ਪੈਦਾ ਹੋਯਾ ਹੈ। [8]ਸੂਰਜ। [9]ਇੰਦਰ ਸ਼ਰਮਾਉਂਦਾ ਹੈ। [10]ਭਾਵ ਗੁਰੂਜੀ ਨੇ ਸੁਹਣਾ(ਚੋਗਾ)। [11]ਗਲੋਂ। [12]ਆਗ੍ਯਾ। [13]ਘਰ। [14]ਹੋਰ ਅੱਗੇ। [15]ਭੋਜਨ। [16]ਕਪੜੇ ਦਾ। [17]ਨਾ ਮੁੜਨ ਵਾਲਾ ਲੋਭ ਹੈ। [18]ਉਹ ਲੋਭ ਅਪਣੇ ਹਥ ਜੁੜਾਉਂਦਾ ਹੈ। [19]ਗੁਰੂ ਜੀ ਬੋਲੇ। [20]ਪੁਤ੍ਰੀ ਤੇ। [21]ਜੁਵਾਈ ਨੂੰ। [22]ਹੱਟ ਪੁਰ। [23]ਪੁਤ੍ਰ ਨੂੰ (ਮਿਲਨ) ਵਾਸਤੇ ਆਯਾ। [24]ਪਲੰਘ ਤੇ। [25]ਮੁਖ ਚੰਦ੍ਰਮਾਂ। [26]ਬੜਾ ਮੋਹ ਕਰਕੇ। [27]ਅਨੇਕ ਤਰ੍ਹਾਂ।

ਹਮਾਰਾ[1]॥੯੬॥ਪ੍ਰਿਯ ਸੁਤ ਤੇ ਪ੍ਰਿਯਬਚ ਸੁਨਿਕਾਨਾ।ਤਲਵੰਡੀ ਪੁਨਿ ਕੀਨਿ ਪਯਾਨਾ[1]। ਤਜਿ ਕਰਿ ਕ੍ਰਮ ਕ੍ਰਮ ਸੌਂ ਮਗ[2] ਸਗਰਾ। ਜਾਇ ਪ੍ਰਵੇਸ਼ੇ[3] ਸੁਖ ਸੌਂ ਨਗਰਾ॥੯੭॥ ਕੁਸ਼ਲ ਸੰਦੇਸ਼[4] ਸੁਨੇ ਸਭਿ ਰਾਊ।ਪੁਲਕਾਵਲਿ[5] ਭਾ ਮ੍ਰਿਦੁਲ ਸੁਭਾਊ। ਧਰਿ ਕਰਿ ਉਰ[6] ਮਹਿਂ ਮੂਰਤਿ ਧਯਾਨਾ। ਬੰਦਹਿ ਪਦ, ਜਨੁ[7] ਨਿਜ ਢਿਗ ਜਾਨਾ॥ ੯੮ ॥ ਜਥਾ ਬਾਰਤਾ ਭਈ ਸਗਾਈ। ਤਥਾ ਚੌਪਈ ਮਾਂਝ ਬਨਾਈ। ਕਿਯੋ ਧਯਾਯ ਪੂਰਨ ਸੁਖਮੂਰਾ[8]*। ਭਜਿ ਸੰਤੋਖ ਸਿੰਘ ਗੁਰੁ ਪਗ ਰੂਰਾ[9] ॥ ੯੯ ॥ ਇਤਿ ਸ਼੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਸਗਾਈ' ਪ੍ਰਸੰਗ ਬਰਨਨੰ ਨਾਮ ਉਨੀਸਮੋ ਅਧਜਾਯ ॥ ੧੯ ॥

੨੦. [ਸ਼੍ਰੀ ਗੁਰੂ ਹਰਿਰਾਇ ਮੰਗਲ। ਲੇਖਾ ਕੀਤਾ, ੩੨੧) ਵਾਧਾ ਲਏ]

ਦੋਹਰਾ ॥ ਸ੍ਰੀ ਸਤਿਗੁਰੂ ਸਹਾਇ ਮਮ ਸਿਮਰ ਸਿਮਰ ਸੁਖਪਾਇ।
ਦਾਰਿਦ ਕਲਮਲ ਮਲ ਦਲਿਨ, ਜੈ ਜੈ ਸ੍ਰੀ ਹਰਿਰਾਇ॥੧॥

{ ਮਮ=ਮੇਰੇ। ਦਾਰਿਦ=ਦਲਿੱਦ੍ਰ, ਗ਼੍ਰੀਬੀ, ਕੰਗਾਲਤਾਈ। [ਸੰਸ:, ਦਾਰਿਦ੍ਰੰ]। ਕਲਮਲ=ਪਾਪ। ਮਲ=ਮੈਲ। ਦਲਿਨਿ=ਦਲ ਸਿੱਟਣ ਵਾਲੇ, ਦੂਰ ਕਰਨ ਵਾਲੇ। }

**ਅਰਥ**—ਮੇਰੇ (ਸਦਾ) ਸਹਾਇਕ ਸ਼੍ਰੀ ਸਤਿਗੁਰੂ (ਜੀ ਜਿਨ੍ਹਾਂ ਨੂੰ) ਸਿਮਰ ਸਿਮਰ ਕੇ (ਮੈਂ ਸਦਾ ਹੀ) ਸੁਖ ਪਾਏ ਹਨ, (ਜੋ) ਦਰਿੱਦ੍ਰ (ਅਤੇ) ਪਾਪਾਂ ਦੀ ਮੈਲ ਨੂੰ ਦੂਰ ਕਰਨ ਵਾਲੇ ਹਨ, (ਐਸੇ) ਸ਼੍ਰੀ ਹਰਿਰਾਇ ਜੀ ਦੀ ਜੈ ਹੋ, ਜੈ ਹੋ।

ਸ਼੍ਰੀ ਬਾਲਾ ਸੰਧੁਰੁ ਵਾਚ ॥ ਚੌਪਈ ॥ ਸੁਨਿ ਸ਼੍ਰੀ ਅੰਗਦ ਕਰੁਨਾ[10] ਖਾਨੀ! ਗੁਰ ਨਾਨਕ ਕੀ ਕਥਾ ਮਹਾਨੀ[11]।ਇਸ ਉਤਸਾਹਿ ਭਏ ਤੇ ਪਾਛੈ।ਮੋਦੀਕਾਰ ਚਲਾਵਹਿਂ ਆਛੈ॥੨॥ ਆਇ ਛੁਧਾਤੁਰ[12] ਦੇਂ ਤਿਹ ਅਸਨਾ[13]।ਬਸਨ ਬਿਹੀਨ ਲਖਹਿਂ,ਦੇਂ ਬਸਨਾ[14]।ਜਾਹਿ ਨ ਕੋਊ ਗਮਨਤੇ† ਛੂਛਾ।ਆਇਂ ਬਿਦੇਸ਼ੀ ਆਪਨ[15]ਪੂਛਾ॥੩॥ ਵਡੀ ਭੋਰ ਤੇ ਦੇਵਨ ਲਾਗਹਿਂ। ਜਾਮ ਨਿਸਾ ਲੌ[16] ਛੂਛ ਨ ਤਜਾਗਹਿਂ[17]।ਦੌਲਤਖਾਨ ਸਪੂਰਨ ਸੈਨਾ[18]। ਆਨ ਅਸਨ[19] ਆਪਨ ਤੇ[20] ਲੇਨਾ॥੪॥ ਦੇਸ਼ ਬਿਦੇਸ਼ੀ ਜਾਚਕ ਜੇਤੇ। ਆਨਿ ਅਹਾਰ ਲੇਹਿਂ ਸਭਿ ਤੇਤੇ। ਰਹੈ ਸਥਾਨ ਭੀਰ ਸੌਂ ਭੂਰਾ[21]।ਭਨਹਿਂ ਅਸੀਸ 'ਵਧਹਿ ਸੁਖ ਮੂਰਾ![22]'॥੫॥

[1]ਤੁਰਨਾ। [2]ਰਸਤਾ। [3]ਜਾ ਵੜੇ। [4]ਸੁਨੇਹੇ। [5]ਗਦ ਗਦ ਹੋਯਾ (ਬੁਲਾਰ)। [6]ਰਿਦੇ ਵਿੱਚ। [7]ਮਾਨੋ। [8]ਸੁਖਮੂਲ। [9]ਸੁੰਦਰ। [10]ਕਿਰਪਾ। [11]ਸ੍ਰੇਸ਼ਟ। [12]ਭੁੱਖਾ। [13]ਭੋਜਨ। [14]ਕਪੜਾ। [15]ਹੱਟੀ। [16]ਪਹਿਰ ਰਾਤ ਗਈ ਤੱਕ। [17]ਕਿਸੇ ਨੂੰ ਖਾਲੀ ਨਹੀਂ ਜਾਣ ਦਿੰਦੇ। [18]ਸਾਰੀ ਫੌਜ। [19]ਰਸਦ। [20]ਹੱਟੀ ਤੋਂ। [21]ਭੀੜ ਨਾਲ ਭਰਿਆ। [22]ਹੇ ਸੁੱਖਾਂ ਦੇ ਮੂਲ ਸਦਾ ਵਧੋ। (ਅ) ਮੂੜੀ (ਪੂੰਜੀ) ਤੇ ਸੁਖ ਵਧੇ।

*ਪਾਠਾਂਤ੍ਰ—ਪੂਰਾ। †ਪਾ:—ਜਾਵਤ।

ਯਾ ਬਿਧਿ ਦੇਖਯੋ ਰਿਦੇ ਉਦਾਰਾ। ਪੁਰਿ ਕੇ ਨਰ ਮਿਲਿ ਕਰਹਿਂ ਵਿਚਾਰਾ*।
'ਨਿਸ[1] ਬਾਸੁਰ[2] ਦੇ ਦਾਨ ਮਹਾਨਾ। ਵਡ ਦਾਨੀ ਹੈ ਭੂਪ ਸਮਾਨਾ ॥ ੬ ॥
ਤੁਰਕਨ ਕੇ ਪੈਸੇ ਬਹੁ ਖੋਵਹਿ। ਰੰਚਕ[3] ਤ੍ਰਾਸ[4] ਰਿਦੇ ਨਹਿਂ ਹੋਵਹਿ।
ਜਾਨਤਿ ਹੈਂ ਹਮ ਕਾਲਿ[5] ਕਿ ਆਜੂ[6]। ਨਾਨਕ ਜਾਵਹਿ ਹਯਾਂ[7] ਤੇ ਭਾਜੂ[8]
॥ ੭ ॥ ਦੋਹਰਾ ॥ ਤੁਰਕਨ ਤਸਕਰ[9] ਹੋਇਕੈ ਜਾਵਹਿਗੋ ਜਬ ਭਾਜਿ। ਗਹਿ
ਲੇਵਹਿਂ ਜੈਰਾਮ ਕੋ ਜਾਇ ਤਾਂਹਿ ਕੀ ਲਾਜ[10] ॥ ੮ ॥ ਚੌਪਈ ॥ ਜੇ ਮਤਿ-
ਮੰਦ ਹਿਤੂ ਜੈਰਾਮਾ[11]। ਮਿਲ ਕਰਿ ਚਲਿ ਆਏ ਤਿਹ ਧਾਮਾ। ਬੋਲਿ[12]
ਇਕਾਕੀ[13] ਕਰਿ ਲੇ ਬੈਸੇ। ਕਹੈਂ 'ਨਿਚਿੰਤ ਰਹੈਂ ਤੂੰ ਕੈਸੇ ?॥ ੯ ॥ ਨਿਤ
ਪ੍ਰਤਿ[14] ਜੋ ਖੋਵਤਿ ਅਤਿ ਦਰਬਾ। ਸੋ ਸਮਝਹੁ ਉਰ ਅਪਨੇ ਸਰਬਾ।
ਬਾਦ[15] ਖੋਇ ਸੋ† ਜਾਇ ਪਲਾਈ[16]। ਸਗਰੋ ਝਗਰਾ ਤੁਝ ਗਰ[17] ਪਾਈ
॥ ੧੦ ॥ ਸੋ ਖਰਚਨ ਕੋ ਲਖਤਿ ਅਸਾਨਾ[18]। ਤੁਝ ਕੋ ਮੁਸ਼ਕਲ ਬਨਹਿ
ਮਹਾਨਾ[19]। ਭੂਪਤਿ[20] ਪੂਰ ਲੇਹਿ[21] ਨਿਜ ਲੇਖਾ। ਚਲਹਿ ਇਲਾਜ ਨ, ਤੂੰ
ਦੇਂ ਸੇਖਾ[22] ॥ ੧੧ ॥ ਦੀਰਘਦਰਸ਼ੀ[23] ਜੋ ਮਤਿਵਾਨਾ। ਕਰਹਿਂ ਨ ਅਸ
ਪ੍ਰਕਾਰ[24] ਧਨ ਹਾਨਾ। ਬਾਲ ਸਖਾਈ ਕੋ ਲਖਿ ਮੀਤਾ। ਹੇਰਯੋ ਹੋਤਿ ਹੇਤ
ਵਿਪਰੀਤਾ[25] ॥੧੨॥ ਸਹਿ ਨ ਸਕੇ ਹਮ ਇਹ ਮਨ ਮਾਂਹੀ । ਅਪਰ ਹੇਤ-
ਕੋ[26] ਜਾਨਹੁ ਨਾਂਹੀ। ਤੁਝ ਸਮਝਾਵਨ ਕੋ ਮਿਲਿ ਆਏ। ਕਰਹੁ ਆਪ
ਜੈਸੇ ਮਨ ਭਾਏ' ॥ ੧੩ ॥ ਪਾਵਸ ਸਮ[27] ਪਿਸ਼ਨਨਿ[28] ਕੀ ਬਾਨੀ। ਚਿੰਤ
ਆਪਗਾ ਕੀਨਿ ਮਹਾਨੀ[29] । ਕਮਲ ਕੋਮਲੇ ਮਨ ਜੈਰਾਮੂ। ਉਖਰਯੋ
ਧੀਰਜ ਮੂਲ ਅਥਾਮੂ[30] ॥ ੧੪ ॥ ਯਤਨ ਤੀਰ[31] ਕਿਤ ਪਾਯਤਿ ਨਾਂਹੀ[32]।
ਬਹਯੋ ਪ੍ਰਵਾਹਿ ਗਟੀ ਕੇ ਮਾਂਹੀ[33]। ਅਸ ਕਹਿ ਗਮਨੇ ਅਪਨ ਨਿਕੇਤਾ।
ਹੁਤੇ ਜੁ ਮੂਰਖ ਦੁਸ਼ਟ ਅਚੇਤਾ ॥ ੧੫ ॥ ਬੈਸਹਿ[34] ਸਦਨ ਨੀਵ ਕਰਿ

[1]ਰਾਤ। [2]ਦਿਨ। [3]ਥੋੜਾ ਬੀ। [4]ਡਰ। [5]ਕਲ੍ਹ। [6]ਅੱਜ। [7]ਇਥੋਂ। [8]ਦੌੜ ਜਾਏਗਾ। [9]ਚੋਰ
[10]ਪਤਿ। [11](ਪਰੰਤੂ) ਜੈਰਾਮ ਦੇ ਹਿਤੂ ਸਨ। [12]ਸੱਦਕੇ। [13]ਇਕੱਲਾ। [14]ਹਰ ਰੋਜ਼
[15]ਬਿਰਥਾ। [16]ਦੌੜ ਜਾਏਗਾ। [17]ਤੇਰੇ ਗਲ। [18]ਸੌਖਾ ਸਮਝਦਾ ਹੈ। [19]ਬੜੀ। [20]ਨਬਾਬ
[21]ਪੂਰਾ ਕਰ ਲਏਗਾ। [22]ਬਾਕੀ ਤੈਨੂੰ ਭਰਨੀ ਪਊ। [23]ਦੂਰੰਦੇਸ਼। [24]ਇਸ ਤਰ੍ਹਾਂ। [25]ਤੇਰੇ
ਹਿਤ (ਭਲੇ) ਦੇ ਉਲਟ ਹੁੰਦਾ ਦੇਖਕੇ। [26]ਹੋਰ ਸਬੱਬ ਕੋਈ। [27]ਬਰਸਾਤ ਵਰਗੀ। [28]ਚੁਗਲਾਂ
[29]ਚਿੰਤਾ ਦੀ ਨਦੀ ਵੱਡੀ ਕਰ ਦਿੱਤੀ। [30]ਅਰੋਕ। [31]ਜਤਨ ਰੂਪੀ ਕਿਨਾਰਾ। [32]ਕਿਤੇ ਮਿਲਦਾ
ਨਹੀਂ। [33]ਗਿਣਤੀਆਂ (ਸੋਚਾਂ) ਰੂਪੀ ਪ੍ਰਵਾਹ ਵਿੱਚ ਰੁੜ੍ਹ ਗਿਆ। [34](ਜੈਰਾਮ) ਬੈਠਦਾ ਹੈ।

*ਪਾ:–ਕਰਤ ਵਿਚਾਰਾ। †ਪਾ:–ਜੋ।

ਗ੍ਰੀਵਾ[੧]। ਮਨਹੁ ਬਨਯੋ ਚਿੰਤਾ ਕੀ ਸੀਵਾ[੨]। ਨਿਸਿ ਦਿਨ ਬੀਤੇ ਗਿਨਤਯੋ ਗਿਨਤੀ। ਕਰੈ ਦੀਨ ਹ੍ਵੈ ਪ੍ਰਭੁ ਸੋਂ ਬਿਨਤੀ॥੧੬॥ ਉਰ ਅੰਤਰ ਮਾਨਤਿ ਬਹੁ ਖੇਦਾ। ਵਹਿਰ[੩] ਨ ਕਿਸ ਢਿਗ ਭਾਖਹਿ[੪] ਭੇਦਾ। ਜਬੈ ਨਾਨਕੀ ਦਸ਼ਾ ਬਿਲੋਕੀ। ਹਰਖ ਹੀਨ ਪਤਿ ਕੀ ਮਤਿ ਸ਼ੋਕੀ[੫]॥੧੭॥ ਰਿਦੈ ਗੁਨਹਿ[੬]–ਕੋ ਭਯੋ ਕੁਕਾਜੂ। ਚਿੰਤਮਾਨ ਹ੍ਵੈ ਬੈਠਯੋ ਆਜੂ[੭]–ਤੁਲਸਾਂ ਦਾਸੀ ਭੇਵ[੮] ਜਨਾਯਾ। 'ਸੁਨਹੁ ਬਧੂ! ਮੈਂ ਜਯੋਂ ਲਖਿ ਪਾਯਾ[੯]॥੧੮॥ ਏਕ ਦਿਵਸ ਮਿਲਿ ਮਨੁਜ[੧੦] ਭਲੇਰੇ ਮੈਂ ਅਵਿਲੋਕੇ[੧੧] ਆਵਤਿ ਡੇਰੇ। ਤਾਂ ਦਿਨ ਤੇ ਇਹ ਚਿੰਤਾ ਮਾਨਾ। ਕੋ ਜਾਨਹਿ ਕਯਾ ਤਿਨਹਿਂ ਬਖਾਨਾ'॥੧੯॥ ਸੁਨਤਿ ਨਾਨਕੀ ਸੁਮਤਿ ਸਜੁਤੀ[੧੨]। ਲਖਿ ਲੀਨੀ[੧੩]–ਕੀਨੀ ਕਿਨ ਦੂਤੀ–। ਨਿਕਟਿ ਬੈਠਿ ਪਤਿ ਕੋ ਸਮਝਾਯਾ। 'ਕਿਉਂ ਉਰ ਭਰਮੇ ਤੁਮ ? ਸੁਖਦਾਯਾ!॥੨੦॥ ਪੂਰਬ ਪਤਾ ਲਯੋ[੧੪] ਭਲਿ ਦੇਖੀ। ਉਰ ਮਹਿਂ ਸ਼ਰਧਾ ਧਰਹੁ ਵਿਸ਼ੇਖੀ[੧੫]। ਸਭਿ ਅਨਜਾਨ ਭਨਹਿਂ ਜੋ ਮਾਨਵ। ਤਿਨਕੇ ਭੇਵ ਮੰਦ ਨਹਿਂ ਜਾਨਵ[੧੬]॥ ੨੧॥ ਇਸ ਪ੍ਰਕਾਰ ਕਹਿ ਬਹੁ ਸਮਝਾਵਹਿ। ਤਦਪਿ ਜਰਾਮ ਨ ਚਿੰਤਾ ਜਾਵਹਿ। ਮਨ ਮਹਿਂ ਬਸੀ ਪਿਸ਼ਨ[੧੭] ਕੀ ਬਾਨੀ। ਬਿਨ ਸਤਿ ਦੇਖੇ ਹੋਇ ਨ ਹਾਨੀ[੧੮]॥੨੨॥ ਸ੍ਰੀ ਨਾਨਕ ਤਬ* ਅੰਤਰ-ਜਾਮੀ। ਲਖਿ ਲੀਨੀ ਦੂਤਨ ਕੀ[੧੯] ਖਾਮੀ[੨੦]। ਪੁਨ ਜਰਾਮ ਚਿੰਤਾਤੁਰ ਚੀਨਾ[੨੧]। ਜਿਹ ਮਨ ਪਿਸ਼ਨਨਿ[੨੨] ਬਾਨੀ ਭੀਨਾ॥ ੨੩ ॥ ਤਾਂਕੀ ਚਿੰਤਾ ਹਤਨੇ ਹੇਤਾ[੨੩]। ਗਮਨੇ ਸ੍ਰੀ ਬੇਦੀ ਕੁਲਕੇਤਾ। ਸਦਨ ਜਾਇ ਸਾਦਰ[੨੪] ਦੁਖ ਕਦਨਾ। ਬੈਸੇ ਮੰਚ[੨੫] ਪਰ ਪੰਕਜ ਬਦਨਾ[੨੬]॥ ੨੪ ॥ ਮਧੁਰ[੨੭] ਮ੍ਰਿਦੁਲ ਬੋਲੇ ਮੁਖ ਬਾਨੀ। ਜਨੁ ਚਿੰਤਾ ਰੁਜ ਚੂਰਨ ਸਾਨੀ[੨੮]। 'ਜੀਜਾ ਜੀ! ਲੇਖਾ ਕਰਿਵਾਈਏ। ਸਭਿਹਿ ਹਿਸਾਬ ਨਿਵਾਬ ਦਿਵਾਈਏ॥੨੫॥ ਬੀਤੇ

---

[੧]ਗਿੱਚੀ ਨੀਵੀਂ ਕਰਕੇ। [੨]ਸੀਂ, ਹੱਦ। [੩]ਬਾਹਰ। [੪]ਨਹੀਂ ਆਖਦਾ। [੫]ਸ਼ੋਕ ਮਈ। [੬]ਸੋਚਦੀ ਹੈ। [੭]ਅੱਜ। [੮]ਭੇਦ। [੯]ਮੈਂ ਜਿਵੇਂ ਸਮਝਿਆ ਹੈ। [੧੦]ਮਨੁਖ। [੧੧]ਡਿੱਠੇ। [੧੨]ਅਕਲ ਵਾਲੀ ਨੇ। [੧੩]ਜਾਣ ਲੀਤੀ। [੧੪]ਪਤੀਆ ਲੀਤਾ ਸੀ। [੧੫]ਬਹੁਤ। [੧੬]ਉਨ੍ਹਾਂ (ਗੁਰੂ ਜੀ) ਦਾ ਭੇਦ ਮੰਦ (ਮਤੀ) ਨਹੀਂ ਜਾਣਦੇ। [੧੭]ਚੁਗਲਾਂ। [੧੮]ਬਿਨਾ ਸੱਚੀ ਗਲ ਦੇਖੇ ਦੇ ਦੂਰ ਨਹੀਂ ਹੁੰਦੀ। [੧੯]ਚੁਗਲਾਂ ਦੀ। [੨੦]ਕਚਿਆਈ। [੨੧]ਵੇਖਿਆ। [੨੨]ਚੁਗਲਾਂ ਦੀ। [੨੩]ਨਾਸ਼ ਕਰਨ ਵਾਸਤੇ। [੨੪]ਆਦਰ ਨਾਲ। [੨੫]ਪਲੰਘ। [੨੬]ਕਵਲ ਮੁਖ ਵਾਲੇ। [੨੭]ਮਿੱਠੀ। [੨੮]ਮਾਨੋਂ ਚਿੰਤਾ ਰੋਗ ਨੂੰ ਚੂਰਨ ਸਮਾਨ ਹੈ।

*ਪਾ:–ਸਬ।

ਬਹੁ ਬਾਸੁਰ ਬਿਨ ਲੇਖੇ। ਕਰਿਵਾਵਹੁ ਨਿਕਸਹਿ ਕਛੁ ਸ਼ੇਖੇ[੧]। ਸੁਨਿ ਜੈਰਾਮ ਰਿਦੇ ਹਰਿਖਾਯੋ। ਜਨੁ ਸ਼ਰਧਾ ਧਨੁ[੨] ਖੋਯੋ ਪਾਯੋ ॥ ੨੬ ॥ ਹੁਤੀ ਚਿੰਤ ਜਾਂਕੀ ਦਿਨ ਰਾਤੀ। ਅਕਸਮਾਤ[੩] ਸੋ ਬਨੀ ਸੁਹਾਤੀ। ਲੇ ਨਿਦੇਸ[੪] ਗਾ ਪਾਸ ਨਰੇਸ਼ਾ[੫]। ਪੋਸ਼ਿਸ਼[੬] ਪਹਿਰ ਕਿਯੋ[੭] ਸ਼ੁਭ[੮] ਬੇਸਾ[੯] ॥ ੨੭ ॥ ਨਿਕਟਿ ਬੈਠਿ ਕਹਿ 'ਸੁਨ ਨ੍ਰਿਪ ਲੋਦੀ ! ਕਰਨੋ ਹਿਸਾਬ ਚਹਿਤਿ ਤੁਮ ਮੋਦੀ। ਕਾਲ ਬਿਸਾਲ[੧੦] ਬਿਤਨੋ ਬਿਨ ਲੇਖੇ। ਆਮਦ ਖਰਚ ਉਚਿਤ ਅਬ ਦੇਖੇ' ॥ ੨੮ ॥ ਪੂਰਬ[੧੧] ਦੌਲਤ ਖਾਂ ਢਿਗ ਦੂਤੀ[੧੨]। ਦੁਸ਼ਟ ਲੋਕ ਮਿਲਿ ਕਰਤਿ ਬਹੂਤੀ[੧੩]।'ਸਰਬ ਦਰਬ ਕੋ ਖੋਕਰਿ ਨਾਨਕ। ਹੋਇ ਪਲਾਇਨ[੧੪] ਕਬਹਿ ਅਚਾਨਕ[੧੫]' ॥ ੨੯ ॥ ਸੁਨਤਿ ਜਰਾਮ ਬਚਨ ਭੂਪਾਲਾ[੧੬]। ਬੋਲਨੋ 'ਸੈਸਾ ਮੁਝਹਿ ਬਿਸਾਲਾ[੧੭]। ਲੇਖੇ ਤੇ ਸੋ ਹੋਇ ਬਿਨਾਸ਼ੀ[੧੮]। ਬੋਲਿ ਲੇਹੁ ਤਾਂਕੋ ਮਮ ਪਾਸੀ' ॥੩੦॥ ਨਿੱਧਾ ਦਿਜ ਜੈਰਾਮ[੧੯] ਪਠਾਯਾ[੨੦]। ਆ ਨਿੱਧੇ ਧਾ ਬਚਨ ਅਲਾਯਾ*।'ਚਲਹੁ ਆਪ ਕਰਿ ਲੀਜੈ ਲੇਖਾ। ਨ੍ਰਿਪ ਬੁਲਾਇ ਜਿਹ ਸਭਾ ਵਿਸ਼ੇਖਾ' ॥ ੩੧ ॥ ਕਹਿ ਬਾਲਾ ਸ੍ਰੀ ਅੰਗਦ ਪੂਰਨ ! ਸੁਨਹੁ ਤਯਾਰ ਭਏ ਤਬ ਤੂਰਨ। ਵਹੀ ਬਿਸਾਲ[੨੧] ਦੀਨਿ ਮੁਝ ਹਾਥਾ। ਗਮਨ ਕਿਯੋ ਨ੍ਰਿਪ ਢਿਗ ਜਗਨਾਥਾ ॥ ੩੨ ॥ ਮੰਦ ਮੰਦ ਸੁੰਦਰ ਗਤਿ[੨੨] ਭਾਰੀ। ਪਹੁੰਚਤਿ ਭੇ ਤਬ ਸਭਾ ਮਝਾਰੀ। ਕਾਜ਼ੀ ਖਾਨ ਦਿਵਾਨ ਮੁਲਾਨੇ। ਜਹਿਂ ਬੈਸੇ ਨੀਕੇ ਕਰਿ ਬਾਨੇ[੨੩] ॥ ੩੩ ॥ ਸਭਿਨਿ ਸ਼ਿਰੋਮਨਿ ਦੌਲਤ ਖਾਨਾ। ਸੇਵਹਿਂ ਜਾਂਹਿ ਸੁਭਟ[੨੪] ਬਿਧਿ ਨਾਨਾ। ਤਹਾਂ ਹੋਇ ਠਾਢੇ ਸੁਖ ਧਾਮਾ[੨੫]। ਬਿਧਿ ਨੀਕੀ ਸੋਂ ਕੀਨਿ ਸਲਾਮਾ ॥ ੩੪ ॥ ਸ਼੍ਰੀ ਗੁਰੁ ਦਿਸ਼ਿ ਨ੍ਰਿਪ ਦ੍ਰਿਸ਼ਟਿ ਬਿਲੋਕੀ। ਜਾਂਕੀ ਮਤਿ[੨੬] ਸ਼ਰਧਾ ਤੇ ਰੋਕੀ। ਬੂਝਤਿ ਭਾ[੨੭] 'ਤੁਮਾਰ ਕੋ ਨਾਮਾ ? ਭਨੀਏ ਭੋ ਮੋਦੀ ਅਭਿਰਾਮਾ[੨੮] !' ॥੩੫॥ ਕਮਲ ਨੈਨ ਸੁਨਿ ਗਿਰਾ ਉਚਾਰੀ। 'ਅਹੈ ਨਾਮ ਨਾਨਕ

---

[੧]ਬਾਕੀ। [੨]ਮਾਨੋ ਸ਼ਰਧਾ ਰੂਪੀ ਧਨ। [੩]ਅੱਚਣਚੇਤ। [੪]ਆਗਜਾ। [੫]ਰਾਜੇ ਦੇ। [੬]ਪੁਸ਼ਾਕ। [੭]ਕਰਕੇ। [੮]ਚੰਗਾ। [੯]ਲਿਬਾਸ। [੧੦]ਬਹੁਤ। [੧੧]ਪਹਿਲਾਂ। [੧੨]ਚੁਗਲੀ। [੧੩]ਬਹੁਤੀ। [੧੪]ਦੌੜ ਜਾਏਗਾ। [੧੫]ਅੱਚਣਚੇਤ। [੧੬]ਰਾਜਾ ਨੇ ਜੈਰਾਮ ਦੀ ਗਲ ਸੁਣਕੇ। [੧੭]ਬੜਾ। [੧੮](ਸੈਸਾ) ਦੂਰ ਹੋ ਜਾਏਗਾ। [੧੯]ਜੈਰਾਮ ਨੇ। [੨੦]ਘੱਲਿਆ। [੨੧]ਵੱਡੀ। [੨੨]ਟੋਰ। [੨੩]ਲਿਬਾਸ। [੨੪]ਸੂਰਮੇ। [੨੫]ਭਾਵ ਗੁਰੂ ਜੀ। [੨੬]ਬੁੱਧੀ। [੨੭]ਪੁੱਛਣ ਲੱਗਾ। [੨੮]ਸੁੰਦਰ।

*ਪਾ:—ਆਇ ਕ੍ਰਿਖਦਜਾ ਬਚਨ ਅਲਾਯਾ। ਕ੍ਰਿਖਦਜਾ=ਹਟੀ (ਊੜੇ)।

ਨਿਰੰਕਾਰੀ'। 'ਮੈਂ ਨਹਿਂ ਸਮਝਨੋ ਕਹਨੋ ਤੁਮਾਰੋ। ਸੰਗ ਮਾਯਨੋ[੧] ਫੇਰ ਉਚਾਰੋ' ॥ ੩੬ ॥ ਤਬ ਜਰਾਮ ਬੋਲਯੋ ਮਤਿਸਾਲੀ[੨]। 'ਬੀਚ ਪਾਰਸੀ ਰੀਤਿ ਸਮ੍ਹਾਲੀ। ਬੇਸ਼ੁਬਹਾ ਜੋ ਬਿਨਾ ਨਮੂਨੇ[੩]। ਬੇਚਗੂਨ[੪] ਯਜ਼ਦਾਂ[੫] ਬੇਚੂਨੇ[੬] ॥੩੭॥ 'ਨੇਤਿ ਨੇਤਿ' ਕਹਿ ਬੇਦ ਕਤੇਬਾ। ਲਖਯੋ ਨ ਕਿਨਹੂੰ ਕਰਤਿ ਹਿਸੇਬਾ। ਕਰਨਹਾਰ ਤਾਂ ਸਿਫਤੀ[੭] ਬੰਦਾ। ਮੈਂਹੌਂ ਕਹਿ ਨਾਨਕ ਸੁਖਕੰਦਾ' ॥ ੩੮ ॥ ਬਿਗਸਾ ਬਹੁ ਨਬਾਬ ਸੁਨਿ ਬਾਨੀ। ਮਤਿ ਜਾਂਕੀ ਬਿਸ਼ਿਯਨਿ ਲਪਟਾਨੀ। ਕਰਤਿ ਕੁਤਰਕਹਿ[੮] ਬੋਲਯੋ ਬੈਨਾ। 'ਮੋਦੀ ਬਯਾਹ ਲਯੋ ਕਿਤ[੯] ਕੈ ਨਾ[੧੦]?'॥੩੯॥ ਕਹਿ ਜਰਾਮ 'ਅਬ ਲੌ ਨ ਬਿਵਾਹਾ। ਭਾ ਸਨਬੰਧ ਆਇ ਹੈ ਸਾਹਾ। ਤਵ ਪ੍ਰਤਾਪ ਕੋ ਪਾਇ ਅਲੰਬਾ[੧੧]। ਹੋਇ ਬਯਾਹ ਅਬ ਕਛੁ ਨ ਬਿਲੰਬਾ[੧੨]' ॥ ੪੦ ॥ ਅਸ[੧੩] ਸੁਨਿ ਬੋਲਯੋ ਦੌਲਤ ਖਾਨਾ। 'ਸਿਫਤੀ ਬੰਦਾ ਨਿਜਹਿ ਵਖਾਨਾ। ਸੋ ਸਤਿ ਬਾਤ ਤਬਹਿ ਲੈ ਬਰਨੀ[੧੪]। ਜਬ ਲੌ ਘਰ ਮੈਂ ਆਇ ਨ ਤਰੁਨੀ[੧੫] ॥ ੪੧ ॥ ਜਤੀ ਸਤੀ ਤਪਸੀ ਰਿਖਿ ਜੇਤੇ। ਪਾਰ ਨ ਪੱਯੈ ਜਿਨਹਿਂ ਗਿਨੇ ਤੇ। ਦਰਸ ਅੰਗਨਾ[੧੬] ਜਾਰ[੧੭] ਮਹਾਨਾ[੧੮]। ਫਸੇ ਨ ਨਿਕਸਹਿ ਅਤਿ ਬਲਿਵਾਨਾ' ॥੪੨॥ ਬੋਲੇ ਨਾਨਕ ਸੁਨਤਿ ਕੁਤਰਕਾ। ਖੰਡਨ ਹਿਤ ਆਸ਼ੇ[੧੯] ਤਿੰਹ ਉਰਕਾ[੨੦]। 'ਜਿਨ ਕੋ ਮਨ ਹਰਿ ਪ੍ਰੇਮਹਿ ਪੂਰਾ। ਨਿਸ ਬਾਸੁਰ ਕਬ ਹੋਇ ਨ ਊਰਾ[੨੧] ॥ ੪੩ ॥ ਤਿਨਕੇ ਮਨ ਕਯਾ ਨਾਰਿ[੨੨] ਮਲੀਨੀ। ਭਾਵਤਿ ? ਜੋ ਦੁਰਗੰਧਹਿ[੨੩] ਭੀਨੀ। ਅਸਤ[੨੪] ਰਕਤ[੨੫] ਮੱਜਾ[੨੬] ਪਲ[੨੭] ਬਾਰਾ[੨੮]। ਕਰਹਿ ਪ੍ਰੀਤਿ ਜੋ ਬਿਨਾ ਵਿਚਾਰਾ[੨੯] ॥੪੪॥ ਜੋ ਵਿਚਾਰ ਕਰਿ ਦੇਖਹਿ ਗਯਾਨੀ। ਏਕਹਿ ਵਸਤੁ ਨ ਨੀਕੀ ਜਾਨੀ। ਤਾਂਤੇ ਤਾਂਕੀ ਕਰਤਿ ਨ ਪ੍ਰੀਤਾ*। ਭਜਹਿਂ ਮਕੰਦ ਸੁਖਦ ਕੋ ਚੀਤਾ[੩੦] ॥ ੪੫ ॥ ਦੌਲਤ ਖਾਂ

---

[੧]ਅਰਥ ਸਣੇ। [੨]ਬੁੱਧੀ ਦਾ ਘਰ। [੩]ਨਿਰਸੰਸੇ ਜੋ ਅਦੁਤੀ ਹੈ (ਅ) ਜੋ ਅਮੋਲਕ ਤੇ ਰੂਪ ਤੋਂ ਰਹਿਤ ਹੈ। [ਫਾ: ਬੇ ਸ਼ੁਬਹਾ=ਨਿਰਸੰਸੇ। (ਅ) ਬੇਸ਼ੋ ਬਹਾ=ਅਮੋਲਕ]। [੪]ਕਾਰਣ ਤੋਂ ਰਹਿਤ। [੫]ਖ਼ੁਦਾ। [੬]ਬੇਮਿਸਾਲ। [੭]ਉਸਦਾ ਸਿਫਤ ਕਰਨ ਹਾਰਾ। [੮]ਹੁੱਜਤ। [੯]ਕਿਤੇ। [੧੦]ਕਿ ਨਹੀਂ? [੧੧]ਆਸਰਾ। [੧੨]ਦੇਰ ਨਹੀਂ। [੧੩]ਇਸਤਰ੍ਹਾਂ। [੧੪]ਕਹੀ। [੧੫]ਇਸਤ੍ਰੀ। [੧੬]ਇਸਤ੍ਰੀ ਦਾ ਦਰਸ਼ਨ। [੧੭]ਜਾਲ ਜੋ। [੧੮]ਬੜਾ ਵਡਾ ਹੈ। [੧੯]ਮਤਲਬ। [੨੦]ਉਸਦੇ ਰਿਦੇ ਦਾ। [੨੧]ਖ਼ਾਲੀ। [੨੨]ਇਸਤ੍ਰੀ। [੨੩]ਬਦਬੋ ਅੜੀ। [੨੪]ਹੱਡੀ। [੨੫]ਲਹੂ। [੨੬]ਮਿੱਝ। [੨੭]ਮਾਸ। [੨੮]ਵਾਲਾਂ (ਨਾਲ ਭੀਨੀ ਹੈ)। [੨੯]ਕਰਦੇ ਹਨ ਪ੍ਰੀਤੀ, ਜੋ ਵਿਚਾਰ ਹੀਨ ਹਨ। [੩੦]ਮੁਕਤੀ ਦਾਤੇ ਸੁਖਦਾਈ ਨੂੰ ਚਿੱਤ ਵਿਚ ਭਜਦੇ ਹਨ। *ਇਥੇ ਇਸਤ੍ਰੀ ਦੀ ਨਿੰਦਿਆ ਨਹੀਂ ਹੈ, ਪਰ ਵਿਸ਼ਯਾਂ ਦੀ ਪ੍ਰੀਤ ਨਾਲੋਂ ਸਾਈਂ ਦੀ ਪ੍ਰੀਤਿ ਦੀ ਵਿਸ਼ੇਸ਼ਤਾ ਦਰਸਾਈ ਹੈ।

ਲਖਿ ਦ੍ਰਿਢ ਪਰਤੀਤਾ। ਬੋਲਯੋ 'ਖੋਇ ਦਰਬ[੧] ਤੂੰ ਨੀਤਾ[੨]। ਮੋ ਸੋਂ ਕਹਹਿਂ ਆਇ ਨਰ ਭੂਰਾ[੩]। ਅਬ ਲੇਖਾ ਕਰਿ ਦੀਜੈ ਪੂਰਾ[੪]' ॥ ੪੬ ॥ 'ਸੁਨਹੁ ਨ੍ਰਿਪਤਿ! ਨਿਜ ਕਰੀਏ ਲੇਖਾ। ਦੇਹੁ ਦਰਬ ਨਿਕਸੈ ਮੁਝ ਸ਼ੇਖਾ[੪]। ਭਨਤਿ[੫] ਪਿਸ਼ਨ[੬] ਤਬ ਨਿਰਨਾ ਕਰੀਏ। ਝੂਠ ਸਾਚ ਕੋ ਰਿਦੈ ਵਿਚਰੀਏ' ॥ ੪੭ ॥ ਦੌਲਤ ਖਾਨ ਤਬਹਿ ਭੂਪਾਲਾ। ਇਕ ਬੁਲਾਇ ਲੇਖਕ[੭] ਤਤਕਾਲਾ। ਬੋਲਯੋ ਤਿਹ ਸੋਂ 'ਲੇਖਨਾ[੮] ਕੀਜੈ। ਆਮਦ ਖਰਚ ਸਭਿਹਿ ਗਿਨਿ ਲੀਜੈ ॥ ੪੮ ॥ ਬਹੁਤ ਦਿਵਸ ਕਾ ਹੈ ਯਹਿ ਲੇਖਾ। ਕਿਹ ਵਿਧਿ ਨਿਕਸਹਿ ਸਰਸਹਿ[੯] ਸ਼ੇਖਾ[੧੦]। ਆਨਿ ਆਨਿ ਤੁਮ ਨੀਤ ਉਚਾਰੋ[੧੧]। -ਮੋਦੀ ਖੋਵਤਿ ਦਰਬ ਤੁਮਾਰੋ-॥੪੯॥ ਲੇਹੁ ਸੰਭਾਰਿ ਰੀਤਿ ਅਬ ਨੀਕੀ। ਕਰੀਏ ਬਾਤ ਭਾਵਤੀ ਜੀਕੀ'। ਨਵੀਸਿੰਦ[੧੨] ਸੁਨਿ ਜਾਦੋਰਾਈ[੧੩]। ਗੁਨਤਿ ਰਿਦੈ[੧੪] -ਹੋਈ ਮਨ ਭਾਈ ॥ ੫੦ ॥ ਇਨ ਜੋ ਧਨ ਬਹੁ ਬਾਦ[੧੫] ਗਵਾਯਾ। ਉਠਨਿ ਨ ਦੇਉਂ ਲੇਉਂ ਇਹ ਥਾਯਾ[੧੬]। ਬਹੁਰਿ ਨ ਬੈਸਹਿ ਮੋਦੀਖਾਨੇ। ਦਈ ਨ ਰਿਸ਼ਵਤ ਹਮੇਂ ਨ ਜਾਨੇ-॥ ੫੧ ॥ ਮਿਲਿ ਬੈਸੇ ਦੋਨੋ ਇਕ ਥਾਨਾ। ਲੇਖਾ ਹੋਵਨਿ ਲਗੋ ਮਹਾਨਾ[੧੭]। ਪ੍ਰਥਮ ਲਿਖਾਯੋ ਆਮਦ ਦਰਬਾ। ਲਯੋ ਨ੍ਰਿਪਤ ਢਿਗ ਤੇ ਜੋ ਸਰਬਾ ॥ ੫੨ ॥ ਲਿਖਨਿ ਲਗੋ ਪੁਨਿ ਖਰਚ ਮਹਾਨਾ। ਜਿਹ ਕੋ ਅੰਤ ਕਠਨ ਵਿਧਿ ਜਾਨਾ। ਮਹਾਂ ਕੁਟਿਲ ਬਹੁ ਪਾਇ ਅਰਾਵਨ[੧੮]। ਕੂਰ[੧੯]ਬਚਨ ਕਹਿ ਹੇਤ[੨੦] ਡਰਾਵਨ ॥੫੩॥ ਗਰਬ ਕਰਹਿ ਜਿਉ ਰਿੰਙਣਜੋਤੀ[੨੧]। ਰਵਿਹਿ[੨੨] ਦਬਾਵਹਿ[੨੩] ਨਿਜਹਿ ਉਦੋਤੀ[੨੪]। ਮਹਾਂ ਮੰਦਮਤਿ ਜਾਂਨਹਿ ਨਾਂਹੀ।-ਇਹ ਕਰਤਾਰ ਰੂਪ ਭਵ[੨੫]ਮਾਂਹੀ-॥੫੪॥ ਪੰਚ ਦਿਵਸ ਲੌ ਲੇਖਾ ਭਾਰਾ। ਕਰਤਿ ਬਾਦ[੨੬]ਬਹੁ ਲਿਖਨੈ ਗਵਾਰਾ। ਗਿਨੇ ਤੀਨ ਸੈ ਬਹੁਰ ਇਕੀਸਾ। ਲੈਨੈ ਸੇਖੂ[੨੭]ਸ੍ਰੀ ਜਗਦੀਸਾ* ॥੫੫ ॥ ਭੂਰ[੨੮] ਬਿਸੂਰਤਿ[੨੯] ਮੂਰਖ ਮਾਨੀ। ਬੂਝ

---

[੧]ਧਨ। [੨]ਰੋਜ਼। [੩]ਬਹੁਤ। [੪]ਬਾਕੀ। [੫]ਆਖਦੇ ਹਨ ਜੋ। [੬]ਚੁਗਲ। [੭]ਮੁਨਸ਼ੀ। [੮]ਗਿਣਤੀ। [੯]ਜ਼ਿਆਦਾ। [੧੦]ਬਾਕੀ। [੧੧]ਨਿੱਤ ਕਹਿੰਦੇ ਹੋ। [੧੨]ਮੁਨਸ਼ੀ। [੧੩]ਜਾਦੋ ਰਾਇ ਨਾਮ ਸੀ ਉਸਦਾ। [੧੪]ਸੋਚਦਾ ਹੈ। [੧੫]ਬਿਰਥਾ। [੧੬]ਇਸੇ ਥਾਂ ਰਖਾ ਲਵਾਂਗਾ। [੧੭]ਵਡਾ। [੧੮]ਅੜਾਉਣੀਆਂ। [੧੯]ਕਰੜੇ। [੨੦]ਵਾਸਤੇ। [੨੧]ਟਟਹਿਣਾ। [੨੨]ਸੂਰਜ ਨੂੰ। [੨੩]ਦਬਾਵੇ। [੨੪]ਅਪਣੀ ਰੋਸ਼ਨੀ ਨਾਲ। [੨੫]ਸੰਸਾਰ। [੨੬]ਝਗੜਕੇ। [੨੭]ਬਾਕੀ। [੨੮]ਬਹੁਤ। [੨੯]ਝੂਰਦਾ ਹੈ।

*ਪਾ:-ਲੈਨੈ ਸ਼ੇਖ ਸੁ ਸ੍ਰੀ ਜਗਦੀਸ਼ਾ।

ਗਯੋ ਤਤਛਿਨ ਬਿਨ ਪਾਨੀ ।–ਮਮ ਅਭਿਲਾਖਾ[੧] ਰਾਖਨਿ ਊਰਾ[੨] । ਸ਼ੇਖ ਨਿਕਾਸੈ[੩] ਭਯੋ ਨ ਪੂਰਾ[੪] ॥੫੬॥ ਬਾਰ ਬਾਰ ਨ੍ਰਿਪ ਤੇ ਧਨ ਲੀਨਾ । ਨਿਸ ਦਿਨ ਅਧਿਕ ਲੁਟਾਵਨ ਕੀਨਾ । ਲੇਨਹਾਰ ਧਨ ਰਹ੍ਯੋ[੫] ਬਹੋਰੀ[੬] । ਅਚਰਜ ਲਖਿ ਨ ਸਕਤਿ ਮਤਿ ਮੋਰੀ–॥੫੭॥ ਗਮਨ੍ਯੋ ਸਦਨ ਬਦਨ ਬਹੁ ਲਾਜਾ[੭] । ਦਯੋ ਨ ਉੱਤਰ ਕੋ ਢਿਗ ਰਾਜਾ[੮] । ਆਪਨ[੯] ਅਪਨੀ ਪੰਕਜ ਲੋਚਨ । ਆਨ ਬਿਰਾਜੇ ਬੰਧ ਬਿਮੋਚਨ[੧੦] ॥੫੮॥ ਸਰਿਤਾ ਚਿੰਤ[੧੧] ਚੀਤ ਜੈਰਾਮਾ । ਬਹ੍ਯੋ ਜਾਤਿ ਥੋ ਆਠੋ ਜਾਮਾ[੧੨] । ਸੁਨੀ ਗਿਰਾ ਉਰ ਹਰ-ਖਹਿ ਕਰਨੀ । ਭਯੋ ਧੀਰ[੧੩] ਪਾਈ ਜਨੁ[੧੪] ਤਰਨੀ[੧੫] ॥ ੫੯ ॥ ਤੂਰਨ ਗਮਨ੍ਯੋ ਨਿਕਟਿ ਨ੍ਰਿਪਾਲਾ । ਬੋਲ੍ਯੋ ਬਾਨੀ ਬਿਸਦ ਬਿਸਾਲਾ[੧੬] । 'ਪੰਜ ਦਿਵਸ ਲੌ ਲੇਖਾ ਕੀਨੋ ਸਗਰੋ ਅਬ ਪੂਰਨ ਭਾ ਚੀਨੋ' ॥੬੦॥ ਸੁਨਿ ਬੂਝਤਿ[੧੭] ਨ੍ਰਿਪ ਸੰਸੈ ਜਾਸੂ[੧੮] 'ਕਿਸ ਕੀ ਸ਼ੇਸ਼[੧੯] ਰਹੀ ਕਿਸ ਪਾਸੁ?' ਕਹਿ ਜਰਾਮ 'ਸੁਧ ਮੋਹਿ ਨ ਸਾਰੀ । ਨਵੀਸਿੰਦ[੨੦] ਨਿਜ ਲੇਹੁ ਹਕਾਰੀ[੨੧] ॥ ੬੧ ॥ ਮਤਸਰ[੨੨] ਅਗਨਿ ਸੰਗ ਜਿਹ ਛਾਤੀ । ਜਰਤਿ[੨੩] ਰਹਤਿ ਜਿਵ ਹੋਤਿ ਅਰਾਤੀ[੨੪] । ਤਬ ਨਬਾਬ ਨਿਜ ਦਾਸ ਪਠਾਯੋ । ਤੂਰਨ ਅਪਨੇ ਨਿਕਟ ਬੁਲਾਯੋ ॥੬੨॥ 'ਕਿਵ ਗਿਨਤੀ ਮਹਿ ਕੀਨਿ ਨਿਬੇਰੀ[੨੫] । ਕਿਸ ਕੀ ਕਿਸ ਦਿਸ਼ ਸ਼ੇਸ਼[੨੬] ਘਨੇਰੀ[੨੭] ?' ਬੋਲ੍ਯੋ ਬੈਨ ਬਦਨ ਬਡ ਬ੍ਰੀੜਾ[੨੮] । ਕਹਿ ਨ ਸਕਤਿ ਜਿਵ ਮਾਨਤਿ ਪੀੜਾ ॥ ੬੩ ॥ 'ਬਿਦਤ[੨੯] ਬਾਦ ਮੋਦੀ ਖੋ[੩੦] ਧਨ ਕੋ । ਦੇਤਿ ਸਦਾ ਰੰਕਨ ਅਨਗਨ ਕੋ । ਲੇਖੇ ਮਹਿ ਨਿਤ ਸ਼ੇਖ[੩੧] ਨਿਕਾਸੈ । ਜਾਇ ਨ ਪਾਯੋ ਕਛੁ ਤਿਹ ਆਸ਼ੈ ॥ ੬੪॥ ਅਬ ਮੈਂ ਲੇਖਾ ਕੀਨ ਸ਼ੁਮਾਰਾ[੩੨] । ਬਹੁਰ ਬਹੁਰ ਲਿਖਿ ਬਹੁਤ ਵਿਚਾਰਾ । ਗਿਨੇ ਤੀਨ ਸੈ ਸੰਗ ਇਕੀਸਾ । ਤੁਮ ਦਿਸ਼ ਪਹੁੰਚੇ, ਸੁਨੋ ਛਿਤੀਸਾ!' ॥੬੫॥ ਤਬ ਨਬਾਬ ਬੋਲ੍ਯੋ ਬਿਸਮਾਨ੍ਯੋ । 'ਮੁਝ ਢਿਗ ਬਹੁਤਨਿ[੩੩] ਆਨਿ ਬਖਾਨ੍ਯੋ ।

---

[੧] ਇੱਛਾ ਸੀ ਕਿ । [੨] (ਗੁਰੂ ਜੀ ਨੂੰ) ਘਾਟੇ ਵਿਚ ਰਖਾਂਗਾ । [੩] ਇਸ ਦੇ ਨਵਾਬ ਵਲ ਬਾਕੀ ਕੱਢੀ ਹੈ । [੪] ਬਰੱਬਰ ਬੀ ਨਾ ਚੁਕਿਆ (ਨਵਾਬ ਦਾ ਲੈਣਾ ਤੇ ਦੇਣਾ) । [੫] ਲੈਣ ਹਾਰੇ ਨਿਕਲੇ (ਗੁਰੂ ਜੀ)। [੬] ਫੇਰ ਭੀ । [੭] ਸ਼ਰਮਿੰਦਾ । [੮] ਨਵਾਬ ਪਾਸ । [੯] ਟੱਟ ਤੇ । [੧੦] ਬੰਧਨਾਂ ਤੋਂ ਛੁਡਾਵਣ ਵਾਲੇ । [੧੧] ਚਿੰਤਾ ਰੂਪੀ ਨਦੀ ਵਿਚ। [੧੨] ਅੱਠੇ ਪਹਿਰ। [੧੩] ਹੌਸਲਾ । [੧੪] ਮਾਨੋ। [੧੫] ਬੇੜੀ ਮਿਲ ਗਈ। [੧੬] ਬੜੀ ਉੱਜਲ । [੧੭] ਪੁਛਦਾ ਹੈ। [੧੮] ਜਿਸ ਨੂੰ ਸੰਸਾ ਸੀ । [੧੯] ਬਾਕੀ । [੨੦] ਮੁਨਸ਼ੀ । [੨੧] ਸੱਦ ਲਓ। [੨੨] ਈਰਖਾ । [੨੩] ਸੜਦੀ । [੨੪] ( [੨੫] ਨਿਬੇੜਾ । [੨੬] ਬਾਕੀ । [੨੭] ਵਧੀ । [੨੮] ਬੜੀ ਲੱਜਾ ਸਹਿਤ । [੨੯] ਪ੍ਰਗਟ ਹੋਸੀ ਕਿ। [੩੦] ਬਿਰਥਾ ਗੁਆਉਂਦਾ ਹੈ ਮੋਦੀ। [੩੧] ਬਾਕੀ। [੩੨] ਗਿਣਿਆ ਹੈ। [੩੩] ਬਹੁਤਿਆਂ ਨੇ ।

ਮੋਦੀ ਹੋਇ ਪਲਾਇਨ[1] ਕਬਹੀ।ਦਰਬ ਸੰਭਾਰਿ ਲੇਹੁ ਨਿਜ ਸਭਿ ਹੀ॥੬੬॥
ਦੁਸ਼ਟ ਪਿਸ਼ਨ[2] ਬੋਲਤਿ ਬਚ ਝੂਠੇ। ਦੇਖਿ ਸਕਹਿਂ ਨਹਿਂ ਮਤਸਰ ਮੂਠੇ[3]।
ਦਾਨਿ ਦੇਨਿ ਤੇ ਸਰਸਤਿ ਮੋਦੀ[4]। ਅਸ ਕਹਿ ਤੂਸ਼ਨ ਭੂਪਤਿ ਲੋਦੀ॥੬੭॥
ਤਬ ਜਰਾਮ ਬੋਲਯੋ 'ਸੁਨਿ ਰਾਊ[5]! ਮੋਦੀ ਕਰਤਿ ਦੁਖਾਉ ਨ ਕਾਊ। ਧਨ
ਸੈਚੈ[6]ਨਰ ਜੋ ਪਰਪੰਚੀ। ਦਾਨ ਦੇਤਿ ਸੋ,ਰਖਤਿ ਨ ਸੰਚੀ[7]'॥੬੮॥ਪਿਸ਼ਨ[8]
ਸਭਾ ਮੈਂ ਸੁਨਿ ਕਰਿ ਲਾਜੇ।ਸਭਿਪਰ ਸ੍ਰੀ ਨਾਨਕ ਜਸ ਛਾਜੇ।ਜਿਉਂ ਰਵਿ[9]
ਉਦੈ ਹੋਇ ਬਿਧਿਨੀਕੀ।ਦੀਪਕ[10]ਦੀਪਤਿ[11] ਪਰਿਹੀ ਫੀਕੀ॥੬੯॥ਦੌਲਤ-
ਖਾਨ ਸਮਝ ਸਭਿ* ਭਾਂਤੀ। ਚਾਹਤਿ ਰਿਦੈ ਦੇਨਿ ਧਨ ਬਾਤੀ[12]।ਕੋਸ਼ਪ[13]
ਦਾਸ ਪਠਾਇ[14] ਬੁਲਾਯਾ। ਨਿਕਟ ਬਿਠਾਯੋ, ਬਚਨ ਅਲਾਯਾ[15] ॥੭੦॥
'ਸੁਨਹੁ ਭਵਾਨੀਦਾਸ![16] ਤੂਰਨ।ਦੀਜੈ ਮੋਦੀ ਸ਼ੇਖ ਸਪੂਰਨ[17]।ਤੀਨ ਹਜ਼ਾਰ
ਦੇਹੁ ਧਨ ਔਰੀ।ਆਗੇ ਚਲਿਹੈ ਕਾਰ ਬਹੋਰੀ[18]'॥੭੧॥ਸੁਨਿ ਕਰਿ ਗਮਨਯੋ
ਜਹਾਂ ਖਜ਼ਾਨਾ। ਨਿਕਟ ਹਕਾਰਯੋ ਕ੍ਰਿਪਾ ਨਿਧਾਨਾ[19]। ਗਿਨ ਕਰਿ ਧਨ
ਦੀਨੀ ਤਿਨ ਬਾਤੀ[20]। ਜਹਿਂ ਤੇ ਛਾਤੀ ਜਰਤਿ[21]ਅਰਾਤੀ[22] ॥੭੨॥ਕੰਧ[23]
ਉਚਾਏ[24] ਮੈਂ ਕਹਿ ਬਾਲਾ। ਆਪਨਿ ਘਰ ਆਨੇ ਤਤਕਾਲਾ। ਚਲਿ
ਜਰਾਮ ਤਬ ਤਿਹਠਾਂ ਆਵਾ[25]।ਸੁਖਦਾ[26]ਪਿਖਿ ਹਿਰਦਾ ਹਰਖਾਵਾ ॥੭੩॥
ਤੀਨ ਹਜ਼ਾਰ ਲੀਨ ਕਰਿ ਨਯਾਰੋ[27]। ਧਰਯੋ ਜਰਾਮ ਧਾਮ ਸੋ ਸਾਰੋ। ਰਹਾ
ਸ਼ੇਖ[28] ਹਿਤ ਆਪਨ ਕਾਜਾ[29]। ਸੌਦਾ ਲੀਨ ਗਰੀਬ ਨਿਵਾਜਾ॥ ੭੪ ॥
ਕਰਨ ਲਗੇ ਕਾਰਜ ਪੁਨ ਤੈਸੇ। ਮਨ ਉਦਾਰਤਾ ਪੂਰਬ ਜੈਸੇ। ਪਾਵਹਿਂ
ਭੋਜਨ ਸਭੈ ਭਿਖਾਰੀ। ਲੇ ਅਹਾਰ ਨ੍ਰਿਪ ਸੈਨਾ[30] ਸਾਰੀ ॥ ੭੫ ॥ ਤਬ
ਜੈਰਾਮ ਧਾਮ ਨਿਜ ਆਯਾ।ਕਾਲੂਤਨੀਆ[31] ਵਾਕ ਅਲਾਯਾ।'ਕਿਸ ਬਿਧਿ
ਭਯੋ ਭ੍ਰਾਤ ਕੋ ਲੇਖਾ।ਕਿਸਕੀ ਕਿਸ ਦਿਸ਼ਿ ਨਿਕਸੀ ਸ਼ੇਖਾ[32]? ॥੭੬॥ਰਹੀ

[1]ਭੱਜ ਜਾਏਗਾ। [2]ਚੁਗਲ। [3]ਈਰਖਾ ਦੇ ਮਾਰੇਹੋਏ। [4]ਵਧਦਾਹੈ ਮੋਦੀ। [5]ਹੇ ਨਵਾਬ। [6]ਕੱਠਾ ਕਰਦੇ ਹਨ। [7]ਕੱਠਾ ਕਰਕੇ ਨਹੀਂ ਰੱਖਦਾ। [8]ਚੁਗਲ। [9]ਸੂਰਜ। [10]ਦੀਵੇ ਦੀ। [11]ਰੌਸ਼ਨੀ। [12]ਥੈਲੀ। [13]ਖਜ਼ਾਨਚੀ। [14]ਦਾਸ ਭੇਜਕੇ। [15]ਕਿਹਾ। [16]ਖਜ਼ਾਨਚੀ ਦਾ ਨਾਂ ਹੈ। [17]ਬਾਕੀ ਦੀ ਸਾਰੀ (ਰਕਮ)। [18]ਫੇਰ। [19]ਭਾਵ ਗੁਰੂ ਜੀ ਨੂੰ। [20]ਥੈਲੀਆਂ। [21]ਸੜਦੀ ਹੈ। [22]ਵੈਰੀਆਂ ਦੀ। [23]ਮੋਢੇ। [24]ਚੁਕਕੇ। [25]ਤਿਸ ਜਗਾ ਆਇਆ। [26]ਸੁਖ ਦਾਤੇ ਨੂੰ। [27]ਵੱਖਰਾ। [28]ਬਾਕੀ। [29]ਹੱਟੀ ਦੇ ਕੰਮ ਵਾਸਤੇ। [30]ਫੌਜ। [31]ਬੀਬੀ ਨਾਨਕੀ ਨੇ। [32]ਬਾਕੀ।

*ਪਾਠਾਂਤ੍ਰ—ਭੂਲ।

ਕਾਰ ਕੇ ਤਜੀ[1] ਬਹੋਰੀ[2]? ਦਿਵਸ ਪਾਂਚ ਲੌ ਗਿਨਤੀ ਟੋਰੀ'। ਬੋਲਨੋ ਤਬ ਜੈਰਾਮ ਅਦੰਭਾ[3]। 'ਨਿਤ ਦੇਖਤਿ ਮੁਝ ਹੋਤਿ ਅਚੰਭਾ[4] ॥ ੭੭॥ ਸਦਾ ਫਕੀਰਨ ਕੀ ਦਰ ਭੀਰਾ[5]। ਸਭਿ ਕੋ ਦੇਵਹਿਂ ਗੁਨੀ ਗਹੀਰਾ। ਲੇਖੇ ਕਰਨ ਵਿਖੇ ਬਰਿਆਈ[6]। ਕਾਢਹਿਂ ਅਪਨੀ ਸ਼ੇਖ ਵਧਾਈ[7] ॥ ੭੮ ॥ ਲੇਖਕ[8] ਹਾਰੇ ਅਧਿਕ ਪ੍ਰਬੀਨਾ। ਲੱਜਤਿ ਭੇ[9] ਮਨ ਅਚਰਜ ਚੀਨਾ[10]। ਤ੍ਰੈ ਸੈ ਤ੍ਰੈ ਸਹੰਸ੍ਰ ਇੱਕੀਸਾ[11]। ਆਨੋ ਆਪਨ[12] ਦੀਨ ਮਹੀਸ਼ਾ[13]' ॥ ੭੯ ॥ ਭਨੈ[14] ਨਾਨਕੀ 'ਸੋਦਰ[15] ਮੇਰਾ। ਤਿਨਕੋ ਪਤਾ[16] ਰਾਇ ਨੈ ਹੇਰਾ[17]। ਦਿਢ ਸ਼ਰਧਾ ਮਹਿਂ ਮਨ ਠਹਿਰਾਨਾ। ਸੁਖਦਾਨੀ ਤੇ ਸੋ ਵਰੁਸਾਨਾ[18]' ॥੮੦॥ 'ਸੁਨਿ ਸੁਮਤੇ[19]! ਇਸਤੇ ਸੰਸਾਰਾ। ਬਹੁ ਵਰੁਸਾਵਹਿ ਹੋਇ ਉਧਾਰਾ। ਇਕ ਬੁਲਾਰ ਕੀ ਕਹਾ ਹੈ ਗਿਨਤੀ। ਤਰਹਿਂ ਅਸੁਰ[20] ਸੁਰ[21] ਕਰਹਿਂ ਜਿ ਬਿਨਤੀ' ॥੮੧॥ ਦੋਹਰਾ॥ ਭਈ ਹਰਖਤਾ[22] ਅਧਿਕ ਉਰ ਪਤਿ[23] ਕੇ ਸੁਨਿ ਕਰਿ ਬੈਨ। ਪ੍ਰਾਪਤਿ ਜਿਉਂ ਅਵਿਲੰਬਤਾ[24] ਵਧਤਿ[25] ਵੇਲ ਸਤ੍ਰੈਨ[26] ॥੮੨॥ ਦੰਪਤਿ[27] ਸੰਪਤ[28] ਬਹੁਤ ਪਿਖਿ ਸ਼ਰਧਾ ਧਰਤਿ ਬਿਸਾਲ। ਭਰਮ ਕਰਨ ਕੋ ਤਰਕ ਕਰਿ[29] ਸੇਵਹਿਂ ਚਰਨ ਕ੍ਰਿਪਾਲ ॥ ੮੩ ॥ ਇਤਿ ਸ਼੍ਰੀ ਗੁਰੂ ਨਾਨਕ ਪ੍ਰਕਾਸ਼ ਗ੍ਰੰਥ ਪੂਰਬਾਰਧੇ 'ਹਿਸਾਬ ਕਰਨ' ਪ੍ਰਸੰਗ ਬਰਨਨੰ ਨਾਮ ਬੀਸਮੋ ਅਧ੍ਯਾਯ ॥ ੨੦ ॥

## ੨੧. [ਸ਼੍ਰੀ ਗੁਰੂ ਹਰਕ੍ਰਿਸ਼ਨ ਮੰਗਲ। ਬਰਾਤ ਦੀ ਚੜ੍ਹਾਈ।]

ਦੋਹਰਾ ॥ ਸੁੰਦਰ ਬਦਨ, ਨਿਕਦਨ ਦੁਖ, ਸਦਨ ਸੁਖਨਿ, ਗੁਨ ਭੂਰ।
ਸ਼੍ਰੀ ਸਤਿਗੁਰ ਹਰਿ ਕ੍ਰਿਸ਼ਨ ਜੀ ਜੈ ਜੈ ਮੰਗਲ ਮੂਰ ॥ ੧ ॥

{ ਬਦਨ=ਚਿਹਰਾ, ਮੂੰਹ, ਮੁਖੜਾ। ਨਿਕਦਨ=ਕੱਟਣ ਵਾਲੇ। [ਸੰਸ: ਨਿ ਕੰਦਨ=ਕੱਟਣਾ। ਫਾਰਸੀ-ਕੰਦਨ]। ਸਦਨ=ਘਰ। ਸੁਖਨਿ=ਸੁਖਾਂ ਦਾ। ਗੁਨ=ਗੁਣ, ਸ਼ੁਭ ਸੁਭਾਵ, ਖੂਬੀਆਂ, ਸਿਫਤਾਂ। ਭੂਰ=ਬਹੁਤੇ। [ਸੰਸ:, ਭੂਰਿ] ਅਮਿਤ। ਮੂਰ=ਮੂਲ। ਮੂਲ=ਅਸਲ, ਰਾਸ, ਮੂੜੀ। }

[1]ਛੱਡੀ। [2]ਫੇਰ। [3]ਸੱਚ (ਅ) ਨਿਰਛਲ। [4]ਅਚਰਜਤਾ। [5]ਦਰਵਾਜੇ ਤੇ ਭੀੜ। [6]ਜ਼ੋਰੋ ਜ਼ੋਰੀ। [7]ਵਾਧੇ ਵਾਲੀ ਬਾਕੀ। [8]ਮੁਨਸ਼ੀ। [9]ਸ਼ਰਮਿੰਦੇ ਹੋਏ। [10]ਜਾਣਿਆਂ। [11]੩੩੨੧)। [12]ਹਟੀ ਤੋ। [13]ਜੋ ਦਿੱਤੇ ਹਨ ਨਵਾਬ ਨੇ। [14]ਆਖਦੀ ਹੈ। [15]ਭਿਰਾ। [16]ਪਤੀਆ, ਅਜ਼ਮਤ। [17]ਰਾਇ ਬੁਲਾਰ ਨੇ ਵੇਖਿਆ ਹੈ। [18]ਉਹ ਵਰੋਸਾਇਆ ਹੈ। [19]ਹੇ ਸ੍ਰੇਸ਼ਟ ਬੁਧੀ ਵਾਲੀ। [20]ਦੈਂਤ। [21]ਦੇਵਤੇ। [22]ਖੁਸ਼ੀ। [23]ਪਤੀ। [24]ਆਸਰਾ। [25]ਵਧਦੀ ਹੈ। [26]ਵੇਲ ਜੀਕੂੰ ਆਸਰਾ ਪਾਕੇ (ਵਧਦੀ ਤੇ) ਫੈਲਦੀ ਹੈ [ਸੰਸ:, ਸਤ੍ਰ=ਫੈਲਨਾ], (ਅ) ਜਾਫਰੀ ਦਾ ਆਸਰਾ ਪਾਕੇ...... (ੲ) ਸੌ ਗੁਣਾਂ। [27]ਪਤੀ ਇਸਤ੍ਰੀ। [28]ਦੌਲਤ। [29]ਛੱਡਕੇ।

**ਅਰਥ—**(ਜਿਨ੍ਹਾਂ ਦਾ) ਮੁਖ ਸੁਹਣਾ ਹੈ, ਦੁਖਾਂ ਦੇ (ਜੋ) ਕੱਟਣ ਵਾਲੇ ਹਨ, ਸੁਖਾਂ ਦਾ ਜੋ ਘਰ ਹਨ, ਗੁਣ ਜਿਨ੍ਹਾਂ ਵਿਚ ਬਾਹਲੇ ਹਨ (ਜੋ ਸਾਰੀਆਂ) ਖੁਸ਼ੀਆਂ ਦਾ ਮੂਲ ਹਨ (ਐਸੇ) ਸ੍ਰੀ ਸਤਿਗੁਰੂ ਹਰਿਕ੍ਰਿਸ਼ਨ ਜੀ ਦੀ ਜੈ ਹੋਵੇ, ਜੈ ਹੋਵੇ !

**ਭਾਵ—**ਕਵਿ ਜੀ ਇਸ ਵਿਚ ਸ੍ਰੀ ਗੁਰੂ ਹਰਕ੍ਰਿਸ਼ਨ ਜੀ ਦੀ ਬਾਲਪਨੇ ਦੀ ਚੜ੍ਹਦੀ ਸੂਰਜ ਵਾਲੀ ਉਦੇ ਜਗੋਤੀ ਦਾ ਰੂਪ ਬੰਨ੍ਹ ਰਹੇ ਹਨ, ਫਿਰ ਆਪ ਉਨ੍ਹਾਂ ਦੇ ਉਸ ਪ੍ਰਭਾਵ ਦਾ ਜ਼ਿਕਰ ਕਰਦੇ ਹਨ ਜੋ ਦਸਮੇਂ ਸਤਿਗੁਰਾਂ ਨੇ ਆਪ ਦੱਸਿਆ ਹੈ:'ਸ੍ਰੀ ਹਰਿਕ੍ਰਿਸ਼ਨ ਧਿਆਈਐ ਜਿਸੁ ਡਿੱਠਿਆਂ ਸਭ ਦੁਖ ਜਾਇ'। ਕਿ ਆਪਦੇ ਦਰਸ਼ਨ ਨਾਲ ਦੁਖ ਦੂਰ ਹੁੰਦੇ ਹਨ। ਦੁਖ ਦੂਰ ਹੁੰਦੇ ਹਨ ਤਾਂ ਖੁਸ਼ੀ ਸੁਤੇ-ਸਿਧ ਹੁੰਦੀ ਹੈ। ਫਿਰ ਉਨ੍ਹਾਂ ਨੂੰ ਬਹੁੰ ਗੁਣਾਂ ਵਾਲੇ ਦੱਸਦੇ ਹਨ। ਅਪਣੇ ਧਰਮ ਤੇ ਅਪਣੀ ਪ੍ਰਤੱਗਜਾ ਤੇ ਪੂਰਨ ਰਹਿਣਾ, ਮੂਰਖਾਂ ਦੇ ਸਿਰ ਹੱਥ ਧਰਕੇ ਉਨ੍ਹਾਂ ਨੂੰ ਪੰਡਤ ਬਣਾ ਦੇਣਾ ਬੜੇ ਭਾਰੇ ਮਾਨਸਕ ਤੇ ਆਤਮਕ ਗੁਣ ਹਨ। ਫਿਰ ਗਜ਼ਾਤਰੀਫ ਹੋਣ ਦਾ ਗੁਣ ਕਿਤਨਾ ਪ੍ਰਬਲ ਸੀ ਕਿ ਇਸ ਅਵਸਥਾ ਵਿਚ ਅਪਣੀ ਥਾਵੇਂ ਗੁਰੂ ਤੇਗ਼ ਬਹਾਦਰ ਜੀ ਨੂੰ ਗੱਦੀ ਲਈ ਚੁਣਿਆ। ਇਸ ਚੋਣ ਨੂੰ ਸੰਸਾਰਕ ਅੱਖਾਂ ਲਈ ਬੀ ਸ੍ਰੀ ਗੁਰੂ ਜੀ ਦੇ ਜੀਵਨ ਨੇ ਕੈਸਾ ਸਹੀ ਤੇ ਦਰੁਸਤ ਸਾਬਤ ਕੀਤਾ। ਐਸੇ ਐਸੇ ਅਨੇਕਾਂ ਗੁਣਾਂ ਦਾ ਸਿਮਰਨ ਕਵਿ ਜੀ ਕਰ ਰਹੇ ਹਨ ਤੇ ਜਗਜਾਸੂਆਂ ਨੂੰ ਉਨ੍ਹਾਂ ਤੋਂ ਲਾਭਵੰਦ ਹੋਣ ਲਈ ਪ੍ਰੇਰ ਰਹੇ ਹਨ।

ਸ੍ਰੀ ਬਾਲਾ ਸੰਧੁਰੁ ਵਾਚ ॥ ਸੈਯਾ ॥ **ਐਸੇ ਹੀ ਕਾਲ ਬਿਤੀਤ ਕਰਾ ਇਕ ਸਾਲ ਭਯੋ ਪਸ਼ਚਾਤ ਸਗਾਈ[1] । ਮੂਲੇ ਨੈ ਲੀਨ ਬੁਲਾਇ ਦ੍ਵਿਜੋਤਮ[2] ਸਾਦਰ ਆਸਨ ਦੀਨੋ ਡਸਾਈ[3] । ਤਾਸ ਪੈ ਸਾਹਾ ਸੁਧਾਇ ਕੈ ਸੁੱਧ* ਲਿਖੀ ਪਤੀਆ ਤਤਕਾਲ ਪਠਾਈ† । ਮਾਸ ਅਸਾੜ੍ਹ[4] ਸੁਦੀ ਸਪਤੈ[5], ਸੁਲ-**

[1]ਸਗਾਈ ਦੇ ਪਿੱਛੋਂ। [2]ਉੱਤਮ ਬ੍ਰਾਹਮਣ ਨੂੰ। [3]ਵਿਛਾਕੇ। [4]ਹਾੜ ਮਹੀਨੇ ਦੀ। [5]ਸੁਦੀ ਸਤਮੀ।

*ਗੁਰਮਤ ਮਰਯਾਦਾ ਦੇ ਪ੍ਰਚਲਤ ਕਰਤਾ ਸਤਿਗੁਰੂ ਜੀ ਆਪ ਹਨ ਜਿਸ ਵਿਚ ਥਿਤਵਾਰਾਂ ਦੇ ਆਧਾਰ ਪੁਰ ਸਾਹਾ ਸੋਧਣ ਦੀ ਲੋੜ ਨਹੀਂ, ਇਥੇ ਭਾਈ ਮੂਲ ਚੰਦ ਜੀ ਜੋ ਸ੍ਰੀ ਗੁਰੂ ਜੀ ਦੇ ਸਨਬੰਧ ਵਿਚ ਸਹੁਰੇ ਹਨ, ਉਨ੍ਹਾਂ ਨੇ ਸਾਹਾ ਸੁਧਾਇਆ ਹੈ, ਸੋ ਇਸ ਗਲ ਦਾ ਗੁਰਮਤ ਸਿੱਧਾਂਤ ਨਾਲ ਕੋਈ ਸਨਬੰਧ ਨਹੀਂ। ਇਸ ਦਾ ਹਵਾਲਾ ਦੇਕੇ ਜੋ ਅਨਮਤੀ ਗੁਰਸਿੱਖਾਂ ਨੂੰ ਆਖਦੇ ਹਨ ਕਿ 'ਸਤਿਗੁਰੂ ਨਾਨਕ ਦੇਵ ਜੀ ਦੀ ਸ਼ਾਦੀ ਦਾ ਸਾਹਾ ਬ੍ਰਾਹਮਣਾਂ ਨੇ ਸੋਧਿਆ ਸੀ ਤੁਸੀਂ ਕਿਉਂ ਨਹੀਂ ਸਾਹਾ ਸੁਧਾਉਂਦੇ ?' ਉਨ੍ਹਾਂ ਨੂੰ ਵਿਚਾਰ ਦੀ ਲੋੜ ਇਹ ਹੈ ਕਿ ਸਾਹਾ ਸੁਧਾਇਆ ਸ੍ਰੀ ਮੂਲ ਚੰਦ ਜੀ ਨੇ ਹੈ। ਗੁਰਮਤ ਦਾ ਆਧਾਰ ਹੈ ਸਤਿਗੁਰੂ ਜੀ ਦਾ ਹੁਕਮ, ਸੋ ਉਹ ਹੁਕਮ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਦਾ ਆਪਣਾ ਰਾਮਕਲੀ ਰਾਗ ਅਸਟਪਦੀਆ ਮः ੧ ਵਿਚ ਇਉਂ ਪ੍ਰਗਟ ਹੈ— 'ਸਾਹਾ ਗਣਹਿ ਨ ਕਰਹਿ ਬੀਚਾਰੁ ॥ ਸਾਹੇ ਊਪਰਿ ਏਕੰਕਾਰੁ'।

ਇਸ ਹੁਕਮ ਨੂੰ ਉਸ ਵਕਤ ਦੇ ਗੁਰਸਿਖਾਂ ਕਮਾਇਆ। ਜਿਸ ਪਰ ਭਾਈ ਗੁਰਦਾਸ ਜੀ ਨੇ ਲਿਖਿਆ ਹੈ—'ਗੁਰ ਸਿਖ ਸੰਗਤਿ ਮਿਲਾਪ ਕੋ ਪ੍ਰਤਾਪ ਐਸੋ ਪਤਿਤ ਪੁਨੀਤ ਹੋਇ ਫਟ ਦੁਬਿਧਾ ਨਿਵਾਰੀ ਹੈ। ਪੂਰਬ ਨ ਜੋਗਿਨ ਅਉ ਖੇਦ ਤਿਤਵਾਰ ਕਛੂ ਬਿਧ ਅਉ ਨਿਖੱਤ੍ਰ ਕੀ ਨ ਸੰਕਾ ਉਰਧਾਰੀ ਹੈ। ਜਾਨਤ ਨ ਸਗਨ ਲਗਨ ਆਨ ਦੇਵ ਸੇਵ, ਸਬਦ ਸੁਰਤਿ ਲਿਵ ਨੇਹ ਨਿਰੰਕਾਰੀ ਹੈ। ਸਿਖ ਸੰਤ ਬਾਲਕ ਸ੍ਰੀ ਗੁਰ ਪ੍ਰਤਿਪਾਲਕ ਹੁਇ, ਜੀਵਨ ਮੁਕਤਿ ਗਤਿ ਬ੍ਰਹਮ ਬੀਚਾਰੀ ਹੈ ॥ ੬੮੧ ॥ [ਕਬਿੱਤ ਭਾ: ਗੁਰ: ਜੀ

†ਪਾਠਾਂਤ੍ਰ—ਸਾਹਾ ਸੁਧਾਇ ਭਲੀ ਬਿਧਿ ਸੋਂ ਪਤੀਆ ਲਿਖਿਕੈ ਤਤਕਾਲ ਪਠਾਈ।

ਭਾਨਪੁਰੇ ਨਰ ਕੀਨੀ ਹੈ ਧਾਈ[1]॥੨॥ਆਨਿਕੈ ਨਾਨਕੀ ਭੌਨ[2] ਦਈ[3] ਸੁਨਿਕੈ ਮਨਮਾਹਿਂ ਖਿਰੀ ਸੁਖਬਾਰੀ[4]*।-ਭ੍ਰਾਤਾ ਕੋ ਪਾਨਿਗ੍ਰਹੰਨ[5] ਹੁਵੈ ਅਰੁ ਬਾਸੁਰ[6] ਆਜ ਕੇ ਮੈਂ ਬਲਿਹਾਰੀ-।ਪਾਤੀ[7] ਲੈ ਹਾਥ ਜਰਾਮ ਤਬੈ ਦਿਜ ਲੀਨੋ ਬੁਲਾ-ਇਕੈ ਪਾਠ ਉਚਾਰੀ[8]। ਸ਼੍ਰੋਨਨਿ ਮੈਂ ਸੁਨਿ ਮਾਸ ਅਸਾੜ ਕੀ ਕੀਨੀ ਤਯਾਰੀ ਸਭੈ ਅਗਵਾਰੀ॥੩॥ ਕੀਨ ਬਡੋ ਉਤਸਾਹ ਭਲੋ ਚਲਿ ਨਾਗਰੀ[9] ਆਵਤਿ ਲੋਚਨਚਾਰੀ[10]।ਭੂਖਨ[11] ਅੰਬਰ[12] ਓਢਿ[13] ਪਟੰਬਰ[14] ਸੁੰਦਰ ਮੰਦਰ ਅੰਦਰ ਨਾਰੀ। ਆਸਨ ਡਾਰਤਿ[15] ਤਾ ਸਤਿਕਾਰਤਿ[16] ਧਾਰਤਿ ਨਾਨਕੀ ਆਨੰਦ ਭਾਰੀ। ਗੀਤਨ ਗਾਵਤਿ ਜੋ ਮਨ ਭਾਵਤਿ ਜੀ ਹਰਖਾਵਤਿ ਹੈਂ ਮਿਲਿ ਸਾਰੀ ॥ ੪ ॥ ਕਬਿੱਤ ॥ ਨਿੰਧੇ ਕੋ ਬੁਲਾਇ ਕੈ ਜੈਰਾਮ ਇਉਂ ਅਲਾਇ ਬਚ 'ਕੀਜੀਏ ਤਯਾਰੀ ਤਲਵੰਡੀ ਦ੍ਰੁਤ ਜਾਨਿ ਕੀ'। ਕੁੰਕਮ[17] ਸੋਂ ਪਤੀਆ[18] ਸੁਹਾਇ, ਮਿਸ਼ਟਾਨ ਸੰਗ[19], ਧੌਮ[20] ਹੂ ਤੇ ਕਾਢਿ ਆਨਿ ਦੀਨੀ ਪਾਨ[21] ਨਾਨਕੀ[22]। ਚਲਯੋ ਦਿਜ ਧਾਇ ਸਭਿ ਮਾਰਗ[23] ਬਿਹਾਇ ਕਰਿ[24], ਕਾਲੂ ਘਰ ਜਾਇ ਸੁਧ ਦਈ ਹਰਖਾਨ ਕੀ[25]। ਮਾਤ ਹਰਖਾਇ ਉਰ ਆਨੰਦ ਨ ਮਾਇ,ਸ਼ੁਭ ਸਗੁਨ ਮਨਾਇ ਭਨੈ 'ਕੌਨ ਮੇਰੇ ਮਾਨ ਕੀ' ॥੫॥ਦੋਹਰਾ॥ਹਰਖ ਕਰਤਿ, ਉਰ ਮਹਿਂ ਸਰਸ[26] ਕਾਲੂ ਬਹੁ ਸੁਖ ਪਾਇ। ਤੂਰਨ ਤਯਾਰੀ ਕੋ ਕਰਤਿ, ਖਰਚਤ ਧਨ ਕਰਿ ਚਾਇ॥੬॥ਸੋਰਠਾ॥ਸ੍ਰੀ ਨਾਨਕ ਕੀ ਮਾਤ ਕਰੀ ਰੀਤਿ ਜੋ ਬਯਾਹ ਕੀ।ਮੰਗਲ ਸਦਨ[27] ਸੁਹਾਤਿ ਤੋਰਨ[28] ਦਰ ਪਰ ਰਾਜਹੀ॥ ॥੭॥ ਕਬਿੱਤ॥ਨੱਗਰ ਕੀ ਨਾਰਿ ਸਭਲੀਨੀ ਹੈ ਹਕਾਰਿ[29],ਕੀਨੇ ਅੰਗਨਿ[30] ਸਿੰਗਾਰ ਕੋ ਅਨੰਦ ਉਰ ਆਵਤੀ। ਬੰਦਨ ਬਧੂਟੀ[31] ਛਬਿ ਸਭਿਨਿ ਕੀ ਲੂਟੀ ਮਨੋਂ ਬਾਂਧਿ ਬਾਂਧਿ ਟੋਲੀ ਮੁਖ ਮੰਦ ਮੰਦ[32] ਗਾਵਤੀ।ਚੂਨਰੀ[33] ਨਵੀਨ ਲਾਲ ਛੂਟੀ[34], ਸੁਠ[35] ਮਾਲ ਗਰੇ[36] ਬੇਂਦੀ[37] ਧਰੇ[38] ਭਾਲ[39], ਪਰੀ ਹੀਏ

[1]ਜਾਵਣਾ ਕੀਤਾ। [2]ਘਰ। [3](ਸਾਹੇ ਦੀ ਚਿੱਠੀ) ਦਿੱਤੀ। [4]ਸੁਖ ਦੀ ਵਾੜੀ। [5]ਵਿਵਾਹ। [6]ਦਿਨ [7]ਚਿੱਠੀ। [8]ਚਿੱਠੀ ਪੜ੍ਹੀ। [9]ਇਸਤ੍ਰੀਆਂ। [10]ਸੁੰਦਰ ਨੈਣਾਂ ਵਾਲੀਆਂ। [11]ਗਹਿਣੇ। [12]ਕਪੜੇ। [13]ਪਹਿਨਕੇ। [14]ਰੇਸ਼ਮੀ ਕਪੜੇ। [15]ਵਿਛਾਕੇ। [16]ਉਹਨਾਂ ਦਾ ਆਦਰ ਕਰਦੀ ਹੋਈ। [17]ਕੇਸਰ। [18]ਪਤ੍ਰਿਕਾ। [19]ਮਿੱਠੇ ਨਾਲ। [20]ਘਰ। [21]ਹੱਥ। [22]ਬੀਬੀ ਨਾਨਕੀ ਨੇ। [23]ਰਸਤਾ। [24]ਕੱਟਕੇ। [25]ਖੁਸ਼ੀ ਦੀ। [26]ਬਹੁਤ। [27]ਘਰ। [28]ਬੰਦਨਵਾਰ, ਦਾਰੇ ਵਿਚ ਪੱਤ੍ਰ ਪ੍ਰੋਕੇ ਬੰਨਣੇ। [29]ਬੁਲਾ ਲਈਆਂ। [30]ਅੰਗਾਂ ਨੂੰ। [31]ਵੇਦੀਆਂ ਦੀਆਂ ਇਸਤ੍ਰੀਆਂ ਨੇ। [32]ਹੋਲੀ ਹੋਲੀ। [33]ਚੁੰਨੀਆਂ। [34]ਬੇਪਰਵਾਹੀ ਨਾਲ, ਢਿਲਾ ਛੱਡਕੇ ਪਹਿਨਣਾ। [35]ਸੁੰਦਰ। [36]ਗਲ ਵਿੱਚ। [37]ਬਿੰਦੀ। [38]ਲਾਕੇ। [39]ਮੱਥੇ ਤੇ। *ਪਾ:-ਸੁਨਿਕੈ ਮਨ ਮੈ ਸੁ ਖਿਰੀ ਸੁਖ ਬਾਰੀ।

ਹੁਲਸਾਵਤੀ॥ਬਰੀ[1] ਦਰ[2] ਨਾਰੀ[3],ਗੁਰ ਮਾਤ ਸਤਿਕਾਰੀ ਸਭਿ,ਭਈ ਭੀਰ ਭਾਰੀ,ਘਰ ਥਾਵ ਹੂੰ ਨ ਪਾਵਤੀ ॥੮॥ ਦੇਤਿ ਹੈਂ ਵਧਾਈ, ਲੇਤਿ ਸੋ ਗੁਨੀ ਛਵਾਇ ਸੀਸ[4], ਪੂਜਿ ਸੁਤ ਈਸ਼ ਕੋ ਅਬਿਘਨਾ[5] ਮਨਾਵਈ[6]। ਸੁਨਿ ਪੁਰਿ[7]ਸਾਰੇ ਆਏ ਜਾਚਕ ਦੁਆਰੇ ਮਿਲਿ, ਮਾਂਗਤਿ ਜੋ ਦੇਤਿ ਸੋਊ, ਛੂਛ ਨ ਹਟਾਵਈ[8]।ਕੀਨੋ ਪਕਵਾਨ,ਬਾਂਟਿ ਦੀਨੋ ਸਨਮਾਨ ਸਨ[9],ਅਧਿਕ ਉਮੰਗ ਸੰਗਿ ਅੰਗ ਮੈਂ ਨ ਮਾਵਈ। ਦੁੰਦਭੀ[10] ਔ ਭੇਰੀ ਪੌਰ[11] ਧਰੀ ਬਿਧਿ ਖਰੀ ਬਾਜੈ, ਨਾਰਿਨਿ[12]* ਕੀ ਭੀਰ ਭਰੀ ਹੇਰਿ[13]ਸੁਖ ਪਾਵਈ॥੯॥ ਹੁਤੀ ਕੁਲ-ਰੀਤਿ ਜੋਊ ਕਾਲੂ ਸਭਿ ਕੀਨਿ ਸੋਊ ਆਏ ਬੇਦੀ ਸਭਿ ਕੋਊ ਰਿਦੇ ਹਰਖਾਇ ਕੈ। ਬੋਲਿ ਕੈ ਬਦਨ[14]ਨਿਜ ਸਸੁਰੇ[15]ਸਦਨ ਸੁਧ ਭੇਜੀ[16] ਜਸਪਦ[17] ਏਕ ਮਾਨਵ ਪਠਾਇ ਕੈ। ਸੁਨੀ ਮਨ ਭਾਏ ਤਿਨ ਮੰਗਲ ਕਰਾਏ ਬਹੁ ਲੇਯ ਕੈ ਸਮਾਜ ਸਭਿ ਆਏ ਸੁਖ ਪਾਇ ਕੈ। ਮਿਲ ਕੈ ਵਿਚਾਰ ਕਰਿ ਚਲੇ ਸੁਲ-ਤਾਨਪੁਰਿ–ਸੌਜ[18] ਲੀਜੈ ਸਰਸ[19] ਨ ਦੀਜੀਏ ਭੁਲਾਇ ਕੈ–॥੧੦॥ ਸੈਯਾ॥ ਕਾਲੂ ਗਯੋ ਤਬ ਰਾਇ ਕੇ ਪਾਸ ਕਰੀ ਅਰਦਾਸ ਤਜ਼ੀਮ ਬਖਾਨੀ[20]। 'ਨਾਨਕ ਦਾਸ ਤੁਮਾਰੇ ਕੋ ਬਨਾਹਿ ਚਲੋਂ[21] ਸੁਲਤਾਨ ਪੁਰੇ ਮਮ ਠਾਨੀ। ਆਇਸੁ[22]ਲੈਨਿ ਕੌ ਆਯੋ ਮੈਂ ਰਾਇ ਜੀ! ਦੇਹੁ ਬੁਝਾਇ ਕੈ ਬਾਤ ਸਯਾਨੀ'। ਰੋਸ ਮੈਂ ਰਾਇ ਭਯੋ ਸੁਨਿ ਕੈ, 'ਮਤਿ ਕਾਲੂ ਰਹੀ ਤੁਝ[23] ਨੀਤ ਅਜਾਨੀ[24] ॥੧੧॥†ਤਾਤ ਪਛਾਨਤਿ[25],ਭੇਦ ਲਖੈਂ ਨਹਿਂ, ਦੂਖਤਿ ਮੋਹਿ ਕਰੈ[26],ਬਿਨ

---

[1]ਵਡੀਆਂ। [2]ਦਰਵਾਜਿਓਂ। [3]ਇਸਤ੍ਰੀਆਂ। [4]ਸਿਰ। [5]ਮੰਗਲ। [6]ਮਨਾਂਵਦੀ ਹੈ, ਭਾਵ ਈਸ੍ਵਰ ਨੂੰ ਪੂਜਕੇ ਪੁੱਤ੍ਰ ਦਾ ਮੰਗਲ ਮਨਾਂਦੀ ਹੈ। (ਅ) ਈਸ਼ ਦੇ ਪੁੱਤ੍ਰ ਗਣੇਸ਼ ਨੂੰ। [7]ਸ਼ਹਿਰ ਦੇ। [8]ਖ਼ਾਲੀ ਨਹੀਂ ਮੋੜਦੀ। [9]ਆਦਰ ਨਾਲ। [10]ਨਗਾਰਾ। [11]ਦਰਵਾਜ਼ੇ ਅੱਗੇ। [12]ਇਸਤ੍ਰੀਆਂ। [13]ਵੇਖਕੇ। [14]ਮੁਖੋਂ। [15]ਸਹੁਰੇ। [16]ਖਬਰ ਘੱਲੀ। [17]ਛੋਟੀ। [18]ਸਮਾਨ। [19]ਵਧੇਰਾ। [20]ਸਲਾਮ ਕੀਤੀ। [21]ਮੈਂ ਚਲਿਆ ਹਾਂ। [22]ਆਗਯਾ। [23]ਤੇਰੀ (ਮਤਿ)। [24]ਸਦਾ ਅੰਞਾਣਾ ਵਰਗੀ। [25]ਪੁੱਤ੍ਰ ਹੀ ਸਮਝਦਾ ਹੈਂ। [26]ਗੁਨਾਹੀਂ ਮੈਨੂੰ ਕਰਦਾ ਹੈ। *ਪਾ:–ਨਰਨ–ਹੈ।

†ਤਲਵੰਡੀ ਦੇ ਰਾਜਾ ਰਾਇ ਬੁਲਾਰ ਜੀ ਦਾ ਸਿਦਕ ਅਸਾਂ ਲਈ ਸਿਖ੍ਯਾ ਦਾਤਾ ਹੈ, ਆਪ ਕਿਸ ਅਦਭੁਤ ਜੁਗਤੀ ਨਾਲ ਛੰਦ ੧੩ ਵੇਂ ਵਿਚ ਬਾਬਾ ਕਾਲੂ ਜੀ ਨੂੰ ਸਮਝਾ ਰਹੇ ਹਨ ਕਿ ਮੁਕਟ ਸਿਰ ਪਰ ਸ਼ੋਭਦਾ ਹੈ, ਪੈਰੀਂ ਪਾਇਆਂ ਓਹ ਸ਼ੋਭਾ ਨਹੀਂ ਦਿੰਦਾ, ਕਿੰਤੂ ਪਾਵਨ ਵਾਲੇ ਦੀ ਅਯੋਗਤਾ ਹੈ, ਫੇਰ ਖ਼ਾਸ ਕਾਲੂ ਜੀ ਨੂੰ ਆਖਣਾ 'ਇਨ ਬਖਸ਼ਣ ਬਖਸ਼ੇ ਸਦਾ' ਵਿਚ ਐਸੀ ਉੱਚਤਾ ਦਰਸਾਈ ਹੈ।

ਜਾਨੀ[1]। ਦਾਸ ਲਖੈਂ ਤਿਹਕੋ[2] ਮਨ ਮੈਂ, ਤਿਹੂੰ ਲੋਕਨ ਕੋ ਪਤਿ ਜੋ ਗਤਿ-ਦਾਨੀ[3]। ਹੋਤਿ ਰਿਦਾ ਮਮ ਰੋਜ ਸੁਨੇ ਬਚ ਫੇਰ ਕਰੋ ਨਹਿਂ ਐਸ ਬਖਾਨੀ। ਤੋਹਿ ਰਹਯੋ ਸਮਝਾਇ ਸਭੈ ਬਿਧਿ ਏਕ ਭੀ ਬਾਤ ਨਹੀਂ ਮਨ ਮਾਨੀ'॥੧੨॥ ਕਾਲੂ ਬਖਾਨਤਿ 'ਰਾਇ ਸੁਨੋ ! ਤੁਮੈਂ ਈਸੁਰ ਕੇ ਸਮ ਜਾਨਤਿ ਹੋਂ। ਬੈਸ[4] ਵਡੀ ਪੁਰਿਕੈ ਪਤਿ ਰਾਵਰਿ ਆਦਰ ਮਾਨ ਪਛਾਨਤਿ ਹੋਂ'।[5]"ਆਦਰ ਔਰਨ ਬਾਤਨ ਕੋ, ਸੁਨਿ ਕਾਲੂ! ਮੈਂ ਹੀਨਤ[6] ਮਾਨਤਿ ਹੋਂ। ਸੀਸ ਕਿਰੀਟ ਸੁਹਾਵਤਿ ਹੈ, ਪਗ ਪਾਵਤਿ, ਮੂਢ ਮੈਂ ਠਾਨਤਿ ਹੋ[7]"॥੧੩॥ ਦੋਹਰਾ॥ [8]"ਅਬ ਕੋ ਕਹਿਬੋ ਬਖਸ਼ਿਯੈ ਬਹੁਰਿ ਨ ਕਰੋਂ ਉਚਾਰਿ। ਵਿਸਰਿ ਜਾਤਿ ਮਮ ਰਿਦੇ ਤੇ ਰਾਖੋਂ ਅਬੈ ਸੰਭਾਰਿ'॥੧੪॥ ਸੋਰਠਾ॥ [9]"ਹੌਂ ਬਖਸ਼ਨ ਕੋ ਕੌਨ, ਬਖਸ਼ਨ ਉਚਿਤ[10] ਸੁ ਬਖਸ਼ਈ। ਸੁਤ ਨਾਨਕ ਤੁਝ ਭੌਨ[11] ਬਿਨ ਬਖ਼ਸ਼ਨ[12] ਬਖ਼ਸ਼ੇ ਸਦਾ॥੧੫॥ ਸ੍ਵੈਯਾ॥ ਜਾਹੁ ਅਬੈ ਹਮਰੀ ਦਿਸ਼ ਤੇ ਕ੍ਰਿਤ[13] ਬੰਦਗੀ ਨਾਨਕ ਚੰਦ ਅਗਾਰੀ। ਹਾਸਲ ਹੋਇ ਮੁਰਾਦ ਤੁਮਾਰ ਖ਼ੁਦਾਇ ਕਰੈ ਸਭਿ ਕਾਰ* ਸਵਾਰੀ। ਸ਼ੂਮਤਾ ਖੋਇ, ਉਦਾਰਤਾ ਧਾਰਿ ਕਰੋ ਉਪਬਯਾਹ[14] ਸੁ ਕੀਰਤਿ ਕਾਰੀ। ਮੋਹਿ ਨਿਕੇਤ[15] ਤੇ ਚਾਹਿ ਸੁ ਲੇਵਹੁ, ਹੈਂ ਸਿਵਕਾ[16] ਰਥ ਔ ਧਨ ਭਾਰੀ†'॥੧੬॥ ਲੀਨੇ ਤੁਰੰਗਮ[17]

[1]ਜਾਣੇ ਬਿਨਾਂ। [2]ਗੁਰੂ ਜੀ ਨੂੰ। [3]ਮੁਕਤੀ ਦਾਤਾ। [4]ਉਮਰ। [5]ਇਥੋਂ ਰਾਇ ਬੋਲਿਆ:- [6]ਨਿਰਾਦਰੀ। [7]ਮੁਕਟ ਸਿਰ ਤੇ ਹੀ ਸੋਂਹਦਾ ਹੈ, ਪੈਰਾਂ ਵਿੱਚ ਮੁਕਟ ਜੋ ਰੱਖੇ ਉਸ ਨੂੰ ਮੈਂ ਮੂਰਖ ਸਮਝਦਾ ਹਾਂ। [8]ਕਾਲੂ ਜੀ ਕਹਿੰਦੇ ਹਨ। [9]ਰਾਇ ਜੀ ਬੋਲੇ। [10]ਬਖਸ਼ਿੰਦ। [11]ਤੇਰੇ ਘਰ। [12]ਨਾ ਬਖਸ਼ਣੇ ਜੋਗ ਨੂੰ। [13]ਕਰਨੀ। [14]ਸ਼ਾਦੀ। [15]ਮੇਰੇ ਘਰੋਂ। [16]ਪਾਲਕੀ। [17]ਘੋੜੇ।

*ਪਾ:-ਸ਼ੁਭ ਕਾਜ। †ਸ੍ਰੀ ਗੁਰੂ ਜੀ ਦੇ ਵਿਆਹ ਸਮੇਂ ਬਹੁਤੇ ਸਾਜ਼ੋ ਸਾਮਾਨ ਹੋਣ ਬਾਬਤ ਕਈ ਅਨਜਾਣਾਂ ਨੇ ਸ਼ੰਕਾ ਕੀਤਾ ਹੈ ਕਿ ਬਾਬਾ ਕਾਲੂ ਜੀ ਤਾਂ ਮਾਮੂਲੀ ਪਟਵਾਰੀ ਸਨ। ਪਰ ਉਨ੍ਹਾਂ ਨੇ ਹੇਠ ਲਿਖੀਆਂ ਗਲਾਂ ਵੱਲ ਧਿਆਨ ਨਹੀਂ ਦਿੱਤਾ ਕਿ ਪਟਵਾਰੀ ਅੱਜ ਕਲ ਦਾ ਹੋਰ ਸ਼ੈ ਹੈ ਤੇ ਤਦੋਂ ਦਾ ਹੋਰ ਸੀ, ਅਤੇ ਪਰਗਣੇ ਤੇ ਜਗੀਰਦਾਰਾਂ ਦਾ ਨਿਜ ਦਾ ਪਟਵਾਰੀ ਸਾਰੇ ਪਿੰਡਾਂ ਦਾ ਕਾਰਦਾਰ ਬੀ ਹੁੰਦਾ ਸੀ, ਅਜੇ ਤੱਕ ਬੀ ਲਹਿੰਦੇ ਵੱਲ ਕਿਤੇ ਕਿਤੇ ਨਿਜ ਦੇ ਪਟਵਾਰੀ ਰਈਸਾਂ ਦੇ ਹਨ, ਜੋ ਮਾਨੋਂ ਵਜ਼ੀਰੀ ਕਰਦੇ ਹਨ। ਸੋ ਮਹਿਤਾ ਕਾਲੂ ਜੀ ਰਾਇ ਬੁਲਾਰ ਦੇ ਸਾਰੇ ਤੱਪੇ ਦੇ ਕਾਰਦਾਰ ਸਨ। ਦੂਜੇ-ਕਾਲੂ ਜੀ ਇਕ ਖਾਨਦਾਨੀ ਸੂਰਜ ਬੰਸੀ ਖੱਤ੍ਰੀ ਸਨ, ਉਨ੍ਹਾਂ ਦਾ ਆਪਣਾ ਗੁਜ਼ਾਰਾ ਭੀ ਕਾਫੀ ਸੀ। ਫੇਰ ਨਗਰੀ ਦੇ ਰਾਜੇ ਦਾ 'ਸੋਦਰ ਸਮ ਕਾਲੂ ਸੰਗ ਪਯਾਰੂ' ਬੀ ਕਵੀ ਜੀ ਲਿਖ ਆਏ ਹਨ। ਫੇਰ ਸ਼੍ਰੀ ਗੁਰੂ ਨਾਨਕ ਦੇਵ ਜੀ ਦਾ ਜਦ ਅਵਤਾਰ ਪ੍ਰਗਟ ਹੋਇਆ ਤਾਂ ਬਾਲ ਅਵਸਥਾ ਤੋਂ ਹੀ ਰਾਇ ਬੁਲਾਰ ਦਾ

[ਬਾਕੀ ਨੂਟ ਦੇਖੋ ਅਗਲ ਪੰਨੇ ਦੇ ਹੇਠ]

ਭੂਖਨ ਸੰਜੁਤਿ[1] ਸੁੰਦਰ ਜ਼ੀਨ ਜਿਨੈ ਛਬਿ ਛਾਈ। ਸ੍ਯੰਦਨ[2] ਔ ਸਕਟੇ[3] ਸੁਭ ਸਾਜਿਕੈ ਤੰਬੂ ਕਨਾਤ ਲਏ ਸਮੁਦਾਈ।ਕਾਲੂ ਨ ਲੇਵਤਿ ਹੈ ਧਨਹਾਥ ਮੈਂ ਭੂਪਤ ਦੇਤਿ ਭਯੋ ਬਰਿਆਈ[4]।ਬੰਦਨ ਕੋ ਕਰਿ ਹੋਇ ਬਿਦਾ ਨਿਜਧਾਮ ਗਯੋ,ਮਨ ਮੈਂ ਹਰਿਖਾਈ॥੧੭॥ ਮਾਨਵ ਭੇਜ ਬੁਲਾਇ ਪਠੇ ਸਭਿ ਹੈਂ ਪੁਰਿ ਮੈਂ ਰਹਿੰ ਬੇਦੀ ਜੁ ਗ੍ਯਾਤੀ[5]। ਦੇ ਸਨਮਾਨ ਬਖਾਨ ਕੀਯੋ 'ਮਨ ਜਾਨਹੁ ਬੰਸ ਹਮਾਰ ਹੈ ਖ੍ਯਾਤੀ[6]। ਸੋ ਪਟਵਾਰੀ ਰੰਧਾਵਨ ਕੋ ਜਿਨਕੇ ਬਹੁ ਗ੍ਰਾਮ ਹੈਂ ਦੀਰਘ[7] ਜਾਤੀ। ਭੂਰ[8] ਕਰੋ ਮਿਲਿਕੈ ਜਸੁ ਪਾਵਨ[9] ਜੋ ਜਗ ਮੈਂ ਸ਼ੁਭ ਰੀਤਿ ਸੁਹਾਤੀ॥੧੮॥ਦੋਹਰਾ॥ਇਕ ਮੇਰੀ ਤੁਮ ਨਹਿੰ ਲਖੋ ਹੈ ਸਭਿ ਹੀ ਕੀ ਲਾਜ। ਗਮਨਹੁ ਅਬਹਿ ਬਿਲੰਬ[10] ਤਜਿ[11] ਸੁੰਦਰ ਸਾਜਹੁ ਸਾਜ' ॥੧੯॥ ਸੁਨਿ ਸ੍ਰੌਨਨ ਬੇਦੀ ਸਭੈ ਬਾਨੇ[12]ਭਲੇ ਬਨਾਇ। ਲੇ ਧਨ ਨਿਜ ਨਿਜ ਧਾਮ ਤੇ ਚਲੇ ਚਤੁਰ ਚਿਤ ਚਾਇ ॥੨੦॥ਸ੍ਵੈਯਾ॥ ਕੰਚਨ[13] ਭੂਖਨ[14] ਪਾਇ ਘਨੇ ਨਗ ਬੀਚ ਬਨੇ ਜਿਨਕੇ ਝਮਕਾਵੈਂ। ਕੰਕਨ[15] ਅੰਗਦ[16] ਕੁੰਡਲ ਤੇ ਮੁਖ ਮੰਡਲ ਸੁੰਦਰ ਕੋ ਦਰਸਾਵੈਂ। ਮਾਲ[17] ਬਿਸਾਲ[18] ਭਲੇ ਗਰ ਧਾਰਿ,ਅਮੋਲ ਦੁਕੂਲ[19] ਲੀਏ ਮਨ ਭਾਵੈਂ। ਸੀਸਨ ਪੈ ਸਿਰਪੇਚ[20]ਬਧੇ ਧਰਿ ਕੈ ਕਲਗੀ ਅਧਿਕਾਇ ਸੁਹਾਵੈਂ ॥ ੨੧ ॥ ਦੋਹਰਾ ॥ ਛੈਲ[21] ਛਬੀਲੇ ਛਬਿ ਭਰੇ, ਛਾਪ[22] ਛਲਾਯਨ[23]ਹਾਥ। ਸਜਿ ਸਜਿ ਬਾਹਨ[24]ਆਪਨੇ ਭਏ ਬਰਾਤੀ ਸਾਥ॥੨੨॥

---

[1]ਸਮੇਤ। [2]ਰਥ। [3]ਗੱਡੇ। [4]ਜ਼ੋਰੋਜ਼ੋਰੀ। [5]ਇਕੋ ਗੋਤ ਦੇ ਸਨਬੰਧੀ। [6]ਪ੍ਰਗਟ। [7]ਵਡੀ। [8]ਬਹੁਤ। [9]ਪਵਿੱਤ੍ਰ। [10]ਦੇਰੀ। [11]ਛੱਡਕੇ। [12]ਪੁਸ਼ਾਕੇ। [13]ਸੋਨੇ ਦੇ। [14]ਗਹਿਣੇ। [15]ਕੰਙਣ। [16]ਬਹੁੱਟੇ। [17]ਮਾਲਾ। [18]ਬੜੀ। [19]ਦੁਪੱਟੇ। [20]ਚੀਰੇ,ਦਸਤਰ। [21]ਬਾਂਕੇ ਜੁਵਾਨ। [22]ਮੁੰਦਰੀ। [23]ਛੱਲੇ। [24]ਅਸਵਾਰੀਆਂ।

—ਟੂਕ [ਪਿਛਲੇ ਪੰਨੇ ਦੀ ਬਾਕੀ ਟੂਕ]

ਸਿਦਕ ਅੱਲਾ ਦੇ ਰਸੂਲ ਜੇਹਾ ਸਤਿਗੁਰੂ ਨਾਨਕ ਦੇਵ ਜੀ ਪੁਰ ਪੱਕਾ ਹੋ ਗਿਆ ਸੀ ਜੋ ਉਸ ਦੀ ਜ਼ਬਾਨੀ ਇਸੇ ਅਧਯਾਯ ਦੇ ੧੨ਵੇਂ ਛੰਦ ਵਿਚ ਕਵਿ ਜੀ ਨੇ ਦਰਸਾਇਆ ਹੈ। ਐਸੇ ਸਾਦਕ ਰਾਜੇ ਨੇ ਆਪਣੇ ਪਿਆਰੇ ਸਤਿਗੁਰੂ ਲਈ ਸ਼ਾਦੀ ਸਮੇਂ ਆਪਣੇ ਸਾਰੇ ਰਾਜਸੀ ਸਾਜ਼ੋ-ਸਾਮਾਨ ਬਾਬੇ ਕਾਲੂ ਜੀ ਦੇ ਹਾਜ਼ਰ ਕੀਤੇ ਦੱਸੇ ਹਨ, ਜੋ ਇਸ ੧੭ਵੇਂ ਛੰਦ ਤੋਂ ਪ੍ਰਗਟ ਹਨ। ਅਜੇ ਅੱਗੇ ਫੇਰ ਜਨੇਤ ਨੇ ਸੁਲਤਾਨਪੁਰ ਜਾਣਾ ਹੈ ਜਿੱਥੇ ਨਵਾਬ ਦੌਲਤਖਾਨ ਲੋਦੀ ਨੇ ਆਪਣੇ ਰਾਜਸੀ ਸਾਮਾਨ ਜਨੇਤ ਵਾਸਤੇ ਪੇਸ਼ ਕਰਨੇ ਹਨ, ਵੇਖੋ ਇਸੇ ਅਧਯਾਯ ਦਾ ੪੧, ੪੨ ਛੰਦ। ਕੁਤਰਕ ਕਰਨ ਵਾਲਿਆਂ ਨੇ ਇਹ ਨਹੀਂ ਵਿਚਾਰਿਆ ਕਿ ਕਵਿ ਜੀ ਸਾਜ਼ੋ ਸਾਮਾਨ ਭਾਰੀ ਹੋਣ ਦਾ ਪਤਾ ਆਪ ਦੇ ਰਹੇ ਹਨ।

ਕਬਿੱਤ ॥ ਸਯੰਦਨ[1] ਤੁਰੰਗਮ[2] ਸਕਟ[3] ਪੈ ਅਰੂਢੇ ਕੇਉ
ਜਰੀ[4] ਸੰਗਿ ਜਰੇ ਰਾਜੈ[5] ਆਰਨ[6] ਉਛਾਰਿਹੀਂ। ਬਾਰਬਧੂ*
ਬ੍ਰਿੰਦ[7] ਸੰਗਿ ਗਮਨੀ ਉਮੰਗਿ ਮਨ ਅੰਗਨ ਸ਼ਿੰਗਾਰਕੈ

[1]ਰਥਾਂ। [2]ਘੋੜਿਆਂ। [3]ਗਡਿਆਂ। [4]ਤਿੱਲੇ। [5]ਪ੍ਰਕਾਸ਼ਦੇ ਹਨ। [6]ਲਾਲ (ਕਪੜੇ)। [7]ਸਮੂਹ।

*ਨੱਚਣਹਾਰੀ ਦੇ ਨਾਚ ਦਾ ਜੋ ਜ਼ਿਕਰ ਇਸ ਅਧਯਾਯ ਵਿਚ ਆਇਆ ਹੈ ਇਸ ਦੀ ਵੀਚਾਰ ਸਾਨੂੰ ਕਵਿ ਜੀ ਦੇ ਦੱਸੇ ਆਪਣੇ ਗ੍ਰੰਥ ਲਿਖਣ ਦੇ ਸੋਮਿਆਂ ਵੱਲ ਲੈ ਜਾਂਦੀ ਹੈ, ਜਿਨ੍ਹਾਂ ਦਾ ਪਤਾ ਆਪ ਨੇ ਅਧਯਾਯ ੩੭ ਅੰਕ ੬੫ ਤੋਂ ੭੧ ਵਿਚ ਆਪ ਦਿੱਤਾ ਹੈ। (ਦੇਖੋ ਪਸਤਾਵਨਾ ਦਾ ਪੰਨਾ ੧੬੦)। ਵਾਰਾਂ ਭਾਈ ਗੁਰਦਾਸ ਤੇ ਜਨਮਸਾਖੀ ਭਾਈ ਮਨੀ ਸਿੰਘ ਤੇ ਹਕੀਕਤ ਰਾਹ ਮੁਕਾਮ ਅਤੇ ਉਪਰ ਦੱਸੇ ੩੭ਵੇਂ ਅਧਯਾਯ ਦੇ ਆਦਿ ਦੇ ਛੰਦਾਂ ਦੇ ਪੜ੍ਹਨ ਤੋਂ ਇਹ ਬੀ ਪਤਾ ਲਗਦਾ ਹੈ ਕਿ ਆਪਦੇ ਪਾਸ ਇਕ ਜਨਮ ਸਾਖੀ ਹੈਸੀ ਜੋ ਭਾਈ ਬਾਲੇ ਵਾਲੀ ਬਜਾਸਾ ਵਿਚ ਡੋਬਕੇ ਹਿੰਦਾਲੀਆਂ ਨੇ ਉਸੇ ਦੇ ਆਧਾਰ ਤੇ ਲਿਖੀ ਹੈ ਤੇ ਓਸ ਵਿਚ ਮਿਲਾਵਟਾਂ ਪਾਈਆਂ ਹਨ, ਜਿਸਨੂੰ ਕਵੀ ਜੀ ਖੀਰ ਵਿਚ ਮੱਖੀ ਕਹਿੰਦੇ ਹਨ। ਕਵਿ ਜੀ ਅਪਣਾ ਮਨੋਰਥ ਦੱਸਦੇ ਹਨ ਕਿ ਮੈਂ ਖੀਰ ਸ਼ੁਧ ਕਰਨਾ ਹੈ। ਇਨ੍ਹਾਂ ਸਾਰੇ ਸੋਮਿਆਂ ਵਿਚ ਅਰਥਾਤ ਭਾਈ ਮਨੀ ਸਿੰਘ ਦੀ ਸਾਖੀ, ਭਾਈ ਗੁਰਦਾਸ ਜੀ ਤੇ ਹਿੰਦਾਲੀਆਂ ਦੀ ਘੜੀ ਬਾਲੇ ਵਾਲੀ ਆਮ ਮਿਲਦੀ ਸਾਖੀ ਵਿਚ ਵਜਾਹ ਦੇ ਪ੍ਰਸੰਗ ਵਿਚ ਨੱਚਣ ਵਾਲੀ ਦਾ ਕਿਤੇ ਜ਼ਿਕਰ ਨਹੀਂ ਆਯਾ। ਇਸ ਤੋਂ ਹੁਣ ਸਿੱਟੇ ਦੋ ਨਿਕਲਦੇ ਹਨ ਕਿ ਯਾ ਤਾਂ ਇਹ ਪ੍ਰਸੰਗ ਕਵਿ ਜੀ ਨੇ ਕੋਲੋਂ ਪਾਯਾ ਹੈ, ਯਾ ਕਿਸੇ ਹੋਰ ਲਾਯਕ ਪਰ ਨਾਚ ਰੰਗ ਦੇ ਸ਼ੌਕੀਨ ਕਵਿ ਨੇ ਆਖੇਪ ਕੀਤਾ ਹੈ, ਅਰਥਾਤ ਕੋਲੋਂ ਘੜਕੇ ਵਿਚ ਚਾਲਾਕੀ ਨਾਲ ਮਿਲਾ ਦਿੱਤਾ ਹੈ। ਕਵਿ ਸੰਤੋਖ ਸਿੰਘ ਜੀ ਦੀ ਇਸ਼ਟਾਪਤੀ, ਸਾਖੀਆਂ ਨੂੰ ਸ਼ੁੱਧ ਕਰਨ ਦਾ ਮਨੋਰਥ ਦੱਸਣਾ, ਉਨ੍ਹਾਂ ਦਾ ਅਪਨਾ ਜੀਵਨ ਨਾਮ ਜਪਣ ਵਾਲਾ, ਭਗਤੀ ਭਾਵ ਵਾਲਾ, ਗਯਾਨ ਵਾਲਾ ਹੋਣਾ, ਉਨ੍ਹਾਂ ਦਾ ਉਚੇ ਇਖ਼ਲਾਕ ਦਾ ਗੁਣ ਕੱਥਕ ਹੋਣਾ ਅਨੁਮਾਨ ਦੇਂਦਾ ਹੈ ਕਿ ਇਹ ਜ਼ਿਕਰ ਉਨ੍ਹਾਂ ਨਹੀਂ ਪਾਯਾ, ਇਹ ਕਿਸੇ ਦਰਬਾਰੀ ਸ਼ੌਕੀਨ ਕਵਿ ਦਾ ਆਖੇਪ ਹੈ। ਜੇ ਵਿਚਾਰ ਲਈ ਇਹ ਮੰਨ ਲਿਆ ਜਾਵੇ ਕਿ ਕਵਿ ਜੀ ਦਾ ਅਪਣਾ ਹੀ ਲਿਖਿਆ ਹੈ ਤਾਂ ਇਹ ਗਲ 'ਇਤਿਹਾਸਕ ਵਾਕਿਆ' ਨਹੀਂ ਬਣ ਸਕਦੀ, ਕਿਉਂਕਿ ਪੁਰਾਤਨ ਜਨਮ ਸਾਖੀ† (ਵਲੈਤ ਤੇ ਹਾਫਜ਼ਾਬਾਦ ਵਾਲੀ), ਬਾਲੇ ਵਾਲੀ ਜਨਮ ਸਾਖੀ, ਭਾਈ ਮਨੀ ਸਿੰਘ ਦੀ ਜਨਮ ਸਾਖੀ, ਭਾਈ ਗੁਰਦਾਸ ਦੀਆਂ ਵਾਰਾਂ, ਮਹਿਮਾ ਪ੍ਰਕਾਸ਼‡ ਕਿਸੇ ਬੀ ਪੁਰਾਣੇ ਗ੍ਰੰਥ ਵਿਚ ਇਸ ਦਾ ਜ਼ਿਕਰ ਨਹੀਂ ਆਯਾ; ਉਤ੍ਰਾਰਧ ਅਧਯਾਯ ੪੨ ਅੰਕ ੨੮ ਵਿਚ ਕਵਿ ਜੀ ਆਪ ਸਤਿਗੁਰ ਦੇ ਮੁਖਾਰਬਿੰਦ ਤੋਂ ਉਚਰਵਾਉਂਦੇ ਹਨ ਕਿ ਵੇਸ਼ਵਾ ਦਾ ਦਰਸ਼ਨ ਕਰਨਾ ਬੀ ਨਾ ਚਾਹੀਏ ਤਾਂਤੇ ਸਪਸ਼ਟ ਹੈ ਕਿ ਇਹ ਗੱਲ ਇਤਿਹਾਸਕ ਵਾਕਿਆ ਨਹੀਂ ਹੈ। ਪੁਰਾਤਨ

[ਬਾਕੀ ਨੂਟ ਦੇਖੋ ਅਗਲੇ ਪੰਨੇ ਦੇ ਹੇਠ]

†ਜੋ ਹੁਣ ਛਪ ਚੁਕੀ ਹੈ ਤੇ 'ਖਾਲਸਾ ਸਮਾਚਾਰ' ਦੇ ਦਫਤਰੋਂ ਮਿਲਦੀ ਹੈ।

‡ਇਹ ਗ੍ਰੰਥ ਨਾਨਕ ਪ੍ਰਕਾਸ਼ ਤੋਂ ਲਗ ਪਗ ੨੫ ਯਾ ੩੦ ਵਰ੍ਹੇ ਪਹਿਲੇ ਲਿਖਿਆ ਗਿਆ ਹੈ।

ਅਨੰਗ ਮਾਨ ਟਾਰਿਹੀ[1] । ਬਾਦਿਤ ਬਜਾਨ ਹਾਰ[2] ਕੌਤਕ[3] ਕਰਨਹਾਰ ਭਾਰ ਕੇ ਉਚਾਨਹਾਰ[4] ਤਜਾਰ ਭੇ ਅਪਾਰ ਹੀ। ਧਰੇ ਹੈਂ ਤੁਖਾਰ[5] ਪਰ ਦੀਰਘ

[1]ਕਾਮ ਦਾ ਬੀ ਮਾਨ ਉਤਾਰ ਰਹੀਆਂ ਹਨ। [2]ਵਾਜੇ ਵਜਾਣ ਵਾਲੇ। [3]ਤਮਾਸ਼ੇ। [4]ਚੁਕਣ ਵਾਲੇ। [5]ਊਠ।
[ਪਿਛਲੇ ਪੰਨੇ ਦੀ ਬਾਕੀ ਟੂਕ ਇਹ ਹੈ]
ਜਨਮ ਸਾਖੀ ਤੋਂ ਤਾਂ ਪਤਾ ਲਗਦਾ ਹੈ ਕਿ ਵਯਾਹ ਬਚਪਨ ਵਿਚ—ਜਦੋਂ ਕਿ ਆਪ ਤਲਵੰਡੀ ਸਨ—ਹੋ ਗਿਆ ਸੀ, ਕਿਉਂਕਿ ਸੁਲਤਾਨ ਪੁਰ ਨੂੰ ਟੁਰਨ ਵੇਲੇ ਸ਼੍ਰੀ ਸੁਲੱਖਣੀ ਜੀ ਅਪਣੇ ਨਾਲ ਟੁਰਨ ਲਈ ਬੇਨਤੀ ਕਰਦੇ ਹਨ। ਭਾਈ ਮਨੀ ਸਿੰਘ ਜੀ ਬੀ ਵਿਵਾਹ ਇਸੇ ਉਮਰੇ ਲਿਖਦੇ ਹਨ। ਤਲਵੰਡੀ ਦਾ ਰਾਇ ਬੁਲਾਰ ਗੁਰੂ ਜੀ ਦੇ ਬਚਪਨ ਵਿਚ ਹੀ ਕ੍ਰਿਸ਼ਮੇ ਦੇਖਕੇ ਮੁਰੀਦ ਹੋ ਚੁਕਾ ਸੀ, ਤੇ ਧਰਮ ਤੇ ਇਖ਼ਲਾਕ ਵਾਲਾ ਬੰਦਾ ਸੀ, ਉਸ ਦੇ ਦਰਬਾਰ ਵਿਚ (ਜਿਨੇਂ ਕੁਛ ਉਹ ਸੀ), ਨਾਚ ਰੰਗ, ਸ਼ਰਾਬਾਂ, ਤਮਾਸ਼ੇ ਨਹੀਂ ਸਨ, ਜਿਸਤੋਂ ਅਗਲਬ ਹੋ ਸਕੇ ਕਿ ਨਾਲ ਨਚਣੀਆਂ ਬੀ ਦੇ ਦਿਤੀਆਂ ਹੋਣ। ਉਹ ਇਖ਼ਲਾਕੀ ਤੇ ਧਰਮੀ ਹੋ ਚੁਕਾ ਬੰਦਾ ਹੋਰ ਮੱਦਦ ਵਿਆਹ ਵਿਚ ਦੇਂਦਾ ਹੈ, ਪਰ ਇਹ ਮਦਦ ਨਹੀਂ ਦੇ ਸਕਦਾ ਸੀ ਅਤੇ ਨਾ ਹੀ ਕੋਈ ਹੋਰ ਇਹ ਖੁਲ੍ਹ ਲਵੇ ਤਾਂ ਖੁਲ੍ਹ ਦੇ ਸਕਦਾ ਸੀ। ਤਾਂਤੇ ਦਲੀਲ ਤੇ ਵਾਕਿਆਤ ਦੋਹੋ ਸਿੱਧ ਕਰਦੇ ਹਨ ਕਿ ਇਹ ਗਲ 'ਇਤਿਹਾਸਕ ਵਾਕਿਆ' ਨਹੀਂ ਹੈ।

ਫਿਰ ਅਸੀਂ ਜੇ ਗੁਰੂ ਜੀ ਦੇ ਉਪਦੇਸ਼, ਉਨ੍ਹਾਂ ਦੇ ਸੁਭਾਵ ਤੇ ਉਚਾਰੇ ਵਾਕਾਂ ਵੱਲ ਆਵੀਏ ਤਾਂ ਬੀ ਇਹੋ ਉਗਾਹੀ ਮਿਲਦੀ ਹੈ ਕਿ ਇਹ ਗਲ ਹੋ ਨਹੀਂ ਸਕਦੀ। ਜਿਨ੍ਹਾਂ ਨੇ ਬਚਪਨ ਵਿਚ ਹੀ ਪੱਟੀ ਉਚਾਰੀ, ਦੰਭ ਦਿਖਾਵੇ ਦੇ ਵਿਰੁੱਧ ਵਾਕ ਕਹੇ, ਆਤਮਕ ਜੰਞੂ ਦਾ ਆਦਰਸ਼ ਵਰਣਨ ਕੀਤਾ, ਵੈਰਾਗ ਤੇ ਪਰਵੈਰਾਗ ਦੇ ਸ਼ਬਦ ਉਚਾਰੇ, ਜੋ ਉਚੇ ਆਤਮ ਰਸਾਂ ਦੇ ਸੰਗੀਤ ਗਾਉਂ ਰਹੇ ਸਨ, ਓਹ ਕਦ ਆਗਜ਼ਾ ਦੇਂਦੇ ਸੇ ਕਿ ਵਯਾਹ ਨਾਲ ਤਵਾਇਫੇ ਜਾਣ। ਫਿਰ ਉਨ੍ਹਾਂ ਦੀ ਅਪਣੀ ਰਾਇ ਉਨ੍ਹਾਂ ਦੇ ਉਚਾਰੇ ਵਾਕ ਨਾਚ ਰੰਗ ਤਮਾਸ਼ਿਆਂ ਤੇ ਵਿਭਚਾਰੀ ਗੱਲਾਂ ਬਾਬਤ ਸਾਡੇ ਪਾਸ ਮੌਜੂਦ ਹਨ। ਆਪ ਉਚਾਰਦੇ ਹਨ:—

ਪੁਨਾ:—ਪਿਰ ਬਿਨੁ ਕਿਆ ਤਿਸੁ ਧਨ ਸੀਗਾਰਾ ॥ ਪਰ ਪਿਰ ਰਾਤੀ ਖਸਮੁ ਵਿਸਾਰਾ ॥ ਜਿਉ ਬੇਸੁਆ ਪੂਤ ਬਾਪੁ ਕੋ ਕਹੀਐ ਤਿਉ ਫੋਕਟ ਕਾਰ ਵਿਕਾਰਾ ਹੇ ॥ ੫ ॥ [ਮਾਰੂ ਮਹਲਾ ੧

ਪੁਨਾ:—ਮੋਹਣੀ ਮੁਖਿ ਮਣੀ ਸੋਹੈ ਕਰੇ ਰੰਗਿ ਪਸਾਉ ॥ ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥ [ਸਿਰੀ ਰਾਗ ਮਹਲਾ ਪਹਿਲਾ ੧

ਕਵਿ ਸੰਤੋਖ ਸਿੰਘ ਜੀ ਬੀ ਅਪਣੀ ਰਾਇ ਵੇਸਵਾਪਰ ਪੂਰਬਾਰਧ ਦੇ ੪੭ਵੇਂ ਅਧਯਾਯਦੇ ੨੬ਵੇਂ ਅੰਕਵਿਖੇ ਸੰਗਲਾਦੀਪਦੀਆਂਵੇਸ਼ਵਾਦੇਨਾਚਪਰਸਤਿਗੁਰੂਜੀਦੀ ਜ਼ਬਾਨੀਪ੍ਰਗਟਕਰਦੇਹਨ:—

ਚੌਪਈ ॥ ਦੁਰਗੰਧ ਕੋ ਬਾਸਨ ਹੈ ਦੇਹੀ । ਇਨਹਿ ਸਪਰਸ਼ੇ ਹ੍ਵੈ ਜੁ ਸਨੇਹੀ ।
ਇਹ ਠਾਂ ਜਨਮ ਭ੍ਰਿਸ਼ਟ ਤਿਨ ਕੇਰਾ । ਮੁਏ ਨਰਕ ਮਹਿ ਜਮ ਨੇ ਘੇਰਾ ॥੨੬॥

ਜਦੋਂ ਨਚਣਹਾਰੀ ਦਾ ਨਾਚ ਆਉਂਦਾ ਹੈ ਤਾਂ ਲੇਖਕ ਜੀ ਨੇ ਗੁਰੂ ਜੀ ਨੂੰ ਅਸੰਗ ਦਸਿਆ ਹੈ, ਜੋ ਉਸਦੇ ਅੰਦਰ ਗੁਰੂ ਜੀ ਦੀ ਉੱਚਤਾ ਦਾ ਲਖਾਯਕ ਹੈ। ਦੇਖੋ ਅਧਯਾਯ ੨੨ ਅੰਕ ੫੦ ਇਸੇ ਪੂਰਬਾਰਧ ਦਾ।

ਦਮਾਮੇ[੧] ਬਹੁ ਸਾਜੈਂ ਸ਼ੁਭ ਰਾਜੈਂ[੨] ਬਾਜੈਂ ਡੰਕ ਇਕਬਾਰਹੀ[੩] ॥੨੩॥ ਦੋਹਰਾ ॥ ਬੇਦਿਧਨਿ ਕੀ ਬਰ ਸੁੰਦਰੀ[੪] ਮਧੁਰ ਮਧੁਰ ਸੁਰ ਗਾਇ। ਸਰਸਤਿ[੫] ਹਰਖਤਿ[੬] ਉਰ ਵਿਖੈ, ਮੁਰੀ ਬਰਾਤ ਚਢਾਇ ॥ ੨੪ ॥ ਕਬਿੱਤ ॥ ਭਯੋ ਹੈ ਅਰੂਢ[੭] ਕਾਲੂ, ਲੀਨੋ ਧਨ ਲਾਲੂ ਬਹੁ, ਤਜੀ ਤਲਵੰਡੀ, ਪਦ[੮] ਪੰਥ[੯] ਵਿਖੈ ਪਾਏ ਹੈਂ। ਲੀਨੇ ਧਨ ਰਾਮਾ, ਸੁਤ[੧੦] ਕਿਸ਼ਨਾ ਸੁ ਨਾਮਾ* ਜਿਹ ਧਰੇ ਉਰ ਚਾਹਿ ਸੁਲਤਾਨਪੁਰਿ ਧਾਏ ਹੈਂ। ਸਭੈ ਦਿਨ ਜਾਹਿਂ ਚਲੇ ਡੇਰਾ ਰੈਨ[੧੧] ਮਾਂਹਿ, ਬਿਧਿ ਐਸੀਏ ਚਲਤਿ ਧਾਮ ਨਾਨਕੀ ਕੇ ਆਏ ਹੈਂ।ਆਨੰਦ ਉਦਧਿ[੧੨] ਮਿਲਿ ਕੇਲ ਕਰੈਂ ਮੀਨ ਜਿਵ[੧੩], ਨਾਨਕ ਸਪੂਤ ਭਯੋ, ਭਏ ਮਨ ਭਾਏ ਹੈਂ॥੨੫॥ਆਨਿਕੇ ਜੈਰਾਮ ਸਨਮਾਨ[੧੪] ਕੀਨੋ ਸਭਿਨਿ ਕੋ,ਯਥਾ ਯੋਗ ਥਾਨ ਦੀਨੋ ਡੇਰਾ ਕਰਿਵਾਇਕੈ। ਤਨੀਆ[੧੫] ਨਿਕਟਿ ਜਾਇ ਮਿਲ੍ਯੋ ਕਾਲੂ ਪਾਇ ਸੁਖ, ਦਯੋ ਮਧੁਰਾਨਹਿ[੧੬] ਕੋ ਦਾਸ ਤੇ ਮੰਗਾਇਕੈ। ਸਭਿਹੀ ਸੰਭਾਰਨ ਸੰਭਾਰਿ ਬੰਧਿ ਬੰਧਿ ਭਾਰ, ਧਰੇ ਸਕਟਨ[੧੭] ਸਭਿ ਊਪਰ ਤੇ ਲ੍ਯਾਇਕੈ। ਪ੍ਰਮਾਨੰਦ ਮਿਲ੍ਯੋ ਕੀਨਿ ਪ੍ਰਸ਼ਨ[੧੮] ਕੁਸ਼ਲ[੧੯] ਭਲੇ ਹੇਰਿ ਕੈ ਬਰਾਤ[੨੦] ਉਰ ਰਹ੍ਯੋ ਹਰਿਖਾਇਕੈ ॥ ੨੬ ॥ ਸ੍ਰੋਨ[੨੧] ਸੁਖ ਕੰਦ[੨੨] ਸੁਨਿ, ਆਏ ਜਗਬੰਦ[੨੩] ਪੁਨ ਦੋਊ ਕਰ ਬੰਦਿ[੨੪] ਪਦ ਬੰਦੇ ਸੀਸ ਨਾਯੋ ਹੈ[੨੫]। ਕਾਲੂ ਨੇ ਉਤਾਲ[੨੬] ਲੀਨਿ ਅੰਕ[੨੭] ਹਿਤ ਨਾਲ, ਭਯੋ ਪ੍ਰੀਤ ਮੈਂ ਬਿਸਾਲ ਨਿਜ ਗਰੇ ਸੋਂ ਲਗਾਯੋ ਹੈ। ਬੇਦੀ ਸਭਿ ਔਰ ਭਰੇ ਪ੍ਰੇਮ ਤਿਹ ਠੌਰ ਮਿਲੇ ਭਰਿ ਭਰਿ ਕੌਰ[੨੮] ਉਰ ਭਾਰੀ ਸੁਖ ਪਾਯੋ ਹੈ। ਸੁੰਦਰ ਕਿਸ਼ੋਰ ਲਖੈਂ ਬੰਸ ਸਿਰਮੌਰ[੨੯] ਨਿਜ, ਦੌਰ ਦੌਰ ਜਾਂਕੋ ਜਸੁ ਦੇਸ਼ ਦੇਸ਼ ਛਾਯੋ ਹੈ॥ ੨੭॥ਦੋਹਰਾ ॥ ਕਮਲਨੈਨ ਕੋ ਧਨ ਜਿਤੋ ਦੀਨੋ ਕਾਲੂ ਹਾਥ। ਕਹੀ ਜਰਾਮ ਸੁਨਾਇ ਪੁਨਿ ਸਭਿ ਲੇਖੇ ਕੀ ਗਾਥ ॥ ੨੯ ॥ ਸੋਰਠਾ ॥ ਉਰ ਧਰਿ ਹਰਖ ਬਿਸਾਲ ਕਾਲੂ ਬੋਲ੍ਯੋ ਬਚਨ ਤਬ। 'ਖਰਚਨ ਕੋ ਅਬ ਕਾਲ ਭਲਾ

---

[੧]ਨਗਾਰੇ। [੨]ਬਿਰਾਜੇ ਹਨ। [੩]ਵਜਦੀ ਹੈ ਚੋਬ ਇਕੋ ਵਾਰੀ। (ਅ) ਵਜਦੇ ਹਨ ਦਮਾਮੇ ਤੇ ਨਗਾਰੇ ਇਕੱਠੇ। [੪]ਇਸਤ੍ਰੀਆਂ। [੫]ਖਿੜਦੀਆਂ ਹਨ। [੬]ਖ਼ੁਸ਼ ਹੁੰਦੀਆਂ ਹਨ। [੭]ਸਵਾਰ। [੮]ਪੈਰ। [੯]ਰਾਹੁ। [੧੦]ਪੁੱਤ੍ਰ। [੧੧]ਰਾਤ। [੧੨]ਆਨੰਦ ਦੇ ਸਮੁੰਦਰ ਨੂੰ। [੧੩]ਮੱਛੀ ਵਾਂਙੂ। [੧੪]ਆਦਰ। [੧੫]ਧੀ। [੧੬]ਮਿਠਾਈ। [੧੭]ਗੱਡਿਆਂ ਦੇ। [੧੮]ਪੁੱਛੀ। [੧੯]ਸੁੱਖ ਆਨੰਦ। [੨੦]ਜਨੇਤ। [੨੧]ਕੰਨੀ। [੨੨]ਭਾਵ ਗੁਰੂ ਜੀ। [੨੩]ਜਗਤ ਦੇ ਬੰਦਨ ਜੋਗ (ਗੁਰੂ ਜੀ) ਆਏ। [੨੪]ਜੋੜਕੇ। [੨੫]ਚਰਨਾਂ ਪਰ ਮੱਥਾ ਟੇਕਿਆ (ਪਿਤਾ ਜੀ ਦੇ)। [੨੬]ਛੇਤੀ। [੨੭]ਜੱਫੀ ਵਿਚ। [੨੮]ਜੱਫੀਆਂ। [੨੯]ਸ਼ਿਰੋਮਣੀ। *ਪਾ:-ਮਾਮਾ।

ਭਯੋ ਧਨ ਬਹੁ ਕਰਨੋ' ॥ ੨੯ ॥ ਔਰ ਭੇਵ ਨਹਿਂ ਜਾਨਿ[੧] ਏਕ ਦਰਬ[੨]
ਕੀ ਲਾਲਸਾ। ਯੌਂ ਨ ਕਰਹਿ ਪਹਿਚਾਨ-ਕਰਤਾ ਹਰਤਾ ਜਗਤ ਕੋ-॥੩੦॥
ਕਬਿੱਤ ॥ ਨਾਨਾ ਬਿਧਿ ਭੋਜਨ ਕਰਾਇ ਕੈ ਜਿਮਾਇ[੩] ਨਰ, ਬਨਿਤਾ ਕੀ
ਪਾਂਤਹਿਂ ਬਿਸਾਇ[੪] ਹਿਤ ਖਾਨ ਕੋ।ਔਰ ਜੇ ਹੈਂ ਊਚ ਨੀਚ ਸਭਿ ਕੋ ਅਹਾਰ
ਦੀਨੋ, ਨੀਕੇ ਪਕਵਾਨ ਖਾਨ ਕੀਨੇ[੫] ਸੁਖ ਮਾਨਕੈ[੬]। ਚਤੁਰ ਬਰਨ ਕੇਰੇ
ਘਰਨ ਘਰਨ ਫੇਰੇ ਭੂਰਨ ਨਰਨ ਪ੍ਰੇਰੇ[੭] ਕਾਲੂ ਰੰਕ ਰਾਨਕੈ[੮]। ਸਭਿਨਿ
ਦਿਵਾਯੋ, ਉਤਸਾਹ ਯੌਂ ਬਢਾਯੋ ਅਤਿ, ਵਡੋ ਜਸ ਛਾਯੋ ਬੀਚ ਪੁਰਿ ਸੁਲ-
ਤਾਨ ਕੇ ॥ ੩੧ ॥ ਦੋਹਰਾ ॥ ਬ੍ਰਿੰਦ[੯] ਮਧੁਰ ਪਕਵਾਨ ਕੋ[੧੦] ਸੀਸ ਨਰਨ
ਧਰਿਵਾਇ। ਦੌਲਤ ਖਾਨ ਨ੍ਰਿਪਾਲ ਕੋ ਦੀਨਿ ਜਰਾਮ ਸੁ ਜਾਇ ॥ ੩੨ ॥
ਸੋਰਠਾ ॥ ਲਖਿ ਅਨੰਦ ਕੋ ਬ੍ਰਿੰਦ ਬਦਨੋ[੧੧] ਨਰਿੰਦ ਸੁ ਬਦਨ ਤੇ। 'ਵਸਤੁ
ਬਿਲੰਦੁ ਸੁਛੰਦ ਮੋਹਿ ਨਰਨ ਤੇ ਚਹਿਤਿ ਲਿਹੁ'।੩੩।*ਕਬਿੱਤ। ਬੋਲੇ[੧੨] ਗੁਨ
ਐਨ ਅਰਬਿੰਦ[੧੩] ਸਮ ਨੈਨ[੧੪] ਲੋਨੇ[੧੫] ਜਾਂਕੇ[੧੬] ਅਵਿਲੋਕ ਕੋਨੇ ਮੈਨ
ਬਿਨ ਮਾਨਕੋ[੧੭]।ਭੌਨ[੧੮] ਮੈਂ ਬਸਾਇ[੧੯] ਤਨ ਸਾਦਨ[੨੦] ਮਲਾਇ ਸ਼ੁਭ ਗਾਇ
ਗੀਤ ਅੰਗਨਾ[੨੧] ਬਨਾਇ ਬੈਨ[੨੨] ਮਾਨ[੨੩] ਕੋ†। ਵਡੀ ਵਡਭਾਗਨਿ ਸੁਹਾ-
ਗਨਿ ਸਪਤ ਮਿਲਿ ਅੰਗਨ ਮਲਤਿ[੨੪] ਭਲੇ ਬੇਦੀ ਕੁਲ ਭਾਨੁ[੨੫] ਕੋ। ਨ੍ਹਾਨ[੨੬]
ਪੁਨ ਕੀਨੋ, ਬਹੁ ਦੀਨਨਿ‡ਕੋ ਦਾਨ ਦੀਨੋ,ਆਸਨ ਅਸੀਨੋ[੨੭],ਕੁਰਬਾਨ[੨੮]
ਸੁਖਦਾਨ ਕੋ[੨੯] ॥ ੩੪ ॥ ਸੈਯਾ ॥ ਸੋਹਤਿ ਪੀਤ[੩੦] ਦੁਕੂਲ[੩੧] ਧਰੇ ਸ਼ੁਭ ਹਾਥ
ਬਨ੍ਹਾਂ§ ਜਿਨ ਕੇ ਕੰਗਨਾ। ਭੂਖਨ[੩੨] ਭੂਖਤਿ[੩੩] ਹੈਂ ਤਨ[੩੪] ਮੈਂ,ਕਰ[੩੫]ਛਾਪ[੩੬]
ਛਲਾਯਨ[੩੭] ਸੌਂ ਰੰਗਨਾ[੩੮]।ਸੀਸ ਬਧਾ ਸਿਰਪੇਚ[੩੯] ਫਬੇ ਛਬਿ ਚਾਰੁ[੪੦]ਬਿਲੋ-

---

[੧]ਜਾਣਦਾ। [੨]ਧਨ। [੩]ਖਵਾਦਿਕੇ। [੪]ਇਸਤ੍ਰੀਆਂ ਦੀ ਪੰਗਤ ਬਿਠਾਈ। [੫]ਖਾਧੇ। [੬]ਸੁਖ ਮੰਨਕੇ। [੭]ਘੱਲੇ। [੮]ਗਰੀਬ ਅਮੀਰ ਦੇ। [੯]ਬਹੁਤ। [੧੦]ਮਿੱਠੇ ਪਕਵਾਨਾਂ ਨੂੰ। [੧੧]ਆਖਿਆ। [੧੨]ਸੱਦੇ। [੧੩]ਕਵਲ। [੧੪]ਅੱਖਾਂ। [੧੫]ਸੁੰਦਰ। [੧੬]ਭਾਵ ਗੁਰੂ ਜੀ ਦੇ ਨੈਣ। [੧੭]ਜਿਨ੍ਹਾਂ ਦੇ ਅੱਖ ਦੇ ਕੋਨੇ ਵੇਖਕੇ ਕਾਮ ਦਾ ਮਾਨ ਹਟ ਜਾਵੇ। [੧੮]ਘਰ। [੧੯]ਬਿਠਾਕੇ। [੨੦]ਵਟਣਾ। [੨੧]ਇਸਤ੍ਰੀਆਂ। [੨੨]ਬਚਨ। [੨੩]ਆਦਰ ਦੇ। [੨੪]ਅੰਗਾਂ ਨੂੰ ਮਲਦੀਆਂ ਹਨ (ਵੱਟਣਾ)। [੨੫]ਬੇਦੀ ਕੁਲ ਦੇ ਸੂਰਜ ਨੂੰ। [੨੬]ਇਸ਼ਨਾਨ। [੨੭]ਬੈਠੇ। [੨੮]ਸਦਕੇ ਹੇ (ਕਵੀ)। [੨੯]ਸੁਖਾਂ ਦੇ ਦਾਤੇ ਦੇ। [੩੦]ਪੀਲਾ। [੩੧]ਦੁਪੱਟਾ। [੩੨]ਗਹਿਣੇ। [੩੩]ਸਜੇ ਹੋਏ। [੩੪]ਸ਼ਰੀਰ। [੩੫]ਹੱਥ। [੩੬]ਮੁੰਦਰੀ। [੩੭]ਛੱਲਿਆਂ ਨਾਲ। [੩੮]ਸਜ ਰਹੇ ਹਨ (ਹੱਥ)। [੩੯]ਚੀਰਾ। [੪੦]ਸੁੰਦਰ। *ਅੰਕ ੩੨ ਤੇ ੩੩ ਛਾਪੇ ਵਾਲੇ ਛੱਡ ਗਏ ਹਨ, ਲਿਖਤ ਦੇ ਨੁਸਖਿਆਂ ਵਿਚ ਇਹ ਛੰਦ ਦੋਵੇਂ ਹੈਨ।

†ਪਾ:-'ਬਾਨ ਕੋ'-ਬਾਣਾਂ ਵਰਗੇ ਬੈਨ। ‡ਪਾ:-ਦਿਜਨ। §ਪਾ:-ਧਰੇ।

ਕਤਿ ਹੈਂ ਅੰਗਨਾ[੧]। ਰੂਪ ਮੁਕੰਦ ਅਨੰਦ ਕਿ[੨] ਕੰਦ ਬਨ੍ਯੋ ਮੁਖ ਚੰਦ ਕਲੰਕ ਬਿਨਾ ॥ ੩੫ ॥ ਭਰੀ ਸੁੰਦਰਤਾ ਬਹੁ ਸੀਸ ਕਿਰੀਟ[੩] ਸੁਹਾਵਤਿ ਲਾਲ ਚੁਨੀ ਸੁ ਹਰੀ[੪]। ਹਰੀ ਲੋਕਨ ਬੁਧਿ[੫] ਬਿਲੋਕਤਿ[੬] ਆਨਨ[੭] ਲੋਚਨ ਡੀਠ ਕਹੂੰ ਨ ਟਰੀ[੮]। ਟਰੀ ਆਪਦ ਤਾਂ ਨਰ ਕੀ ਸਗਰੀ[੯] ਜਿਨ ਮੂਰਤਿ ਸੋ[੧੦] ਉਰ ਮਾਹਿ ਧਰੀ। ਧਰੀ ਅੰਗਨ ਮੈਂ ਸੁਖਮਾ ਸੁਖ ਕੀ[੧੧], ਜਗ ਕੋਮਲਤਾ ਬਚ ਬੀਚ ਭਰੀ[੧੨] ॥ ੩੬ ॥ ਛੋਟੇ ਨਿਸ਼ਾਨ[੧੩] ਧਰੇ ਦਰ ਬਾਜਤਿ ਆਵਤਿ ਜਾਵਤਿ ਲੇਤਿ ਹੈਂ ਕੇਈ[੧੪]। ਤਾਤ ਕਮਾਈ ਕੋ ਕਾਲੂ ਬਿਲੋਕਿ ਬਿਸਾਲ ਉਦਾਰ ਰਿਦਾ ਬਹੁ ਦੇਈ। ਆਵਤਿ ਰਾਗ ਕਲਾਵਤ[੧੫] ਗਾਵਤਿ ਭਾਵਤਿ ਜੋ ਬਿਤ[੧੬] ਪਾਵਤਿ ਸੋਈ। ਯਾ ਬਿਧਿ ਕੋ ਉਤਸਾਹ ਭਯੋ ਕਵਿ ਕੀਨਿ ਕਬਿੱਤਨ[੧੭] ਮੱਧ[੧੮] ਭਨੇਈ[੧੯] ॥ ੩੭ ॥ ਪਾਵਨ ਮੰਗਲ ਹੋਤਿ ਸੁਹਾ-ਭਨ ਭਾਵਨ[੨੦] ਭਾਟ ਰਟੈਂ[੨੧] ਗੁਨਕੋ। ਲਾਗੀ ਸਭਾ ਸਭਿ ਬੇਦਨਿਕੀ[੨੨] ਨਟ ਰਾਗ ਅਲਾਪ ਕਰੈਂ ਧੁਨ ਕੋ ਰੀਝ ਰਿਦੈ ਬਖਸ਼ੈਂ ਬਖਸ਼ੀਸ਼ਨਿ, ਪਾਇਕੈ ਸੋ ਹਰਖੈਂ ਧਨ ਕੋ ਹਾਸ ਬਿਲਾਸ ਕਰੈਂ ਮਿਲਿਕੈ ਪਿਖਿ ਕੌਤਕ ਭਾਂਤਿ ਅਨੇ-ਕਨ ਕੋ ॥੩੮॥ ਖਰੀ ਚਾਰੁ ਬਰਾਤ ਬਨੀ ਸਗਰੀ ਤਨ ਭੂਖਨ[੨੩] ਜੇਬ[੨੪] ਜਰਾਵ ਜਰੀ[੨੫]। ਜ਼ਰੀਦੋਜ਼[੨੬] ਫਿਰੈ ਬਿਜਨਾ[੨੭] ਸਾਭਿ ਪੈ ਸਮ ਸੂਰਜ ਕੇ ਜਿਹ ਕ੍ਰਾਂਤਿ ਧਰੀ। ਧਰੀ ਪੋਸ਼ਿਸ ਅੰਗ ਪਟੰਬਰ ਅੰਬਰ ਹੈ ਪਸ਼ਮੰਬਰ[੨੮] ਸ਼ੋਭ ਕਰੀ। ਕਰੀ[੨੯] ਸੁੰਦਰ ਰੰਗ ਅਨੇਕਨ ਕੀ ਪੁਰਹੂਤ ਸਭਾ[੩੦] ਦੁਤਿ[੩੧] ਲੀਨਿ ਛਰੀ[੩੨] ॥ ੩੯ ॥ ਦੋਹਰਾ ॥ ਦਿਵਸ ਬਿਤੀਤੇ ਕਿਤਿਕ ਇਵ ਸਾਹਾ ਅਯੋ ਸਮੀਪ। ਲਗੇ ਕਰਨ ਤਯਾਰੀ ਚਲਿਨਿ ਬਯਾਹਨ ਕੁਲ ਕੋ ਦੀਪ[੩੩]

---

[੧]ਵੇਖਦੀਆਂ ਹਨ ਇਸਤ੍ਰੀਆਂ। [੨]ਕੇ,ਦੇ। [੩]ਮੁਕਟ। [੪]ਚੁਨੀ=ਚੁਨੀਆਂ, (ਸੁ+ਹਰੀ=ਹਰੇ ਸੂਹਣੇ) ਪੰਨੇ, (ਅ) ਸੁ+ਹਰੀ=ਸੂਹਣੇ ਹੀਰੇ। [੫]ਲੋਕਾਂ ਦੀ ਬੁੱਧ ਹਰੀ ਗਈ। [੬]ਦੇਖਕੇ। [੭]ਮੁਖ। [੮]ਵੇਖਦਿਆਂ ਕਿਸੇ ਦੀ ਨਜ਼ਰ ਪਰੇ ਨਹੀਂ ਹਟਦੀ। [੯]ਸਾਰੀ ਅਪਦਾ ਉਸ ਨਰ ਦੀ ਟਲ ਗਈ। [੧੦]ਭਾਵ ਗੁਰੂ ਜੀ ਦੀ ਇਹ ਮੂਰਤੀ। [੧੧]ਅੰਗਾਂ ਵਿਚ ਸੋਭਾ ਸੁਖ ਦੀ ਭਰਪੂਰ ਹੈ। [੧੨]ਬਚਨਾਂ ਵਿਚ ਜਗਤ ਦੀ ਕੋਮਲਤਾ ਭਰੀ ਪਈ ਹੈ। [੧੩]ਛੋਟੇ ਨਗਾਰੇ। [੧੪]ਕਈ (ਦਾਨ) ਲੈਂਦੇ ਹਨ। [੧੫]ਕਲੌਂਤ। [੧੬]ਧਨ। [੧੭]ਕਬਿਤਾਂ। [੧੮]ਵਿਚ। [੧੯]ਕਥਨ। [੨੦]ਪ੍ਰੇਮ ਨਾਲ। [੨੧]ਗਾਉਂਦੇ ਹਨ। [੨੨]ਵੇਦੀਆਂ ਦੀ। [੨੩]ਗਹਿਣੇ। [੨੪]ਸ਼ੋਭਾ ਦੇ ਰਹੀ ਹੈ। [੨੫]ਜੜਾਊ ਜੜੇ ਹੋਏ। [੨੬]ਤਿੱਲੇ ਦਾ ਕੱਢਿਆ ਹੋਇਆ। [੨੭]ਪੱਖਾ। [੨੮]ਪਸ਼ਮੀਨੇ ਦੇ ਕਪੜੇ। [੨੯]ਕੀਤੀ। [੩੦]ਇੰਦਰ ਦੀ ਸਭਾ ਦੀ। [੩੧]ਸ਼ੋਭਾ। [੩੨]ਛਲ ਲਈ, (ਅ) ਜੇ ਪਾਠ ਹੋਵੇ-ਖਰੀ=ਖਰ ਲਈ, ਖੋਹ ਲਈ। [੩੩]ਕੁਲ ਦੀਪਕ ਦੇ ਵਿਆਹ ਕਰਨ ਨੂੰ।

॥ ੪੦ ॥ ਸ੍ਵੈਯਾ ॥ ਭੂਪਤਿ[1] ਪਾਸ ਜਰਾਮ ਗਯੋ ਵਥੁ ਲੇਵਨ ਕੀ[2] ਸਭਿ ਗਾਥ ਸੁਨਾਈ। ਦੀਨੇ ਮਤੰਗ[3] ਅੰਬਾਰਨ ਸੰਗਿ[4] ਤੁਰੰਗਮ[5] ਸੋਂ ਅਸਵਾਰ ਬਨਾਈ। ਭੂਖਨ ਸੁੰਦਰ ਕੰਚਨ ਕੇ ਨਗ ਬੀਚ ਜਰਾਵਨ ਸੋਂ[6] ਛਬਿ ਛਾਈ। ਔਰ ਤੁਖਾਰ[7] ਦਏ ਹਿਤ ਭਾਰਨਿ ਤੰਬੂ ਕਨਾਤਨ ਕੇ ਸਮੁਦਾਈ॥ ੪੧॥ ਅੜਿਲ ॥ ਦੌਲਤ ਖਾਂ ਲਖਿ ਰਿਦੈ ਸੁ ਮੋਦੀ ਆਪਨੋ। ਜਸ ਅਪਜਸ ਜਗ ਮਾਝ ਮੁਝਹਿ ਸੰਗਿ ਜਾਪਨੋ[8]। ਦਯੋ ਦਰਬ ਮੰਗਵਾਇ ਕੋਸ਼ ਤੇ[9] ਹਰਖ[10] ਯੁਤਿ[11]। ਹੋ ਕਹੈ 'ਕਰਹੁ ਜਸ ਭੂਰ[12] ਉਦਾਰੁ ਹੋਇ ਚਿਤ'॥੪੨॥ ਸ੍ਵੈਯਾ ॥ ਆਨਿ ਜਰਾਮ ਨੈ ਧਾਮ ਵਿਖੈ ਤਤਕਾਲ ਕਰੀ ਚਢਿਨੇ ਕੀ ਤਯਾਰੀ। ਆਪਨੇ ਆਪਨੇ ਵਾਹਨ[13] ਸਾਜਿ[14] ਅਰੂਢ ਭਏ[15] ਤਨ[16] ਪੋਸ਼ਿਸ਼ ਧਾਰੀ[17]। ਲੌਕਿਕ ਵੈਦਿਕ ਰੀਤ ਕਰੀ ਸਭਿ ਬ੍ਰਿੰਦ ਮਿਲੀ ਤਹਿੰ ਨਾਗਰ[18] ਨਾਰੀ। ਮਾਨੋ ਕੋਕਿਲਕਾ[19] ਕੁਹਕਾਵਤਿ[20] ਗਾਵਤਿ ਗੀਤਨਿ ਆਨੰਦ ਭਾਰੀ॥ ੪੩ ॥ ਸਾਰਸ ਲੋਚਨ[21] ਬੰਧ ਬਿਮੋਚਨ ਰੂਪ[22] ਬਿਲੋਕਤਿ ਹੈ ਮਨਹਾਰੀ[23]*। ਸ਼ੇਖਰੋ[24] ਸੋਹੈਂ ਲਿਲਾਰ ਉਦਾਰਕੇ[25], ਸੀਸ ਪੈ ਹੇਮ[26] ਸੁ ਨੀਕੇ ਹੈ ਢਾਰੀ। ਸੋਭਾ ਕੋ ਮੌਰ[27] ਫਿਰੈ ਸਿਰ ਚੌਰ ਪਿਖੈਂ ਨਰ ਦੌਰ ਸੁ ਭੀਰ ਭੀ ਭਾਰੀ। ਹੋਇ ਅਰੂਢਿ ਚਲੇ ਸਿਵਕਾ[28] ਪਰ ਜਾਮੈਂ ਜਟੇ[29] ਝਮਕੈਂ ਨਗ[30] ਚਾਰੀ†[31] ॥ ੪੪ ॥ ਕਬਿੱਤ ॥ ਸੁੰਦਰ ਮਤੰਗ[32] ਸਜਕੋ ਅਰੁਨ[33] ਅੰਬਾਰੀ ਸੰਗ, ਤਾਂਪੈ ਚਢਿ ਕਾਲੂ ਅੰਗ ਆਨੰਦ ਨ ਮਾਵਈ। ਲਾਲੂ ਗਜਾਰੂਢ[34] ਭਯੋ ਰਾਮਚੰਦ ਕਾਨ੍ਹਾ[35] ਪੁਨ, ਚਢ੍ਯੋ ਜਗਜੀਤ ਮੱਲ, ਲਾਲ ਨੰਦ ਭਾਵਈ। ਜੱਟਮਲ, ਇੰਦ੍ਰ ਸੈਨ, ਨੰਦ ਲਾਲ[35] ਮੈਨ ਸਮ ਸ਼ੋਭਾ ਐਨ[36], ਰਥ ਪਰ ਚਢੇ ਛਬਿ ਪਾਵਈ। ਚੰਦ੍ਰ

---

[1]ਨਵਾਬ। [2]ਚੀਜ਼ਾਂ ਲੈਣ ਦੀ। [3]ਹਾਥੀ। [4]ਅੰਬਾਰੀਆਂ ਸਣੇ। [5]ਘੋੜੇ। [6]ਜੜਾਊਆਂ ਨਾਲ। [7]ਊਠ। [8]ਜਾਣਦਾ ਹੈ। [9]ਖਜ਼ਾਨੇ ਵਿਚੋਂ। [10]ਖੁਸ਼ੀ। [11]ਨਾਲ। [12]ਬਹੁਤ। [13]ਅਸਵਾਰੀਆਂ। [14]ਤਯਾਰ ਕਰਕੇ। [15]ਚੜ੍ਹ ਪਏ। [16]ਸ਼ਰੀਰ ਤੇ। [17]ਪੁਸ਼ਾਕਾਂ ਪਹਿਨਕੇ। [18]ਚਤੁਰ। [19]ਕੋਇਲਾਂ। [20]ਬੋਲਦੀਆਂ ਹਨ। [21]ਕਵਲ ਨੈਣ। [22]ਬੰਧਨ ਤੋਂ ਛੁਡਾਉਣ ਵਾਲੇ (ਗੁਰੂ ਜੀ) ਦਾ ਰੂਪ। [23]ਦੇਖਦਿਆਂ ਮਨ ਹਰਿਆ ਜਾ ਰਿਹਾ ਹੈ। [24]ਮੱਥੇ ਤੇ ਲਟਕਣ ਵਾਲਾ ਸੇਹਰਾ, ਤੁਰਲਾ। [25]ਉਦਾਰ (ਗੁਰੂ ਜੀ ਦੇ) ਮੱਥੇ ਤੇ। [26]ਸੋਨੇ ਦੀ, ਭਾਵ ਜਿਗਾ ਕਲਗੀ ਤੋਂ ਹੈ। [27]ਸ਼ਿਰੋਮਣਿ। [28]ਪਾਲਕੀ। [29]ਜੜੇ। [30]ਰਤਨ। [31]ਸੁੰਦਰ। [32]ਹਾਥੀ। [33]ਲਾਲ। [34]ਹਾਥੀ ਪੁਰ ਚੜ੍ਹਿਆ। [35]ਨਾਮ ਹੈ। [36]ਕਾਮ ਵਰਗੀ ਸ਼ੋਭਾ ਦੇ ਘਰ।

*ਪਾঃ—ਹੈਂ ਮਨ ਭਾਰੀ। †ਪਾঃ—ਚਾਰੀ=ਬਹੁਤੇ। (ਅ) ਚਾਲ ਵਾਲੇ।

ਭਾਨੁ, ਕੌਲ ਨੈਨ, ਸ਼ਿਵਲਾਲ, ਕਾਮ ਸੈਨ, ਮਾਨਚੰਦ ਮਾਨਸਿੰਗ ਚਢ੍ਯੋ ਹਰਖਾਵਈ ॥ ੪੫ ॥ ਛਪਯ ॥ ਪ੍ਰਮਾਨੰਦ, ਜੈਰਾਮ ਬਹੁਰ ਚਢਿ ਚਲ੍ਯੋ ਫਿਰੰਦਾ। ਤਖਤ ਰਾਮ, ਜਗਰਾਇ ਬਨ੍ਯੋ ਸ਼ੁਭ ਅਰਜਨ ਚੰਦਾ। ਔਰ ਦਿਵਾਨੀ ਮੱਲ, ਮੂਹਨ ਮੱਲ, ਭਲੋ ਸੁਹਾਈ। ਲਖਪਤਿ ਰਾਇ ਕੁਲੀਨ ਚਢ੍ਯੋ ਅਸ੍ਵ[੧] ਜਾਦੌਰਾਈ। ਬੇਦੀ ਪੁਨਿ ਛੱਤ੍ਰੀ ਅਪਰ ਕੇਤਿਕ ਗਿਨਿਯੇ ਨਾਮ ਤਿਨ। ਸ਼ੁਭ ਬਾਨੋ[੨] ਨੀਕ ਬਨਾਇ ਕੈ ਚਲੇ ਚੰਚਲਹਿ ਜਾਨੁ ਜਿਨ[੩] ॥ ੪੬ ॥ ਸੈਯਾ ॥ ਦਿਸ਼[੪] ਏਕ ਤੁਰੰਗਨ[੫] ਚੰਚਲ ਸੁੰਦਰ ਜਾਤਿ ਕੁਦਾਵਤਿ ਭੂਖਨ ਧਾਰੀ। ਦਿਸ਼ ਏਕ ਮਤੰਗ[੬] ਅੰਬਾਰਨਿ[੭] ਸੰਗ ਕਰੈਂ ਜਿਨ ਰੀਝਹਿ ਭ੍ਰਿੰਗ ਗੁੰਜਾਰੀ[੮]। ਦਿਸ਼ ਏਕ ਚਲੇ ਸ਼ਿਵਕਾ[੯], ਰਥ ਪੰਗਤਿ, ਬੀਚ ਬਿਰਾਜਹਿ ਬਾਹਜ[੧੦] ਚਾਰੀ[੧੧]। ਦਿਸ਼ ਏਕ ਤੁਖਾਰ[੧੨] ਚਲੇ ਸਕਟੇ[੧੩] ਗਮਨੇ ਮਗ ਹੋਤਿ ਕੁਲਾਹਲ[੧੪] ਭਾਰੀ॥੪੭॥ਬਾਜਤਿ ਢੋਲ ਦਮਾਮੇ[੧੫] ਵਡੇ, ਤੁਰਰੀ[੧੬], ਡਫ ਸੋ, ਮੁਰਲੀ, ਕਰਨਾਈ[੧੭]। ਝਾਂਝਰ ਭੂਰ[੧੮] ਨਫੀਰ[੧੯] ਬਜੇ ਮੁਖ ਬਾਤ ਕਹੀ ਨਹਿਂ ਦੇਤਿ ਸੁਨਾਈ। ਰੰਗ ਅਨੇਕਨਿ ਕੋਰ ਪਤਾਕਨਿ[੨੦] ਜਾਂਹਿ ਲਿਯੇ ਸਭਿ ਆਗੇ ਹੀ ਧਾਈ। ਮੰਗਲ ਭੌਨ[੨੧] ਭਏ ਸ਼ੁਭ ਸੌਨ[੨੨] ਸਮੈਂ ਸਭਿ ਗੌਨ ਕੇ[੨੩] ਦੀਨੇ ਦਿਖਾਈ ॥ ੪੮ ॥ ਦੋ ਘਟ[੨੪] ਨਾਰਿ ਸੁਹਾਗਨ ਲੈ ਤਹਿਂ ਆਨਿ ਮਿਲੀ ਜਹਿਂ ਸ੍ਰੀ ਜਗ ਸਾਂਈ। ਖੇਲ ਸੁਹਾਵਨ ਬਾਇਸ[੨੫] ਦਾਂਹਨ[੨੬] ਧਾਇ ਭਲੇ ਮ੍ਰਿਗਮਾਲਹਿ[੨੭] ਆਈ[੨੮]। ਹੇਰਤਿ ਹੈਂ ਨਕੁਲਾ[੨੯] ਸਭਿ ਈ ਸੁਰਭੀ[੩੦] ਹੋਇ ਸਾਮੁਹਿ ਖੀਰ ਪਿਆਈ[੩੧]। ਸੁੰਦਰ ਮੰਦ[੩੨] ਸਮੀਰ[੩੩] ਬਹੀ* ਅਵਿਲੋਕ ਬਰਾਤ[੩੪] ਰਹੀ ਹਰਿਖਾਈ ॥ ੪੯ ॥ ਸੋਰਠਾ ॥ ਚਲੇ ਪਰਮ ਸੁਖ ਪਾਇ ਬਾਜਹਿਂ ਘੰਟੇ ਗਜਨ ਕੇ[੩੫]। ਘੁੰਘਰੂ ਛਰਨਨ[੩੬] ਲਾਇ ਰਾਜਹਿਂ ਰਥ ਸਾਜਹਿਂ[੩੭] ਤੁਰੰਗ[੩੮] ॥ ੫੦ ॥ ਦੋਹਰਾ ॥

---

[੧]ਘੋੜੇ ਤੇ। [੨]ਲਿਬਾਸ। [੩]ਅਸਵਾਰੀਆਂ ਜਿਨ੍ਹਾਂ ਦੀਆਂ ਚੰਚਲ ਹਨ। [੪]ਇਕ ਪਾਸੇ। [੫]ਘੋੜਿਆਂ ਨੂੰ। [੬]ਹਾਥੀ। [੭]ਅੰਬਾਰੀਆਂ। [੮]ਜਿਨ੍ਹਾਂ ਦੀਆਂ ਪੁੜਪੁੜੀਆਂ ਪਾਸ ਭੌਰੇ ਗੁੰਜਾਰਦੇ ਹਨ। [੯]ਪਾਲਕੀ। [੧੦]ਖੱਤ੍ਰੀ। [੧੧]ਸੁਹਣੇ। [੧੨]ਊਠ। [੧੩]ਗਡੇ। [੧੪]ਖੁਸ਼ੀ ਦਾ ਸ਼ੋਰ। [੧੫]ਨਗਾਰੇ। [੧੬]ਤੁਰੀਆਂ। [੧੭]ਇਕ ਪ੍ਰਕਾਰ ਦਾ ਨਰਸਿੰਗਾ[ਕ੍ਰਨਾਇ]। [੧੮]ਬਹੁਤ। [੧੯]ਤੂਤੀ[ਨਫੀਰ]। [੨੦]ਝੰਡੀਆਂ। [੨੧]ਘਰ। [੨੨]ਸਗਨ। [੨੩]ਚਲਨ ਵੇਲੇ। [੨੪]ਦੋ ਘੜੇ। [੨੫]ਕਾਂ। [੨੬]ਸੱਜੇ ਪਾਸੇ (ਬੋਲੇ)। [੨੭]ਹਰਨਾ ਦੀ ਡਾਰ। [੨੮]ਭਾਵ ਖੱਬੇ ਪਾਸੇ ਵਲ ਨੂੰ। [੨੯]ਨਿਉਲ ਤੱਕਦੇ ਹਨ। [੩੦]ਗਊ। [੩੧]ਸਾਹਮਣੇ ਹੋਕੇ (ਵੱਛੇ ਨੂੰ) ਦੁਧ ਪਿਲਾਉਂਦੀ ਹੈ। [੩੨]ਹਲਕੀ ਹਲਕੀ। [੩੩]ਹਵਾ। [੩੪]ਜੰਞ। [੩੫]ਹਾਥੀਆਂ ਦੇ। [੩੬]ਛੁਣਕਾਰ। [੩੭]ਸਜੇ ਹੋਏ। [੩੮]ਘੋੜੇ। *ਏਹ ਸਾਰੇ ਸ਼ੁਭ ਸ਼ਗੁਨ ਗਿਣੇ ਹੈਨ।

ਮੁਝ ਕੋ ਰਾਖਨੋ ਸੰਗਿ ਨਿਜ[1] ਖਰਚ ਪ੍ਰਿਥਕ[2] ਕਛੁ ਦੇਯ। ਸੁਨਿਯੇ ਸ੍ਰੀ ਅੰਗਦ ਗੁਰੂ ਕਥਾ ਸਾਰ ਰਸ ਲੇਯ॥ ੫੧ ॥ ਸੈਯਾ ॥ ਹੋਤਿ ਕੁਲਾਹਲ ਬਾਦਿਤ੍ਰ[3] ਬਾਜਤਿ[4] ਆਇ ਗਏ ਸਭਿ ਤੀਰ ਬਿਪਾਸਾ[5]। ਕੇਵਟ[6] ਕੋ ਧਨ ਦੀਨ ਤਬੈ ਤਰਨੀ[7] ਤਿਨ ਕੀਨਿ ਸੰਬ੍ਰਹ ਸੁ ਪਾਸਾ[8]। ਗੈ[9] ਰਥ ਬਾਜ[10] ਸਮਾਜ ਤੁਖਾਰ[11] ਭਰੇ ਸਕਟੇ[12] ਵਸਤੂਨਿ ਜੇ ਰਾਸਾ[13]। ਹੀਨ ਬਿਲੰਬਹਿ[14] ਅੰਬ ਤੇ ਪਾਰ ਕਰੇ[15] ਸਭਿਹੀ ਨਿਜ ਲਾਇਕੇ ਦਾਸਾ[16]॥ ੫੨ ॥ ਦੋਹਰਾ ॥ ਕੇਵਟ[17] ਮਿਲਿ ਆਏ ਸਭੈ ਦੂਲਹੁ ਹੇਰਨ ਹੇਤੁ। ਦਰਬ ਬਸਨ[18] ਬਖ਼ਸ਼ੇ ਤਿਨਹਿਂ ਸ੍ਰੀ ਬੇਦੀ ਕੁਲਕੇਤੁ ॥ ੫੩ ॥ ਸੈਯਾ ॥ ਹੋਇ ਉਲੰਘਨ ਯੌਂ ਸਰਿਤਾ[19] ਸਭਿ ਆਨਿ ਖਡੂਰ* ਮਹਿਂ ਕੀਨ ਮੁਕਾਮਾ। ਜਾਮਨਿ[20] ਮੈਂ ਪਕਵਾਨ ਸੁ ਕਾਲੂ ਨੇ ਬਾਂਟ ਬਰਾਤ ਦਯੋ ਅਭਿਰਾਮਾ। ਭੋਜਨ ਕੌਂ ਅਚਿਕੈ ਸਹਿ[21] ਭ੍ਰਾਤਨਿ ਪੌਢੇ[22] ਪ੍ਰਯੰਕ ਪੈ ਸ੍ਰੀ ਸੁਖ ਧਾਮਾ। ਭੋਰ[23] ਭਈ ਗੁਨ ਭਾਟ ਰਟੈਂ ਬਹੁ ਬਾਜੇ ਬਜੇ ਜਗ ਪੂਰਨ ਕਾਮਾ॥ ੫੪ ॥ ਛਪਯ ॥ ਨਿਜ ਨਿਜ ਸਜਿ ਸਜਿ ਜਾਨੁ[24] ਸਭਿਹਿ ਚਢਿ ਚਲੀ ਬਰਾਤਾ। ਗ੍ਰਾਮ ਨਗਰ ਮਗ ਆਇ[25] ਨਾਰਿ ਨਰ ਹੈਂ ਹੁਲਸਾਤਾ[26]। ਦੇਖਹਿਂ ਦੂਲਹੁ ਦੌਰਿ ਦਰਸ ਦੁਖ ਦਾਰਿਦ ਦਲਤੂ[27]। ਪ੍ਰਸਪਰ ਕਰਹਿ ਸਰਾਹਿ[28] ਸੰਗ ਤਜਿ ਸਦਨ[29] ਨ[30] ਚਲਤੂ[31]। ਪੁਨ ਅਸ ਪ੍ਰਕਾਰ ਦ੍ਵੈ ਨਿਸਿ ਅਪਰ[32] ਮਗ[33] ਮਹਿ ਕਰੀ ਬਿਤੀਤ ਚਲਿ। ਤਬ ਪਹੁੰਚੇ ਤਿਹ ਪੁਰਿ ਕੋ† ਨਿਕਟ

[1]ਅਪਣੇ ਨਾਲ। [2]ਵੱਖਰਾ। [3]ਵਾਜੇ। [4]ਵਜਦੇ। [5]ਬਿਆਸ ਕਿਨਾਰੇ। [6]ਮਲਾਹ। [7]ਬੇੜੀ। [8]ਨੇੜੇ। [9]ਹਾਥੀ। [10]ਘੋੜੇ। [11]ਊਠ। [12]ਗੱਡੇ। [13]ਸਾਰੇ। [14]ਦੇਰੀ ਦੇ ਬਿਨਾਂ। [15]ਪਾਣੀ ਤੋਂ ਪਾਰ ਕੀਤੇ। [16](ਮਲਾਹ ਨੇ) ਅਪਣੇ ਦਾਸ ਲਾਕੇ। [17]ਮਲਾਹ। [18]ਕਪੜੇ। [19]ਨਦੀ। [20]ਰਾਤ। [21]ਸਮੇਤ। [22]ਬਿਰਾਜੇ। [23]ਸਵੇਰ। [24]ਅਸਵਾਰੀਆਂ ਤੇ। [25]ਰਸਤੇ ਵਿੱਚ ਜੋ ਜੋ ਪਿੰਡ ਆਵੇ। [26]ਖੁਸ਼ ਹੁੰਦੇ ਹਨ। [27](ਗੁਰ ਜੀ ਦਾ) ਦਰਸ਼ਨ ਦਰਿੱਦ੍ਰ ਨਾਸ਼ ਕਰਨ ਵਾਲਾ। [28]ਸਿਫਤ। [29]ਘਰ। [30]ਨਹੀਂ। [31]ਜਾਂਦੇ। [32]ਦੋ ਰਾਤਾਂ ਹੋਰ। [33]ਰਾਹ।

*ਗਿਰਾਂ ਦਾ ਨਾਮ, ਜਿੱਥੇ ਦੂਸਰੇ ਸਤਿਗੁਰਾਂ ਦੇ ਗੁਰਦਵਾਰੇ ਹਨ।

†ਪਿੰਡ ਪੱਖੋਕੇ ਡੇਰਾ ਬਾਬਾ ਨਾਨਕ ਤੋਂ ਉੱਤਰ ਵਲ ਡੇਢ ਦੋ ਮੀਲ ਤੇ ਸੀ, ੧੯੪੫ ਬਿ: ਵਿਚ ਦਰਯਾ ਨੇ ਢਾਹ ਸੁਟਿਆ, ਹੁਣ ਪੱਖੋਕੀ ਦੇ ਤਿੰਨ ਟਿਕਾਣੇ ਹਨ:—ਪੱਖੋਕੀ ਚੂਹੜ ਸਿੰਘ ਵਾਲੀ, ਇਹ ਡੇਹਰਾ ਬਾਬਾ ਨਾਨਕ ਤੋਂ ਅੱਧ ਕੋਹ ਪਹਾੜ ਵਲ ਨੂੰ ਹੈ। ਦਿਯ ਚੜ੍ਹਦੇ ਪਾਸੇ ਨੂੰ ਟਾਹਲੀ ਵਲ ਡੇਰਾ ਬਾਬਾ ਨਾਨਕ ਤੋਂ ਬਹੁਤ ਨੇੜੇ। ਤੀਸਰੇ ਪੱਖੋਕੇ ਡੇਰੇ ਤੋਂ ਦੱਖਣ ਵਲ ਹੈ। ਡੇਰਾ ਬਾਬਾ ਨਾਨਕ ਪੱਖੋਕਿਆਂ ਦੀ ਜ਼ਮੀਨ ਵਿਚ ਹੈ ਤੇ ਹੁਣ ਤਕ ਮਾਲ ਦੇ ਕਾਗਜ਼ਾਂ ਵਿਚ ਪੱਖੋਕੇ ਡੇਰਾ ਬਾਬਾ ਨਾਨਕ ਲਿਖਿਆ ਜਾਂਦਾ ਹੈ। ਗੁਰੂ ਜੀ ਦਾ ਵਿਆਹ ਵਟਾਲੇ ਹੋਇਆ

[ਬਾਕੀ ਨੋਟ ਦੇਖੋ ਅਗਲੇ ਪੰਨੇ ਦੇ ਹੇਠ]

ਕਰਨੈ ਜਹਾਂ ਢੁਕਾਉ ਭਲ ॥ ੫੫ ॥ ਸੋਰਠਾ ॥ ਕੋਸ ਪ੍ਰਮਾਨ ਟਿਕਾਇ ਸੁੰਦਰ ਸਜਤਿ ਬਰਾਤ ਜੋ । ਭਯੋ ਸਪੂਰਨ ਧ੍ਯਾਇ ਬਹੁਰ ਕਰੈ ਇਤਿਹਾਸ ਕਵਿ* ॥ ੫੬ ॥ ਇਤਿ ਸ੍ਰੀ ਗੁਰੁ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਬਰਾਤ ਚਢਨਿ' ਪ੍ਰਸੰਗ ਬਰਨਨੰ ਨਾਮ ਇਕੀਸਮੋ ਅਧਯਾਯ ॥ ੨੧ ॥

## ੨੨. [ਸ੍ਰੀ ਗੁਰ ਤੇਗ ਬਹਾਦਰ ਮੰਗਲ । ਬਰਾਤ ਦਾ ਢੁਕਾਉ । ਵਿਆਹ]।

ਦੋਹਰਾ ॥ ਤੁਰਕਨ ਕੁਲ ਕਾਨਨ ਕਮਲ ਤੇਗ ਬਹਾਦਰ ਚੰਦ ।
ਪਦ ਅਰਬਿੰਦਹਿ ਬੰਦਨਾ ਜਯੋਤਿ† ਸੱਚਿਦਾਨੰਦ ॥ ੧ ॥

ਕਾਨਨ=ਬਨ, ਇਕ ਪ੍ਰਕਾਰ ਦੇ ਬ੍ਰਿਛਾਂ ਯਾਂ ਬੂਟਿਆਂ ਦਾ ਝੁੰਡ ।
ਕਾਨਨ ਕਮਲ=ਕਮਲਾਂ ਦਾ ਬਨ । ਕਮਲ ਵਾੜੀ ।
ਕਮਲ=ਕਮਲ ਫੁਲ । ਇਕ ਕਲਮੀ ਨੁਸਖੇ ਵਿਚ ਏਥੇ ਪਾਠ-ਅਨਲ-ਦੇਖਣ ਵਿਚ ਆਇਆ ਹੈ । ਫਿਰ ਅਰਥ ਬਣੇਗਾ ਤੁਰਕਾਂ ਦੀ ਕੁਲ ਦੇ ਬਨ ਨੂੰ ਅੱਗ ਰੂਪ ਹਨ, ਉਹ ਆਪ ਤਾਂ ਚੰਦ੍ਰਮਾ ਰੂਪ ਸੀਤਲ ਸਰੂਪ ਹਨ, ਪਰ ਉਨ੍ਹਾਂ ਦੇ ਆਪਣੇ ਈਰਖੀ ਮਨਾਂ ਕਰਕੇ ਉਨ੍ਹਾਂ ਨੂੰ ਅੱਗ ਵਾਂਙੂ ਗਰਮ ਲਗਦੇ ਹਨ ।
ਜਯੋਤਿ=ਜਯੋਤਿ, ਜੋਤਿ ਸਰੂਪ । ਪ੍ਰਕਾਸ਼ਮਾਨ ਸਰੂਪ । ਕਈ ਥਾਵੇਂ ਪਾਠ -ਜਯਤਿ-ਹੈ, ਜਿਸ ਦਾ ਅਰਥ ਹੈ-ਜੈ ਹੋਵੇ, ਜੇ ਹੋਵੇ । ਪਰੰਤੂ ਚਰਨਾਂ ਕਮਲਾਂ ਤੇ ਨਮਸਕਾਰ ਪਹਿਲੇ ਕਰ ਚੁਕੇ ਹਨ, ਜਯਤਿ ਦੀ ਲੋੜ ਨਹੀਂ।

ਅਰਥ-(ਸ੍ਰੀ ਗੁਰੂ) ਤੇਗ ਬਹਾਦਰ ਜੀ ਜੋ ਤੁਰਕਾਂ ਦੀ ਕੁਲ ਰੂਪੀ ਕਮਲ ਵਾੜੀ ਨੂੰ ਚੰਦ (ਵਾਂਙੂ ਲਗਦੇ ਹਨ, ਪਰੰਤੂ ਜਿਨ੍ਹਾਂ ਦੀ ਅਪਣੀ) ਜੋਤ ਸਤਿ ਚਿਤ ਆਨੰਦ ਰੂਪ ਹੈ (ਉਨ੍ਹਾਂ ਦੇ) ਚਰਨ ਕਮਲਾਂ ਪਰ (ਮੇਰੀ) ਨਮਸਕਾਰ ਹੋਵੇ ।

ਭਾਵ-ਗੁਰੂ ਜੀ ਨੂੰ ਕਵਿ ਜੀ ਚੰਦ ਦੀ ਉਪਮਾ ਦਿੰਦੇ ਹਨ, ਜਿਸ ਤੋਂ ਉਹਨਾਂ ਦੀ ਮੁਰਾਦ ਸਤਿਗੁਰੂ ਜੀ ਦੇ ਸੀਤਲ ਸੁਭਾਵ ਦੀ ਹੈ । ਪਰ ਜਦ ਚੰਦ ਚੜ੍ਹਦਾ ਹੈ ਕਮਲ ਮੁੰਦ ਜਾਂਦੇ ਹਨ, ਇਸ ਤਰ੍ਹਾਂ ਤੁਰਕ ਮੁੰਦ ਗਏ ਗੁਰੂ ਜੀ ਦੇ ਪ੍ਰਕਾਸ਼ ਅੱਗੇ । ਭਾਵ ਉਨ੍ਹਾਂ ਦੀ ਤਬਾਹੀ ਇਖ਼ਲਾਕੀ ਤੇ ਰੂਹਾਨੀ ਤਾਂ ਤਦੋਂ ਹੀ ਹੋ ਗਈ ਸੀ ਤੇ ਰਾਜਸੀ ਤਬਾਹੀ ਦਾ ਕੁਹਾੜਾ ਜੜ੍ਹਾਂ ਤੇ ਵੱਜ ਰਿਹਾ ਸੀ, ਅਤੇ ਤੁਰਕਾਂ ਨੂੰ ਜੋ ਦੁਖ ਪਹੁੰਚਾ ਉਸ ਦੇ ਓਹ ਆਪ ਜ਼ਿੰਮੇਵਾਰ ਸਨ । ਕਵਿ ਜੀ ਦੱਸਦੇ ਹਨ ਕਿ ਸਤਿ-

*ਪਾਠਾਂਤ੍ਰ ਹੈ ਹਨ-ਜੇ-,-ਕੇ- । †ਪਾ:-ਜਯਤਿ ।

(ਪਿਛਲੇ ਪੰਨੇ ਦੀ ਟੂਕ ਦੀ ਬਾਕੀ)

ਹੈ। ਇਥੇ ਵਿਆਹ ਅਸਥਾਨ ਪੁਰ ਪ੍ਰਸਿੱਧ ਗੁਰਦੁਆਰਾ ਹੈ ਤੇ ਕ੍ਰੋਮ ਚੋਲੇ ਦੀ ਇਕ ਕੰਧ ਬੀ ਖੜੋਤੀ ਹੈ । ਮੂਲਾ ਚੋਣਾ ਪੱਖੋਕਿਆਂ ਦਾ ਪਟਵਾਰੀ ਸੀ ਤੇ ਰਹਿਣ ਵਾਲਾ ਵਟਾਲੇ ਦਾ ਸੀ, ਉਹਦਾ ਦੋਹਾਂ ਥਾਵਾਂ ਨਾਲ ਸੰਬੰਧ ਹੋਣ ਤੋਂ ਪੱਖੋਕੇ ਵਿਆਹ ਹੋਣ ਦਾ ਕਈਆਂ ਨੂੰ ਟਪਲਾ ਲਗਾ ਹੈ।ਪੱਖੋਕਿਆਂ ਵਿਚ ਰੰਧਾਵੇ ਜੱਟ ਵਸਦੇ ਸੀ।ਉਸ ਵੇਲੇ ਪੈਂਚ 'ਹਿੱਤਾ' ਸੀ ਤੇ ਉਸਦਾ ਪੁਤ ਅਜਿੱਤਾ ਸੀ।ਇਸ ਭਾਈ ਅਜਿੱਤੇ ਦਾ ਪ੍ਰਸੰਗ ਅਗੇ ਭੀ ਆਵੇਗਾ ਜਦੋਂ ਸਤਿਗੁਰੂ ਜੀ ਦੀ ਸਿੱਖੀ ਧਾਰਨਗੇ ।

ਗੁਰੂ ਜੀ ਦੀ ਜਗੋਤੀ ਅਰਥਾਤ ਪ੍ਰਕਾਸ਼ ਸਰੂਪ ਐਸਾ ਅਛੇਭ, ਨਿਰਦ੍ਵੰਦ ਤੇ ਨਿਰਮਲ ਹੈ ਜੈਸਾ ਵਾਹਿਗੁਰੂ ਦਾ-ਸਤ ਚਿਤ ਆਨੰਦ-ਸਰੂਪ ਹੈ, ਉਥੇ ਕਿਸੇ ਦ੍ਵੈਖ ਦੀ ਗੁਜ਼ਰ ਨਹੀਂ।

ਸ੍ਰੀ ਬਾਲਾ ਸੰਧੁਰੁ ਵਾਚ ॥ ਦੋਹਰਾ ॥ ਨਗਰ ਨਿਕਟਿ ਇਸਥਿਤਿ[1] ਕਰੀ ਸਭਿ ਬਰਾਤ ਨੇ ਜਾਇ। ਕੌਤਕ ਹੇਤਿ ਅਨੇਕ ਬਿਧਿ ਮਨੁਜ[2] ਮੋਦ[3] ਮਨ ਪਾਇ* ॥ ੨ ॥ ਕਬਿੱਤ ॥ ਪ੍ਰਮਾਨੰਦ ਨੰਦਨ[4] ਜੈਰਾਮ ਦਿਜ[5] ਬੋਲਿ ਲੀਨੋ[6] ਦੀਨੋ ਸੋ ਪਠਾਇ 'ਸੁਧਿ[7] ਦੀਜਿਯੇ ਬਰਾਤ ਕੀ'। ਮਿਲਯੋ ਮੂਲੇ ਜਾਇ ਮੁਖ ਆਸ਼ਿਖ[8] ਅਲਾਇ[9] ਭਲੇ 'ਸੁਨੋ ਜਜਮਾਨ ਕੱਲਯਾਨ ਤੇਰੇ ਗਾਤ ਕੀ[10]। ਕਾਲੂ ਚੰਦ ਮਹਿਤੇ ਕੀ ਉਤਰੀ ਬਰਾਤ ਆਨਿ, ਆਯੋ ਸੁਧ ਦੇਨਿ ਜਿਹ ਸ਼ੋਭ ਬਹੁ ਭਾਂਤਿ ਕੀ'। ਮੂਲੇ ਕੀਨੀ ਬੰਦਨ ਅਨੰਦ ਰਿਦੇ ਮਾਨਿ ਕਹਯੋ 'ਭਲੀ ਬਾਤ† ਭਈ, ਸੁਧਿ ਲੇਉਂ ਮੈ ਬਰਾਤ ਕੀ' ॥ ੩ ॥ ਸੈਯਾ ॥ ਮੂਲਾ ਗਯੋ ਉਠਿਕੈ ਤਬ ਤੂਰਨ ਪੰਚ[11] 'ਹਿੱਤਾ' ਜਿਹ ਗੋਤ ਰਿਧਾਵਾ। ਬੈਨ ਭਨੇ 'ਸੁਨਿਯੇ ਸ਼ੁਤਿ ਚੌਧਰੀ ਆਈ ਬਰਾਤ ਅਬੈ ਸੁਧਿ ਆਵਾ। ਲੈਨੇ ਅਗਾਰੀ ਚਲੈਂ ਤਿਨੈ ਕੋ ਹਮ ਆਇਸੁ ਜੋ ਤੁਮਰੀ ਸ਼ੁਭ ਪਾਵਾ। ਰਾਵਰ ਕੋ ਅਵਿ-ਲੰਬ ਸਦੀਵਹਿ[12]' ਤੇ[13] ਸੁਨਿਕੈ ਇਵ ਬੈਨ ਅਲਾਵਾ ॥ ੪ ॥ 'ਬੈਸ[14] ਵਡੀ ਜਰਾ[15] ਲੀਨ ਗ੍ਰਸੀ ਚਲਿਬੇ ਬਲ ਨਾਂਹਿ ਰਹਯੋ ਮੁਝ ਦੇਹੀ। ਨਾਤੁਰ[16] ਮੈਂ ਚਲਤੌ ਅਬ ਸੰਗਿ ਸਦਾ ਤੁਮੈ ਜਾਨਤਿ ਪ੍ਰਾਨ ਸਨੇਹੀ[17]। ਤਾਤ ਅਜਿਤੇ[18]! ਪਧਾਰ[19] ਇਨੈਂ ਸੰਗਿ ਲੇਹੁ ਬਰਾਤ ਭਲੀ ਬਿਧਿ ਜੇਹੀ। ਚਾਹਿ ਜੁ ਹੋਇ ਪੁਚਾਇ ਸੁ ਦੇਵਹੁ ਪਾਸ ਰਹੋ ਜਹਿਂ ਮੂਲਾ ਰਹੇਹੀ' ॥ ੫ ॥ ਅੜਿਲ ॥ ਮੂਲਾ ਕਹੈ 'ਸੁ ਲਾਜ ਹਮਾਰੀ ਤੋਹਿਕੋ। ਜਸ ਅਪਜਸ ਸ਼ੁਭ ਕਾਜ ਕੁਕਾਜੈ ਹੋਹਿ ਕੋ। ਪੰਚ ਨਗਰ ਕੇ ਆਪ ਬਿਦਤਿ[20] ਤੁਮ ਨਾਮ ਹੈ। ਹੋ ਮੈ ਪਟਵਾਰੀ ਬਿਦਤਿ ਸਦਾ ਢਿਗ ਧਾਮ ਹੈ ॥ ੬ ॥ ਬਰੰ[21] ਬਰਾਤ ਬਟੋਰ ਵਡੀ ਪੁਰ ਬਿਧਨਿ ਕੀ[22]। ਕਾਲੂ ਪਰਮਾਨੰਦ ਸੈਨ[23] ਗੈ[24] ਹਯਨ[25] ਕੀ। ਲੇਕਰਿ ਪਹੁੰਚੇ ਆਨਿ ਸਕੀਰਤਿ ਸੋਹਿਹੀਂ। ਹੋ ਸ਼ੋਭਾ ਭਾਂਤਿਨਿ ਭਾਂਤਿ ਹੇਰਿ ਸੁਰ ਮੋਹਿਹੀ[26]' ॥ ੭ ॥ ਹਿੱਤਾ ਕਹੈ 'ਤੁਹਿ ਬੋਲ ਵਿਗਾਰ ਸਭਾਇ ਹੈ। ਨਹਿ

---

[1]ਠਹਿਰਨਾ। [2]ਮਨੁਖ। [3]ਖੁਸ਼ੀ। [4]ਪੁੱਤ੍ਰ। [5]ਬ੍ਰਾਹਮਨ ਨੂੰ। [6]ਸੱਦ ਲਿਆ। [7]ਖਬਰ। [8]ਅਸੀਸ। [9]ਆਖਕੇ। [10]ਸ਼ਰੀਰ ਦੀ। [11]ਪੈਂਚ। [12]ਆਪਦਾ ਹੀ ਆਸਰਾ ਸਦਾ ਹੈ। [13]ਉਸ (ਪੈਂਚ) ਨੇ। [14]ਉਮਰ। [15]ਬੁਢਾਪੇ ਨੇ। [16]ਨਹੀਂ ਤਾਂ। [17]ਪ੍ਰਾਣਾਂ ਤੋਂ ਪਿਆਰਾ। [18]ਹੇ ਪੁਤ੍ਰ ਅਜਿੱਤੇ! [19]ਜਾਹ। [20]ਪ੍ਰਗਟ। [21]ਚੰਗੀ। [22]ਦੋ ਸ਼ਹਿਰਾਂ ਦੀ (ਤਲਵੰਡੀ ਤੇ ਸੁਲਤਾਨ ਪੁਰ ਦੀ)। [23]ਫੌਜ। [24]ਹਾਥੀ। [25]ਘੋੜਿਆਂ ਦੀ। [26]ਦੇਵਤੇ ਮੋਹੇ ਜਾ ਰਹੇ ਹਨ।

*ਪਾ:-ਮਨ ਅਨੰਦ ਬਹੁ ਪਾਇ। †ਪਾ:-ਭਾਂਤਿ।

ਬੋਲਹੁ ਦੁਰਬ਼ਾਕ ਤ ਕੀਰਤਿ ਪਾਇ ਹੈਂ । ਪਰਮਾਨੰਦ ਤੇ ਆਦਿ ਭਲੇ ਨਰ ਜਾਨਿਯੇ । ਹੇ ਤਵ ਘਰ ਕੀਨਿ ਢੁਕਾਉ ਬਚਨ ਮਮ ਮਾਨਿਯੇ ॥ ੮ ॥ ਤਲਵੰਡੀ ਕੋ ਕਾਲੂ ਜੋ ਪਟਵਾਰੀਆ । ਤੁਝਹਿ ਸਰੀਖੋ[1] ਸੁਨਯੋ ਸੁ ਬੋਲ ਵ਼ਿਗਾਰੀਆ[2] । ਸਮਤਾ[3] ਕਰਹੁ ਨ ਕੈਸੇ, ਸੇਵਾ ਕੀਜਿਯੇ । ਹੋ ਸਹਿ-ਕਰਿ ਤਿਨਕੇ ਬਚਨ, ਬਿਨੀਤਿ[4] ਭਨੀਜਿਯੇ[5] ॥ ੯ ॥ ਹਿਤ ਬਰਾਤ ਕੋ ਚਹਹੁ ਸੁ ਮੋ ਤੇ ਲੀਜਿਯੇ । ਅਸਨ[6] ਬਸਨ[7] ਧਨ ਮਾਲ ਨ ਸ਼ੰਕਾ ਕੀਜਿਯੇ। ਜਿਉਂ ਸ਼ੋਭਾ ਤਿਨ ਕੀਨਿ ਆਪ ਅਧਿਕਹਿ ਕਰੋ। ਹੋ ਉਰ ਉਦਾ-ਰਤਾ ਧਾਰਿ ਕ੍ਰਿਪਨਤਾ[8] ਪਰਿਹਰੋ[9] ॥੧੦॥ ਸ੍ਵੈਯਾ ॥ ਮਾਨਿਕੇ ਬੈਨ ਕੋ ਮਾਨਵ ਲੈ ਸੰਗਿ ਲੈਨਿ ਬਰਾਤ ਚਲਾ ਅਗੁਵਾਨੀ॥ਬਿੱਪ੍ਰਨਿ[10],ਬਾਹਜ[11], ਬੈਸਨਿ[12], ਸ਼ੂਦ੍ਰਨਿ ਬ੍ਰਿੰਦ[13] ਭਏ ਸ਼ੁਭ ਬੋਲਤਿ ਬਾਨੀ॥ਯੋਗ ਕੋ ਨੇਗ[14] ਲਏ ਸਭਿ ਹੀ ਨਿਕਸੇ ਨਗਰੀ ਤੇ ਉਮੰਗਹਿ ਠਾਨੀ । ਡੰਕ[15] ਦਮਾਮਨ ਘਾਵ ਪਰੇ[16] ਇਨ ਰੀਤਿ ਬਿਲੋਕ ਬਰਾਤ ਜੁੜਾਨੀ[17] ॥ ੧੧ ॥ ਹੋਤਿ ਭਯੋ ਸਮਧੀਨ[18] ਕੋ ਮੇਲ, ਨਿਛਾਵਰ[19] ਕੀਨਿ ਉਭੈ[20] ਸੁਖ ਮਾਨੀ । ਸਾਦਰ ਸੋਂ ਕੁਲ ਰੀਤਿ ਕਰੀ ਭਲ ਪ੍ਰੀਤਿ ਬਢੀ ਨ ਕਿਸੀ ਮਨ ਹਾਨੀ। ਲੋਚਨ ਸੋਂ ਅਵਿਲੋਕਤਿ[21] ਦੂਲਹੁ[22] ਮੂਲੇ ਕੋ 'ਧੰਨ ਹੀ ਧੰਨ' ਬਖਾਨੀ । 'ਭਾਗਨ ਭੂਰਨ[23] ਕੋ ਇਹ ਭਾਂਜਨ[24] ਜਾਂ ਤੇ ਜਮਾਤਾ[25] ਭਯੋ ਗੁਨਖਾਨੀ' ॥ ੧੨ ॥ ਦੋਹਰਾ ॥ ਮਿਲ ਕਰਿ ਦੁਹ ਦਿਸ਼ਿ[26] ਪਰਸਪਰ ਸਰਸਤਿ[27] ਹਰਖਤਿ[28] ਹੋਇ। ਗਮਨੇ ਨਗਰੀ ਕੋ ਬਹੁਰ ਚਹਤਿ ਕਰਨੋ ਅਬ ਢੋਇ[29] ॥ ੧੩ ॥ ਸ੍ਵੈਯਾ ॥ ਗਜ[30] ਗਾਜਤਿ[31] ਸਾਜ ਸਜੇ ਸਭਿ ਹੀ ਧੁਨਿ ਘੰਟਨ ਕੀ ਉਠਿਹੀ ਵਡ ਘੋਰਾ[32] । ਅਸੁ[33] ਹਿੰਸਤਿ[34] ਜੀਨ[35] ਜਰਾਵ ਜਰੇ ਅਵਿਨੀ[36] ਖੁਰ ਬਾਜ ਰਹੇ[37] ਚਹੂੰ ਓਰਾ[38]। ਰਥ ਜਾਤਿ ਚਲੇ ਛਨਕੈਂ ਘੁੰਘਰੂ ਪੁਨਿ ਚੱਕ੍ਰਨ ਕੋ[39] ਖਰਕਾਨਹਿ ਥੋਰਾ[40]।ਡ੍ਵਢ

---

[1]ਤੇਰੇ ਵਰਗਾ । [2]ਬੋਲ ਵਿਗਾੜ ਕਰਨ ਵਾਲਾ । [3]ਬਰੱਬਰੀ । [4]ਬੇਨਤੀ । [5]ਕਹੋ । [6]ਭੋਜਨ । [7]ਕਪੜੇ। [8]ਸ਼ੂਮਤਾਈ । [9]ਛੱਡੋ । [10]ਬ੍ਰਾਹਮਣ । [11]ਖਤ੍ਰੀ। [12]ਵੈਸ਼ । [13]ਸਾਰੇ। [14]ਲਾਗ । [15]ਢੋਲਾਂ ਦੀ । [16]ਨਗਾਰੇ ਤੇ ਚੋਟ ਪਈ ਤੇ । [17]ਜੁੜੀ । [18]ਕੁੜਮਾਂ ਦੇ । [19]ਵਾਰਨਾ । [20]ਦੋਹਾਂ ਨੇ। [21]ਵੇਖਕੇ । [22]ਲਾੜੇ ਨੂੰ। [23]ਬੜੇ । [24]ਪੂਰੇ ਭਾਗਾਂ ਦਾ ਪਾਤ੍ਰ । [25]ਜਵਾਈ । [26]ਦੋਹਾਂ ਤਰਫੋਂ । [27]ਵਧੇਰੇ । [28]ਖੁਸ਼ੀ । [29]ਢੁਕਾਉ । [30]ਹਾਥੀ । [31]ਗੱਜਦੇ । [32]ਬੜੀ ਉੱਚੀ । [33]ਘੋੜੇ । [34]ਹਿਣਕਦੇ । [35]ਕਾਠੀਆਂ । [36]ਜਮੀਨ ਉੱਤੇ । [37]ਖੁਰ ਵੱਜ ਰਹੇ ਹਨ (ਘੋੜਿਆਂ ਦੇ)। [38]ਚੁਫੇਰੇ । [39]ਪਹੀਆਂ ਦਾ। [40]ਥੋੜਾ ਨਹੀਂ ਭਾਵ ਬਹੁਤਾ ਹੈ।

ਢੋਲ ਦਮਾਮਨਿ ਡੰਕ ਲਗੇ ਪਰ ਆਪਨ ਕੋ ਨ ਸੁਨੈ ਵਡਸ਼ੋਰਾ[1] ॥੧੪॥ ਮੁਰਲੀ, ਮਿਰਦੰਗ[2], ਉਪੰਗ[3], ਤੰਬੂਰਨ[4], ਝਾਂਝਰ[5], ਟਾਲ[6] ਬਜੈਂ ਕਟ-ਨਾਈ। ਬਰ ਬਾਰਬਧੂ[7]* ਸੁਠ ਗਾਇਕੈ ਰਾਗਨ ਤਾਨ ਮਿਲਾਇਕੈ ਮੋਦ ਬਢਾਈ। ਦੁਤਿ ਰੰਗ ਅਨੇਕ ਪਤਾਕ[8] ਬਨੇ ਫਹਿਰਾਇ ਘਨੋ ਸਭਿ ਆਗੈ ਸੁ ਜਾਈ। ਅਰਬਿੰਦ ਬਿਲੋਚਨ[9] ਬੀਚ ਬਿਰਾਜਹਿਂ, ਮੌਰ ਪੈ[10] ਚੌਰ ਢੁਰੈ[11] ਛਬਿ ਛਾਈ ॥੧੫॥ ਏਕ ਮਤੰਗ[12] ਪੈ ਲਾਲੁ ਅਰੂਢਿ ਕਰੇ ਬਰਖਾ ਧਨ ਕੀ ਮਨ ਭਾਈ। ਦੂਸਰ ਪੈ ਚਢਿ ਤਾਤ ਜੈਰਾਮ ਕੋ[13] ਹੀਨ ਬਿਲੰਬ[14], ਭਲੇ ਬਰਖਾਈ[15] । ਮੇਘ ਕੀ ਰੀਤਿ ਸੁਹਾਇ ਦੁਊ ਤਬ ਨੀਚ ਔ ਊਚ ਵਿਚਾਰ ਨ ਕਾਈ। ਕੀਰਤਿ ਯੌਂ ਬਿਸਤੀਰਤਿ ਹੈ ਜਨੁ ਪੂਰਨ ਚੰਦ[16] ਨੈ ਜੌਨ੍ਹ[17] ਸੀ ਛਾਈ॥੧੬॥ ਸ਼੍ਰੋਨਨ[18] ਮੈਂ ਸੁਨਿ ਬਾਜਨ[19] ਕੀ ਧੁਨਿ ਬਿੱਭ੍ਰਮ[20] ਹੋਤਿ ਭਯੋ ਮਨ ਨਾਰੀ। ਹਾਰ ਲਪੇਟ ਲਯੋ ਕਟ ਕੇ ਤਟ[21] ਕਿੰਕਨ[22] ਲੈ ਗਰਬੀਚ[23] ਸੁਧਾਰੀ। ਨੂਪਰ[24] ਹਾਥਨਿ ਮੈਂ, ਪਹੁੰਚੀ[25] ਪਗ[26], ਅੰਚਰ[27] ਅੰਗੀਆ[28] ਸੋ ਨ ਸੰਭਾਰੀ। ਅੰਜਨ[29] ਅੰਜ[30] ਕਪੋਲਨ[31] ਪੈ, ਚਖ[32] ਜਾਵਕ[33] ਡਾਰਿ ਨ ਧੀਰ ਵਿਚਾਰੀ ॥ ੧੭ ॥ ਯਾ ਬਿਧਿ ਅੰਗ ਸ਼ਿੰਗਾਰਿ ਸ਼ਿੰਗਾਰਿ ਕੇ ਦੌਰ ਚਢੀ ਮਿਲ ਬ੍ਰਿੱਧ[34]† ਅਟਾਰੀ । ਮਾਨਹੁ ਮੇਘਨ[35] ਮੈਂ ਚਮਕਾਤਿ ਛਟਾ[36]

---

[1]ਸ਼ੋਰ ਬੜਾ ਹੈ, ਆਪਣੀ ਪਰਾਈ ਕੋਈ ਗੱਲ ਨਹੀਂ ਸੁਣੀਂਦੀ। [2]ਇਕ ਪ੍ਰਕਾਰ ਦੀ ਢੋਲਕ। [3]ਨਸਤੰਰੰਗ ਨਾਮੇ ਵਾਜਾ। [4]ਢੋਲ, ਤੰਬੂਰ। [5]ਛੈਣੇ। [6]ਟੱਲ। [7]ਗਾਉਣ ਵਾਲੀਆਂ। [8]ਝੰਡੀਆਂ। [9]ਭਾਵ ਗੁਰੂ ਜੀ। [10]ਸੀਸ ਉੱਤੇ। [11]ਚੌਰ ਝੁਲ ਰਿਹਾ ਹੈ। [12]ਹਾਥੀ। [13]ਜੈਰਾਮ ਦਾ ਪਿਤਾ। [14]ਛੇਤੀ ਨਾਲ। [15]ਧਨ ਦੀ ਬਰਖਾ ਚੰਗੀ ਤਰ੍ਹਾਂ ਕਰਦਾ ਹੈ। [16]ਪੁੰਨਿਆਂ ਦੇ ਚੰਦ ਨੇ। [17]ਚਾਂਦਨੀ [18]ਕੰਨੀ। [19]ਵਾਜਿਆਂ ਦੀ। [20]ਇਕ ਹਾਵ ਜਿਸ ਦੇ ਅੰਦਰ ਹੋਣ ਨਾਲ ਇਸਤ੍ਰੀ ਘਬਰਾਕੇ ਗਹਿਣੇ ਉਲਟੇ ਪੁਲਟੇ ਪਾ ਲੈਂਦੀ ਹੈ। [21]ਲੱਕ ਉਦਾਲੇ। [22]ਤੜਾਗੀ। [23]ਗਲ ਵਿਚ। [24]ਝਾਂਝਰਾ। [25]ਹੱਥ ਦਾ ਗਹਿਣਾ। [26]ਪੈਰਾਂ ਵਿਚ। [27]ਭੋਛਣ। [28]ਅੰਗੀ। [29]ਸੁਰਮਾਂ। [30]ਪਾਕੇ। [31]ਗੱਲ੍ਹਾਂ ਤੇ [32]ਅੱਖਾਂ ਵਿਚ। [33]ਰੰਗ ਸੁਰਖੀ ਜੋ ਪੈਰਾਂ ਤੇ ਲਾਈਦਾ ਹੈ। [34]ਉੱਚੀਆਂ। [35]ਬੱਦਲਾਂ ਵਿਚ। [36]ਬਿਜਲੀ।

*ਜੰਦ ਨਾਲ ਗਾਉਣ ਨੱਚਣ ਵਾਲੀਆਂ ਦਾ ਨਾ ਹੋਣਾ ਅਸੀਂ ਪਿਛੇ ਦੱਸ ਆਏ ਹਾਂ (ਦੇਖੋ ਅਧਯਾਯ ੨੧ ਅੰਕ ੨੩) ਕਿ ਪੁਰਾਤਨ ਜਨਮ ਸਾਖੀ, ਜਨਮ ਸਾਖੀ ਭਾਈ ਬਾਲਾ, ਮਹਿੰਮਾ ਪ੍ਰਕਾਸ਼, ਤੇ ਜਨਮ ਸਾਖੀ ਭਾਈ ਮਨੀ ਸਿੰਘ ਜੀ ਵਿਚ ਨਹੀਂ ਹੈ। ਗਾਲਬਨ ਇਹ ਆਖੇਪਕ ਹੈ। ਇਕ ਨੁਸਖੇ ਵਿਚ ਪਾਠ ਹੈ—ਬਾਰਬਡੂ। †ਪਾ:—ਬ੍ਰਿੰਦ।

ਛਬਿ ਸੀ ਦਮਕੈਂ ਦੁਤਿ ਨਾਰੀ । ਨੀਲ ਸਰੋਜਨ ਮਾਲ[੧] ਬਿਲੋਚਨ[੨] ਰੂਪ ਬਿਲੋਕਤਿ ਦੂਲਹੁ ਸਾਰੀ[੩] । ਝਾਕ ਝਰੋਖਨ[੪] ਬੀਚ, ਗੁਲਾਬ ਲੇ ਫੂਲਨ ਅੰਜੁਲ[੫] ਮੰਜੁਲ[੬] ਡਾਰੀ[੭] ॥ ੧੮ ॥ ਰੰਗ ਸੁਰੰਗਹਿ ਮੇਲ ਸੁਗੰਧਹਿ ਪ੍ਰੀਤਿ[੮]* ਸਪ੍ਰੀਤਿਹਿ ਲੇ ਘਟ[੯] ਨਾਰੀ । ਚੰਦਮੁਖੀ ਸੁਖਕੰਦ[੧੦] ਬਿਲੋਕ ਅਨੰਦ ਭਰੀ ਪਟ ਪਾਗਤ ਚਾਰੀ[੧੧]† । ਲਾਲ ਗੁਲਾਲ ਬਿਸ਼ਾਲ ਕੋ ਬਾਲ[੧੨] ਗੁਲਾਬਮਿਲਾਇ ਬਰਾਤ ਪੈਡਾਰੀ[੧੩]।ਧਾਮਨਿ[੧੪] ਪੰਕਤਿ[੧੫] ਪੰਕ[੧੬] ਭਯੋ ਸਭਿ, ਅੰਕ ਉਮੰਗ ਬਿਲਾਸਤਿ ਭਾਰੀ ॥੧੯॥ਮੂਲੇ ਕੇ ਦ੍ਵਾਰ ਢੁਕਾਉ ਕਰਯੋ ਅਸ ਆਰਤਿਹਾਰ[੧੭] ਕੀ ਆਰਤੀ ਤਾਰੀ[੧੮] । ਚੰਦ੍ਰਮੁਖੀ ਤਹਿਂ ਬ੍ਰਿੰਦ ਮਿਲੀ ਕਲ[੧੯] ਕੰਠ[੨੦]‡ ਹੈ ਕੋਕਿਲਾ[੨੧] ਕੀ ਅਨੁਹਾਰੀ[੨੨]। ਮੰਗਲ ਸੋਂ ਕੁਲ ਰੀਤਿ ਕਰੈਂ ਲੇਯ ਨਾਨਕ ਨਾਮ ਉਚਾਰਤਿ ਗਾਰੀ[੨੩] । ਗਯਾਨ ਪੈ ਕਾਮ ਕੋ ਜੋਰ ਚਲਯੋ ਨ, ਪਲਾਇਨ[੨੪] ਹ੍ਵੈ ਮਨੋ ਬਾਦ ਪੁਕਾਰੀ[੨੫]॥੨੦॥ਦੂਲੋ ਸਮੇਤ ਬਰਾਤ ਬਹੋਰ[੨੬] ਕਿਯੋ ਸ਼ੁਭ ਥਾਨ ਮੈਂ ਆਨਿਕੈ ਡੇਰਾ। ਰਾਜਹਿ ਧੂਰ ਪਰੀ ਮੁਖ ਪੈ ਜਿਵ ਸੰਗ ਪਿਰਾਗ[੨੭] ਕੁਸ਼ੇਸ਼ਯ[੨੮] ਹੇਰਾ[੨੯] । ਤੰਬੂ ਕਨਾਤਨ ਤਾਨੇ ਬਿਤਾਨਨਿ ਲਾਗੇ ਸ਼ਮਯਾਨਨ ਸੋਹੈ ਘਨੇਰਾ। ਜੋ ਜਿਹ ਚਾਹਿ ਦਈ ਸੋਊ ਤਾਂਹਿ, ਹਤਯੋ[੩੦] ਸ਼੍ਰਮ[੩੧] ਦੂਰ ਲਗੀ ਨਹਿ ਦੇਰਾ ॥੨੧॥ ਧੇਨੁ ਕੇ ਧੂਲ ਕੋ[੩੨] ਵੇਲਾ ਭਯੋ ਤਬ ਛੂਟਨ ਲਾਗੀ ਹੈ ਜੋਰ ਹਵਾਈ[੩੩] । ਮੰਗਲ ਕੀ ਸੁਧਿ ਦੇਨੇ ਕੇ ਹੇਤ ਮਨੋ ਪਤੀਆ[੩੪] ਸੁਰ ਲੋਕ[੩੫] ਪਠਾਈ । ਬਾਜ[੩੬] ਮਤੰਗ[੩੭] ਉਤੰਗ[੩੮] ਬਰੂਦ ਕੇ ਝਾਰ ਮਤਾਬੀ ਛੁਟੈ ਫੁਲਵਾਈ[੩੯]। ਦੈਤਨਿ ਦੈਤ ਭਯਾਨਕ ਬੇਖ[੪੦] ਸੁ ਕੌਤਕ ਦੇਖਿ[੪੧] ਰਹੇ ਹਰਖਾਈ॥੨੨॥ ਮਾਨਵ ਮੂਲੇ ਨੇ

---

[੧]ਨੀਲੇ ਕਵਲਾਂ ਦੀ ਪੰਕਤੀ ਵਾਂਙੂ।[੨]ਅੱਖਾਂ ਨਾਲ। [੩]ਸਾਰੀਆਂ। [੪]ਝਰੋਖਿਆਂ ਵਿਚੋਂ ਤੱਕਕੇ। [੫]ਫੁੱਲਾਂ ਦੇ ਬੁਕ।[੬]ਸੁਹਣੇ।[੭]ਪਾਉਂਦੀਆਂ ਹਨ। [੮]ਹਿਤ ਨਾਲ। [੯]ਘੜੇ। [੧੦]ਸੁਖਦਾਤੇ (ਗੁਰੂ ਜੀ ਨੂੰ)। [੧੧]ਸੁੰਦਰ ਕਪੜਿਆਂ ਵਿਚ ਸਜਕੇ।[੧੨]ਇਸਤ੍ਰੀਆਂ। [੧੩]ਪਾਉਂਦੀਆਂ ਹਨ। [੧੪-੧੫]ਘਰਾਂ ਦੀ ਕਤਾਰ ਅਗੇ ਭਾਵ ਗਲੀ ਵਿਚ।[੧੬]ਚਿੱਕੜ।[੧੭]ਦੁਖ ਹਰਤਾ ਦੀ।[੧੮]ਉਤਾਰੀ। [੧੯]ਸੁੰਦਰ। [੨੦]ਗਲਾ। [੨੧]ਕੋਇਲ। [੨੨]ਜੇਹਾ। [੨੩]ਸਿੱਠਣੀ।[੨੪]ਨੱਸਕੇ ਭਾਵ ਹਾਰਕੇ।[੨੫]ਕੁਬਚਨ ਬੋਲਣ ਲਗਪਿਆ। [੨੬]ਫੇਰ। [੨੭]ਫੁਲ ਦੀ ਧੂੜੀ। [੨੮]ਕੋਲ ਫੁਲ। [੨੯]ਦੇਖੀਦਾ ਹੈ।[੩੦]ਦੂਰ ਕੀਤਾ। [੩੧]ਥਕਾਨ।[੩੨]ਗਊਧੂੜ ਦਾ ਵੇਲਾ।[੩੩]ਇਕਤਰ੍ਹਾਂ ਦੀ ਆਤਸ਼ਬਾਜ਼ੀ।[੩੪]ਪਤ੍ਰਿਕਾ।[੩੫]ਦੇਵਲੋਕ। [੩੬]ਘੋੜੇ। [੩੭]ਹਾਥੀ। [੩੮]ਉੱਚੇ। [੩੯]ਇਕ ਆਤਸ਼ਬਾਜ਼ੀ। [੪੦]ਬਰੂਦ ਦੇ ਬਣੇ ਭਯਾਨਕ ਦੈਂਤ ਦੈਂਤਣੀਆਂ ਚਲ ਰਹੇ ਹਨ। [੪੧]ਲੋਕੀ ਕੌਤਕ ਦੇਖਕੇ।

*ਪਾ:-ਪੀਤ=ਪੀਲੇ। †ਪਾ:-ਪਦ ਪਾ ਗਤਿ ਚਾਰੀ=ਠੁਮਕਵਾਂ ਪੈਰ ਪਾਕੇ ਚਲਦੀਆਂ ਹਨ। ‡ਪਾ-ਕੰਠੀ।

ਏਕ ਪਠਾ ਹਿਤ ਹੁਤਨ[1] ਕੇ ਤਿਨ ਜਾਇ ਸੁਨਾਵਾ। 'ਧਾਰਹੁ ਆਪ ਚਲ ਪਦ ਕੋ ਅਬ ਕਾਲ ਭਯੋ[2] ਹਿਤ ਲੇਵਨ ਲਾਵਾਂ'।ਧੌ ਸੁਨਿਡੋਕ[3] ਨਿਸ਼ਾਨ[4] ਲਗੇ ਧੁਨਿ ਘੋਰ ਉਠੀ ਘਨ[5] ਜਿਉਂ ਘਹਿਰਾਵਾ[6]। ਆਨੰਦ ਕੋ ਉਰ ਧਾਰਿ ਤਬੈ ਗਮਨੇ ਮਿਲ ਸਾਜ ਸਮਾਜ ਸੁਹਾਵਾ॥੨੩॥ ਬੇਦੀ ਜੇ ਬ੍ਰਿੰਦ[7] ਔ ਬੇਦੀ ਸ਼ਿਰੋਮਣਿ[8] ਬੇਦੀ[9]* ਰਚੀ ਜਹਿਂ ਗੇ ਤਿਹ ਥਾਈਂ। ਪੁੰਜ ਜਹਾਂ ਦਿਜਰਾਜ ਬਿਰਾਜਤਿ ਹੇਰਿ ਸਮਾਜ ਉਠੇ ਹਰਿਖਾਈ। ਦੇ ਮੁਖ ਆਸ਼ਿਖ[10] ਕੋ ਸੁਖ ਪਾਇ ਗਏ ਸਭਿ ਬੈਸ ਤਹਾਂ ਚਹੁੰਘਾਈ[11]। ਬੇਦ[12] ਕੇ ਮੰਤ੍ਰ ਉਚਾਰਿ ਤਬੈ ਸ਼ੁਭ ਰੀਤਿ ਕਰੀ ਜਿਵ ਬੇਦ[12] ਨੇ ਗਾਈ ॥੨੪॥ ਦੋਹਰਾ ॥ ਅੰਦਰ ਸੁੰਦਰ ਸਦਨ ਤੇ ਲਜਾਏ ਮੋਦਿ ਬਿਲੰਦ। ਲਖਮੀ ਰੂਪ ਸੁਲੱਖਨੀ ਢਿਗ ਸ਼੍ਰੀ ਨਾਨਕ ਚੰਦ ॥ ੨੫ ॥ ਚਿਤ੍ਰਪਦਾ ਛੰਦ ॥ ਪੰਕਜਨੈਨ[13] ਬਨੇ ਦਿਸ ਦਾਹਨਿ[14] ਸ੍ਰੀ ਮਹਿਲਾ[15] ਕਿਯ ਬਾਮ[16] ਜਿ ਅੰਗਾ[17]। ਦੀਪਤਿ[18] ਕੀਨਿ ਹੁਤਾਸਨ[19] ਕੌ ਦਿਜ ਪੂਜ ਬਿਨਾਯਕ[20] ਚੰਦਨ ਸੰਗਾ। ਧਾਰਿ ਸਰੋਅ[21] ਵਿਖੈ

[1]ਬੁਲਾਉਣ ਲਈ। [2]ਵੇਲਾ ਹੋ ਗਿਆ ਹੈ। [3]ਚੋਬ। [4]ਨਗਾਰੇ। [5]ਬੱਦਲ। [6]ਗੱਜਿਆਂ। [7]ਸਾਰੇ। [8]ਸਤਿਗੁਰੂ ਜੀ। [9]ਵਿਆਹ ਦੀ ਵੇਦੀ। [10]ਅਸ਼ੀਰਵਾਦ। [11]ਚਾਰੋਂ ਤਰਫ। [12]ਏਥੇ ਬੇਦ ਦਾ ਮਤਲਬ ਵਜਾਹ ਪੱਧਤੀ ਹੈ। [13]ਭਾਵ ਗੁਰੂ ਜੀ। [14]ਸੱਜੇ ਪਾਸੇ। [15]ਬੀਬੀ ਜੀ। [16]ਖੱਬੇ। [17]ਪਾਸੇ। [18]ਜਗਾਈ। [19]ਅਗਨੀ। [20]ਗੁਰੂ। ਪੂਰਨ ਗੁਰੂ। (ਅ) ਗਣੇਸ਼। (ੲ) ਬੁਧਦੇਵ। [21]ਚਮਚੇ।

*ਵਜਾਹ ਦਾ ਪ੍ਰਸੰਗ ਜੋ ਹੈ ਕਿ ਇਹ ਸੁਲਤਾਨ ਪੁਰੇ ਆਉਣ ਤੋਂ ਮਗਰੋਂ ਦਾ ਹੈ, ਜੋ ਜਨਮਸਾਖੀ ਸਭ ਤੋਂ ਪੁਰਾਤਨ ਹੈ ਤੇ ਭਾਈ ਮਨੀ ਸਿੰਘ ਦੀ ਸਾਖੀ, ਦੋਹਾਂ ਵਿਚ ਵਜਾਹ ਸਤਿਗੁਰ ਜੀ ਦੇ ਬਾਲਪਨੇ ਵਿਚ ਤਲਵੰਡੀ ਹੋਇਆ ਲਿਖਿਆ ਹੈ। ਜਿਸ ਰੀਤੀ ਨਾਲ ਵਿਆਹ ਹੋਇਆ ਲਿਖ ਰਹੇ ਹਨ, ਓਹ ਰੀਤੀ ਉਸ ਵੇਲੇ ਦੀ ਖੱਤ੍ਰੀਆਂ ਵਿਚ ਪ੍ਰਚਲਤ ਰੀਤੀ ਹੈ। ਗੁਰੂ ਜੀ ਨੇ ਅਜੇ ਘਰ ਬਾਰ ਛਡ, ਤਯਾਗ ਕਰ ਜਗਤ ਵਿਚ ਫਿਰਕੇ ਲੋਕਾਂ ਨੂੰ ਤਾਰਨ ਦਾ, ਫੇਰ ਕਰਤਾਰ ਪੁਰੇ ਬੈਠਕੇ ਉਪਦੇਸ਼ ਤੇ ਆਪਣੇ ਆਸ਼ੇ ਤੇ ਮਤ ਦਾ ਚਲਾਵਣਾ ਨਹੀਂ ਕੀਤਾ। ਇਕ ਰਵਾਯਤ ਚਲੀ ਆਉਂਦੀ ਹੈ ਕਿ ਗੁਰੂ ਜੀ ਨੇ ਵਜਾਹ ਦੀ ਰੀਤੀ ਆਪਣੀ ਦੱਸੀ ਸੀ। ਇਸ ਪਰ ਗੋਸਟ ਹੋਈ। ਜਿਸ ਦੀਵਾਰ ਹੇਠ ਇਹ ਗੋਸਟ ਹੋਈ ਉਹ ਦੀਵਾਰ ਕੱਚੀ ਹੈ, ਅਜੇ ਤਕ ਖੜੀ ਹੈ ਤੇ ਵਿੰਗੀ ਹੈ। ਚੋਣਿਆਂ ਨੇ ਨਾਂਹ ਕੀਤੀ ਤਾਂ ਭੰਡਾਰੀ ਕਹਿਣ ਲਗੇ ਕਿ ਅਸੀਂ ਨਾਤਾ ਦੇਂਦੇ ਹਾਂ। ਇਸ ਪਰ ਗੁਰੂ ਜੀ ਨੇ ਵਰ ਦਿੱਤਾ ਭੰਡਾਰੀ ਭਰੇ ਰਹਿਣਗੇ ਤੇ ਚੋਣੇ ਚੁਣੇ ਜਾਣਗੇ। ਇਹ ਸੁਣਕੇ ਚੋਣੇ ਬੀ ਝੁਕ ਗਏ ਤੇ ਆਪ ਦੀ ਆਗਿਆ ਮੰਨ ਲਈ। ਗੁਰੂ ਮਰਜਾਦਾ ਸਮੇਂ ਹੁਣ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਆਪ ਬਿਰਾਜਮਾਨ ਹੁੰਦੇ ਹਨ, ਸੋ ਅਗਨੀ ਦੀ ਗੁਰਸਿੱਖਾਂ ਨੂੰ ਲੋੜ ਨਹੀਂ। ਸਰਬੱਤ ਸਿੱਖ ਸੰਗਤਾਂ ਪ੍ਰਤੀ ਸਤਿਗੁਰੂ ਕਾ ਹੁਕਮ ਹੈ, 'ਕਾਰਜੁ ਦੀਆ ਸਵਾਰਿ ਸਤਿਗੁਰ ਸਚੁ ਸਾਖੀਐ!' ਜਦ ਸਤਿਗੁਰੂ ਸਚਾ ਸਾਖੀ ਆਪ ਵਿਚ ਬਿਰਾਜਮਾਨ ਹੈ ਤਾਂ ਅਗਨੀ ਨੂੰ ਸਾਖੀ ਰੱਖਣ ਦੀ ਕੋਈ ਲੋੜ ਨਹੀਂ ਰਹਿੰਦੀ।

ਸਰਪੀ[1] ਮਧ ਪਾਵਕ[2] ਪਾਵਤਿ ਜੋਤਿ ਅਭੰਗਾ । ਲੈਯ ਭਵਾਰਿ[3] ਫਿਰੇ ਵਰ ਚਾਰ[4] ਸੁਹਾਵਤਿ ਜਨੌਂ ਰਤਿ ਸੰਗ ਅਨੰਗਾ॥੨੬॥ਛਪਯ ॥ਇਤ ਪ੍ਰੋਧਾ[5] ਹਰਿਦਯਾਲ ਬਹੁਰ ਮੂਲੇ ਕੇ ਪ੍ਰੋਧਾ। ਪਢਿ ਹੈਂ ਸਾਖੋ ਚਾਰ ਗੋਤ੍ਰ ਐਂਦ੍ਰਿਕ* ਕਰਿ ਸੋਧਾ। ਉਤ ਕਹਿ 'ਚੋਨਾ' ਗੋਤ ਰੀਤਿ ਜਿਉਂ ਨੀਕਿ ਸੁਹਾਈ[7]।ਸੁਨਿ ਕਰਿ ਨਰ ਤਿਹ ਕਾਲ ਰਹੇ ਹਿਰਦੈ ਹਰਖਾਈ। ਸਭਿ ਲੌਕਿਕ ਵੈਦਕ ਵਿਧਿ ਕਰੀ ਜਿਉਂ ਜਿਉਂ ਦਿਜਨ ਰਜਾਇ ਦਿਯ। ਇਵ ਪਾਨਗ੍ਰਹਨ[8] ਕਿਯ ਦਾਨ ਦਿਯ 'ਸ੍ਵਸਤਿ' ਬੋਲ ਵਰ ਬਿੱਪ੍ਰ[9] ਲਿਯ[10] ॥ ੨੭ ॥ ਅੜਿੱਲ ॥ ਲੈ ਲਾਵਾਂ ਤਿਹ ਥਾਨ ਗਏ ਪੁਨਿ ਸਿਵਰ[11] ਮੇਂ। ਬਸੀ ਗੁੜਾਕਾ[12] ਭਏ ਆਨਿ ਨਿਜ ਠਵਰਮੈਂ। ਤਿਮਰ[13] ਤ੍ਰਿਜਾਮਾ[14] ਛਾਇ ਅੱਗਜ ਅਗਜਾਨਿ ਜਿਉਂ[15]। ਹੋ ਬਿਸ਼ੈ ਮਨੋਰਥ ਅਨਿਕ ਸੁ ਉਡਗਨ[16] ਚਮਕ ਤਿਉਂ† ॥੨੮॥ ਕਬਿੱਤ ॥ ਭਯੋ ਅਰਨੋਦਯ[17] ਅਰਨਚੂੜ[18] ਬੋਲੇ ਰਵ[19], ਖਿਰੇ ਅਰਬਿੰਦ[20] ਪਰ ਸਾਰੰਗ[21] ਸੁ ਡੋਲਹੀਂ । ਪ੍ਰਾਚੀ[22] ਪਿਯਰਾਨੀ[23], ਚਾਰੁ[24] ਚਟਿਕਾ[25] ਚੁਹਾਨੀ[26], ਬਾਨੀ ਚੱਕ੍ਰਵਾਕ[27] ਮਿਲੇ, ਬੋਲ ਬੋਲਿਕੈ ਕਲੋਲ ਹੀ । ਭਾਜੇ ਦੂਤਿ‡ ਚੋਰ[28] ਪੁਰਿ ਗ੍ਰਾਮਨਿ ਕੋ ਛੋਰਿ ਛੋਰਿ, ਭਾਨੁ[29] ਕਰ[30]

[1]ਘਿਉ । [2]ਅਗਨੀ। [3]ਫੇਰੇ। [4]ਸੁੰਦਰ (ਅ) ਚਾਰ। [5]ਪ੍ਰੋਹਤ। [6]ਸਾਖੋਚਾਰ=ਗੋਤ੍ਰਾ ਚਾਰ। ਗੋਤ੍ਰ ਐਂਦ੍ਰਿਕ=ਐਂਧਰ ਦਾ ਗੋਤ। [7]ਚੰਗੀ ਫਬੀ। [8]ਵਿਆਹ(ਹਥਲੇਵਾ)। [9]ਸ੍ਰੇਸ਼ਟ ਬ੍ਰਾਹਮਣ ਨੇ। [10]ਲੀਤਾ ਦਾਨ। [11]ਡੇਰੇ। [12]ਨੀਂਦ ਦੇ ਵੱਸ। [13]ਹਨੇਰਾ। [14]ਰਾਤ ਦਾ । [15]ਫੈਲਿਆ ਅਗਜਾਨੀ (ਦੇ ਦਿਲ ਤੇ)ਜਿਵੇਂ ਅਗਜਾਨ। [16]ਤਾਰੇ। [17]ਪ੍ਰਾਤਾਕਾਲ। [18]ਕੁਕੜ। [19]ਬਾਣੀ,ਕੁਕੜ ਨੇ ਬਾਂਗ ਦਿੱਤੀ। [20]ਕਵਲ। [21]ਭਵਰੇ। [22]ਪੂਰਬ ਦਿਸ਼ਾ। [23]ਪੀਲੀ ਹੋਈ। [24]ਸੁੰਦਰ [25]ਚਿੜੀ [26]ਚੁਹਕੀ। [27]ਚਕਵੀ ਚਕਵਾ। [28]ਹਲਕਾਰੇ ਤੇ ਚੋਰ ਭੱਜੇ। ਹਲਕਾਰੇ ਛੇਤੀ ਅਪੜਨ ਲਈ ਤੇ ਚੋਰ ਬਚਣ ਲਈ। [29]ਸੂਰਜ ਦੀਆਂ। [30]ਕਿਰਨਾਂ । *ਐਂਦ੍ਰਿਕ ਈਂਦ੍ਰਿਸ਼=ਇਸ ਪਾਸੇ, ਭਾਵ ਪੁਤ੍ਰੋਤੇ ਪਾਸੇ । ਸਾਖਿਨ=ਵੇਦਾਪਢਿ ਹੈ ਸਾਖ ਉਚਾਰ ਗੋਤ੍ਰ ਐਂਦ੍ਰਿਕ ਕਰਿ ਸੋਧਾ=ਪੁਤ੍ਰੋਤੇ ਪਾਸੇ ਦਾ ਗੋਤ੍ਰ (—ਵੇਦੀ—ਜ)ਵੇਦ ਪੜ੍ਹਨ ਤੋਂ (ਪਿਆ ਸੀ,) ਸੋਧਕੇ ਉਚਾਰਦੇ ਹਨ। [ਦੇਖੋ ਬਚਿੱਤ੍ਰ ਨਾਟਕ ਧਿ: ੪ ਅੰ: ੧] (ਅ) ਏਸ ਪਾਸੇ ਦਾ ਗੋਤ੍ਰਾਚਾਰ ਸੋਧ ਸੋਧਕੇ ਪੜ੍ਹਦੇ ਹਨ। (ੲ) ਸ਼ਾਖ+ਉਚਾਰ+ਗੋਤ੍ਰ ਦੀ (ਇਕ) ਸ਼ਾਖ(ਲੜੀ)ਉਚਾਰੀ। †ਇਕ ਲਿਖਤ ਦੇ ਨੁਸਖੇ ਵਿਚ ਤਿੰਨਾਂ ਪੰਕਤੀਆਂ ਦਾ ਐਉਂ ਪਾਠ ਹੈ:— 'ਬਹੁਰ ਬੁਲਾਇ ਪਠਾਇ ਸੁਹਾਵਨ ਠਵਰ ਮੈਂ। ਨੀਕੀ ਰੀਤ ਅਚਾਇ ਅਸਨ ਪੁਨ ਆਇਗੋ। ਹੋ ਨਿਸ ਮਨ ਆਨੰਦ ਗ਼ਮਤਿ ਸਕਲ ਸੁਪਤਾਇਗੋ।' ਤੇ ਇਕ ਹੋਰ ਲਿਖਤ ਦੇ ਨੁਸਖੇ ਵਿਖੇ:—

ਬਸੀ ਗੁੜਾਕਾ ਭਏ ਆਨ ਨਿਜ ਠਵਰਮੇ। ਨੀਕੀ ਰੀਤ ਅਚਾਇ
ਅਸਨ ਪੁਰ ਆਇਗੋ । ਹੋਹਿ ਅਨੰਦ ਸਮੇਤ ਸਕਲ ਸੁਪਤਾਇਗੋ।

‡ਪਾਠਾਂਤ੍ਰ—ਦੂਤ=ਛੇਤੀ।

ਦੌਰੀ ਗੈਨ[1], ਸੇਖ ਮੁਖ ਬੋਲਿ ਹੀ । ਉਡਗਨ ਸਨ[2] ਭਯੋ ਤਿਮਰ ਨਿਧਨ ਘਨ[3], ਗ੍ਯਾਨ ਜੈਸੇ ਮੋਹ ਸੈਨ ਹਨੈ ਝਕਝੋਲਿਹੀ[4] ॥ ੨੯ ॥ ਸੋਰਠਾ ॥ *ਨਿੰਦ੍ਰਾ ਤਜੀ ਦਯਾਰ[5] ਜਿਉਂ ਗ੍ਯਾਨੀ ਹਿਤ ਅੰਗਨਾ[6] । ਜਾਗ੍ਰਤਤਾ[7] ਤਨ ਧਾਰਿ ਜਿਉਂ ਅਨੰਦਤਾ ਭਗਤਿ ਮੈਂ ॥ ੩੦ ॥ ਤ੍ਰਿਪਦਾ ਛੰਦ ॥ †ਕੀਨਿ ਸ਼ਨਾਨ, ਦਯੋ ਪੁਨ ਦਾਨ, ਸਮਾਨ ਸੁ ਮਾਨ ਸੁ ਰਾਗਹਿ ਦ੍ਵੈਖਾ[8] । ਧਾਰਿ ਦੁਕੂਲ[9] ਭਲੇ ਭਵ ਮੂਲ[10] ਹਰੈਂ ਤਨ ਸੂਲਨ ਕਿੰਕਰ ਸੇਖਾ[11] । ਬੇਦਿਨਿ ਬੰਸ਼ ਸਰੋਜਨ[12] ਸੂਰਜ ਭੂਖਨ ਊਖਤਿ ਸੋਹਿ ਵਿਸ਼ੇਖਾ[13] । ਰੂਪ ਅਨੂਪਮ ਸ਼ਾਂਤਿ ਮਨੋ ਕਿਯ ਗ੍ਯਾਨ ਅਛਾਦਨ ਜਨੌਂ ਧਰਿ ਬੇਖਾ[14] ॥ ੩੧ ॥ ਸੈਯਾ ॥ ਸੀਸ ਬਧਾ ਸਿਰਪੇਚ[15] ਫਬੈ, ਗਰ ਮਾਲ ਬਨੀ ਮੁਕਤਾਲਨਿ ਕੀ[16] । ਲੋਚਨ ਲੋਲ ਬਿਲੋਕਤਿ ਲੋਕਨ ਪੀਰ ਹਰੈਂ ਅਘ ਜਾਲਨ ਕੀ[17] । ਸੁੰਦਰ ਜਨੌਂ ਅਰਬਿੰਦ ਖਿਰਾ ਮੁਖ[18] ਜਾਂ ਗਤਿ ਕੀਨਿ ਬਿਹਾਲਨ ਕੀ[19] । ਕੁੰਡਲ ਡੋਲ ਕਪੋਲ[20] ਅਮੋਲ, ਗਿਰਾ ਜਿਹ ਗ੍ਯਾਨ ਸਿਖਾਲਨ ਕੀ[21] ॥ ੩੨ ॥ ਅੜਿਲ ॥ ਕਾਲੂ ਲਾਲੂ ਆਦਿ ਸੁ ਵੇਦੀ ਰਾਜਈ[22] ॥

[1]ਅਕਾਸ਼ ਵਿਚ । [2]ਤਾਰਿਆਂ ਸਮੇਤ । [3]ਡੂੰਘਾ ਅਨ੍ਹੇਰਾ ਨਾਸ਼ ਹੋਗਿਆ । [4]ਜਿਵੇਂ ਗਯਾਨ ਮੋਹ ਦੀ ਸੈਨਾਂ ਨੂੰ ਪਛਾੜਕੇ ਨਾਸ਼ ਕਰਦਾ ਹੈ । [5]ਦਿਆਲੂ (ਗੁਰੂ) ਨੇ । [6]ਮੋਹ ਇਸਤ੍ਰੀ ਦਾ । [7]ਜਾਗ ਨੇ । [8]ਰਾਗ ਤੇ ਦ੍ਵੈਖ ਜਿਨ੍ਹਾਂ ਦੇ ਮਨ ਵਿਚ ਸਮਾਨ ਹੈ । [9]ਦੁਪੱਟਾ । [10]ਸੰਸਾਰ ਦਾ ਕਾਰਨ ਗੁਰੂ ਜੀ । [11]ਸਾਰੇ ਦਾਸਾਂ ਦੇ ਸਰੀਰ ਦੇ ਦੁਖ ਦੂਰ ਕਰਦੇ ਹਨ । [12]ਵੇਦੀ ਵੰਸ਼ ਕਵਲ ਹੈ । [13]ਸੂਰਜ (ਹਨ ਗੁਰੂ) ਗਹਿਣੇ ਉਖ੍ਹਾ ਸਮਾਨ ਸੋਹ ਰਹੇ ਹਨ । [ਊਖਤ=ਚੜ੍ਹਦੇ ਸੂਰਜ ਦੀ ਲਾਲੀ। ਉਸ਼ਾ (ਅ) ਕਿਰਨਾਂ] । [14](ਇਸ ਤਰ੍ਹਾਂ ਗੁਰੂ ਜੀ ਦੇ) ਸੁਹਣੇ ਰੂਪ ਨੂੰ ਬੇਖ (ਲਿਬਾਸ) ਧਾਰਨ ਨੇ ਆਛਾਦਨ ਕੀਤਾ ਹੈ (ਜਿਸ ਤਰ੍ਹਾਂ ਕਿ ਉਨ੍ਹਾਂ ਦੇ) ਸ਼ਾਂਤ (ਸਰੂਪ) ਨੂੰ ਗਯਾਨ ਨੇ ਆਛਾਦਨ ਕੀਤਾ ਹੈ । ਆਛਾਦਨ ਤੋਂ ਮੁਰਾਦ ਏਥੇ ਹਨੇਰਾ ਪਾਉਣ ਦੀ ਨਹੀਂ, ਪਰ ਫਬਾ ਦੇਣ ਦੀ ਹੈ । (ਅ) ਜਿਸ ਤਰ੍ਹਾਂ (ਮਾਨੁਖੀ) ਭੇਖ ਧਾਰਨ ਕਰਕੇ ਆਪਣੇ ਗਯਾਨ ਸਰੂਪ ਨੂੰ ਆਛਾਦਨ ਕੀਤਾ ਹੈ (ਲੁਕਾਯਾ ਹੈ) ਉਸੇ ਤਰ੍ਹਾਂ ਸ਼ਾਂਤਮਯ ਸੁਹਣੇ ਰੂਪ ਨੂੰ (ਲਾੜੇ ਵਾਲੇ) ਲਿਬਾਸ ਨੇ ਲੁਕਾ ਲਿਆ ਹੈ । [15]ਚੀਰਾ । [16]ਮੋਤੀਆਂ ਦੀ ਮਾਲਾ । [17]ਚੰਚਲ ਨੇਤ੍ਰਾਂ ਨਾਲ (ਜਦ) ਤੱਕਦੇ ਹਨ ਲੋਕਾਂ ਨੂੰ (ਤਾਂ) ਸਾਰਿਆਂ ਦੇ ਪਾਪਾਂ ਦੀ ਪੀੜਾ ਹਰ ਲੈਂਦੇ ਹਨ । [18]ਸੁਹਣਾ ਮੁਖ ਕਵਲ ਵਾਂਗ ਖਿੜਿਆ ਹੈ । [19]ਜਿਸ ਨੇ ਬੇਹਾਲ ਦੁਖੀਆਂ ਦੀ ਕਲਿਆਨ ਕੀਤੀ । [20]ਗੱਲ੍ਹਾਂ ਉੱਤੇ । [21]ਬਾਣੀ ਜਿਸ ਦੀ ਗਯਾਨ ਸਿਖਾਉਣ ਵਾਲੀ ਹੈ । [22]ਸ਼ੋਭ ਰਹੇ ਹਨ ।

*ਕਿਆ ਅਲੌਕਕ ਕਟਾਖ ਹੈ, ਪ੍ਰਕਰਣ ਤਾਂ ਮਾਯਕ ਸ਼ਾਦੀ ਦਾ ਹੈ, ਪਰ ਆਪ ਨੇ ਸਤਿਗੁਰੂ ਜੀ ਦਾ ਵੈਰਾਗ ਪ੍ਰਗਟ ਕਰਕੇ ਰਾਜ ਜੋਗ ਕੱਠਾ ਕਰ ਦਿੱਤਾ ਹੈ ।

†ਇਨ੍ਹਾਂ ਦੋ ਛੰਦਾਂ ਵਿਚ ਭਾਈ ਸਾਹਿਬ ਜੀ ਨੇ ਸਤਿਗੁਰੂ ਜੀ ਦਾ ਮਹਾਨ ਪ੍ਰਭਾਵ ਪ੍ਰਗਟ ਕੀਤਾ ਹੈ ਜੋ ਮਹਾਨ ਸਤਿਕਾਰ ਯੋਗ ਹੈ ।

ਅਲੰਕਾਰ[੧] ਪਟ[੨] ਰੁਚਿਰ[੩] ਸਭਾਸਦ ਸਾਜਈ[੪]। ਬਹੁ ਜਾਚਿਕ ਕੀ ਭੀਰ ਲੇਤਿ ਹੈਂ ਆਨਿਕੈ। ਹੋ ਦੇਤਿ ਸਰਬ ਕੋ ਦਾਨ ਰਿਦੈ ਸੁਖ ਮਾਨਿਕੈ॥੨੩॥ ਅਨਿਕ ਭਾਂਤਿ ਕੇ ਹੋਤਿ ਸੁ ਕੌਤਕ ਦੇਖਈ। ਛੈਲ ਛਬੀਲੇ ਹਸਹਿ ਬਿਲਾਸ ਬਿਸ਼ੇਖਈ। ਬਖਸ਼ਹਿੰ ਬਹੁ ਬਖਸ਼ੀਸ਼ ਪ੍ਰਮੋਦ[੫] ਬਢਾਇਕੈ।ਹੋ'ਧੰਨ ਧੰਨ' ਮੁਖ ਕਹੈਂ ਰਹਯੋ ਜਸੁ ਛਾਇਕੈ ॥੨੪॥ਦੋਹਰਾ॥ਤਿਹ ਛਿਨ ਇਕ ਨਰ ਆਇਕੈ ਬੋਲਯੋ ਜੁਗ[੬] ਕਰ[੭] ਜੋਰਿ। 'ਗਮਨਹੁ[੮] ਅਚਨੇ[੯] ਅਸਨ[੧੦] ਕੋ ਕਰਿ ਕਰੁਨਾ ਚਖਕੋਰ[੧੧]'॥੨੫॥ ਸੋਰਠਾ॥ ਸਭਿਹਿ ਸਮਾਜ ਸੁਹਾਤਿ ਕਾਲੂ ਕੀਨਿ ਰਜਾਇ ਤਬ। 'ਦੂਲਹੁ ਸਹਿਤ ਬਰਾਤਿ ਗਮਨੇ ਮੂਲੇ ਕੇ ਸਦਨ'॥੨੬॥ਸੈਯਾ॥ਪਾਇ[੧੨] ਭਲੇ ਅਰਬਿੰਦ ਚਲੇ ਗਤਿ ਮੰਦ ਮਨੋਹਰ ਹੈ ਸੁੰਦਰੀ। ਬਾਹੁ ਬਿਸ਼ਾਲ ਕਿਯੂਰ[੧੩] ਬਨਾ ਅੰਗੁਰੀ ਨਗ[੧੪] ਕੰਚਨ[੧੫] ਕੀ ਮੁੰਦਰੀ। ਦਾਰਮ[੧੬] ਦਾਂਤਿਨਿ[੧੭] ਸੋਂ ਮੁਸਕਾਤਿ ਕਿ ਹੀਰਨਿ ਪਾਂਤਿ ਮਨੋ ਗੁੰਦਰੀ[੧੮]। ਉੱਨਤ[੧੯] ਕੰਧ[੨੦] ਉਦਾਰ[੨੧] ਲਿਲਾਰ[੨੨] ਸੁ ਚਾਰੁ[੨੩] ਕਿ ਚੰਦ ਅਨੰਦ ਧਰੀ ॥੨੭॥ ਹਾਥ ਪੈ ਹਾਥ ਧਰੇ ਹਿਤ ਸਾਥ ਕਹੈਂ ਗੁਨ ਗਾਥਨ ਯੌਂ ਚਲਿ ਆਏ ॥ ਮੂਲੇ ਨਿਕੇਤ[੨੪] ਵਿਖੈ ਪ੍ਰਵਿਸ਼ੇ ਜਹਿੰ ਸੁੰਦਰ ਰੰਗ ਬਿਛਾਵਨ ਛਾਏ। ਭਾਂਤਿਨਿ ਭਾਂਤਿ ਬਰਾਤ ਸੁਹਾਤਹਿ ਪਾਂਤਿਨਿ ਪਾਂਤਿ ਬਨਾਇ[੨੫] ਬਸਾਏ[੨੬]। ਭਾਂਜਨ[੨੭] ਭੂਰ[੨੮]ਧਰੇ ਸਭਿ ਅੱਗ੍ਰ[੨੯]ਸੂਪਨਕਾਰ[੩੦]ਸੁ ਭੋਜਨ ਲਯਾਇ॥੨੮॥ ਨੀਕੇ[੩੧] ਮਹਾਂ[੩੨] ਪਕਵਾਨ ਪਰੋਸਤਿ ਮਾਧੁਰਤਾ[੩੩] ਮਧ[੩੪] ਜਿਉਂ ਮਧਰਾਏ[੩੫]। ਮੋਦਕ[੩੬] ਸੇਵਕੀਆਂ[੩੭], ਨੁਗਦੀ[੩੮],ਦਧਿ[੩੯]ਸੰਗ ਪਕੌਰਨ ਮੱਧ[੪੦] ਮਿਲਾਏ। ਅੰਮ੍ਰਿਤੀਆਂ[੪੧],ਖੁਰਮੇ, ਸੁ ਬਰੇ[੪੨] ਬਰ[੪੩]ਘੇਵਰ[੪੪] ਸੇਤ[੪੫] ਸਿਤਾ[੪੬]ਬਹੁ ਪਾਏ। ਦਾਖ[੪੭] ਬਿਦਾਮ, ਗਿਰੂ[੪੮] ਪਿਸ਼ਤਾ ਸਭਿ ਭੋਜਨ ਮੇਵੇ ਅਮੇਜ਼ ਕਰਾਏ[੪੯] ॥

---

[੧]ਗਹਿਣੇ । [੨]ਕੱਪੜੇ। [੩]ਸੁੰਦਰ। [੪]ਸਜ ਰਹੇ ਹਨ ਸਭਾਸਦਾਂ ਦੇ । [੫]ਖੁਸ਼ੀ। [੬]ਦੋ। [੭]ਹੱਥ। [੮]ਚਲੋ। [੯]ਖਾਣੇ। [੧੦]ਭੋਜਨ। [੧੧]ਅੱਖਾਂ ਦੇ ਕੋਨੇ ਦੀ ਕਿਰਪਾ ਭਾਵ ਕ੍ਰਿਪਾ ਦ੍ਰਿਸ਼ਟੀ ਕਰਕੇ। [੧੨]ਭਾਵ ਗੁਰੂ ਜੀ ਟੁਰੇ। [੧੩]ਬੁਹੱਟੇ। [੧੪]ਨਗ ਵਾਲੀ। [੧੫]ਸੋਨੇ। [੧੬]ਅਨਾਰ ਵਰਗੇ। [੧੭]ਦੰਦ। [੧੮]ਗੁੰਦੀ ਹੋਈ ਹੈ। [੧੯]ਉੱਚੇ । [੨੦]ਮੋਢੇ। [੨੧]ਖਿੜਿਆ । [੨੨]ਮੱਥਾ । [੨੩]ਸੁੰਦਰ । [੨੪]ਘਰ । [੨੫]ਪੰਗਤ ਦਰ ਪੰਗਤ ਬਣਾਕੇ। [੨੬]ਬਿਠਾਏ । [੨੭]ਭਾਂਡੇ। [੨੮]ਬਹੁਤ । [੨੯]ਅੱਗੇ। [੩੦]ਰਸੋਈਏ। [੩੧]ਚੰਗੇ। [੩੨]ਬੜੇ। [੩੩]ਮਿਠਾਸ । [੩੪]ਸ਼ਹਿਦ । [੩੫]ਮਿੱਠੇ ਕੀਤੇ । [੩੬]ਲਡੂ । [੩੭]ਸੇਵੀਆਂ। [੩੮]ਬੂੰਦੀ । [੩੯]ਦਹੀਂ । [੪੦]ਵਿਚ । [੪੧]ਇਕ ਪ੍ਰਕਾਰ ਦੀ ਵੱਡੀ ਜਲੇਬੀ । [੪੨]ਵੜੇ । [੪੩]ਚੰਗੇ । [੪੪]ਘਿਉਰ । [੪੫]ਚਿੱਟੇ । [੪੬]ਖੰਡ । [੪੭]ਸਾਉਗੀ । [੪੮]ਗਰੀ । [੪੯]ਮਿਲਾਏ।

੩੯ ॥ ਪੂਰਬ[੧] ਕੌਰ[੨] ਨਿਕਾਰਿ ਕੈ ਪੰਚ[੨] ਲਗੇ ਪੁਨ ਜੇਮਨ[੩] ਜੋ ਮਨ ਭਾਈ[੪]।ਪੀਨਉਰੋਜਨ[੫]ਬੈਸ ਝਰੋਖਨਿ ਗਾਵਤਿ ਗੀਤਨਿ ਗਾਰਿ*ਸੁਨਾਈ। ਕਾਲੂ ਸਮੇਤ ਬਰਾਤ ਸਭੈ ਸ਼ੁਭ ਗੀਤਿ ਕੋ ਹੇਰਿ ਰਹੇ ਹਰਿਖਾਈ। ਜੂਠ ਮੇਂ ਡਾਰਿ ਉਠੇ ਧਨ ਕੋ ਬਹੁ, ਜੇਵ[੬] ਅਹਾਰ[੭] ਧੋ ਡੇਰੇ ਮੈਂ ਆਈ ॥ ੪੦ ॥ ਦੋਹਰਾ ॥ ਤਿਹ ਛਿਨ ਸ੍ਰੀ ਸੁਖਦਾਨ ਕੋ[੮] ਲੇ ਗਏ ਅੰਤਰ ਧਾਮ[੯]। ਗਜਿ-ਗਾਮਨਿ[੧੦]ਦੁਤਿਦਾਮਨੀ[੧੧] ਸਸਿ[੧੨] ਬਦਨੀ[੧੩] ਜਹਿਂ[੧੪] ਬਾਮ[੧੫]॥੪੧॥ਸੈਯਾ॥ ਹਾਸ ਬਿਲਾਸ ਸੁਆਸਨ[੧੬] ਜੇ ਪਰਕਾਸ਼ ਕਰੈਂ ਸੁਖਦਾਨਹਿ ਸੋਂ। ਲੋਚਨ ਲੋਲ ਬਿਲੋਕਤਿ[੧੭] ਬੰਕ[੧੮] ਭਜੈਂ[੧੯] ਮੁਨਿ ਕੇ ਮਨ ਮਾਨਹਿ[੨੦] ਸੋ। ਮਾਨਹੁ ਮੈਨ ਬਨਯੋ ਬਹੁ ਭੇਖਨ ਬਾਨ ਕਮਾਨਹਿ ਤਾਨਹਿ ਸੋ[੨੧]।ਘੇਰਤਿ ਜੋਰ ਕਰੈ ਜਨੁ ਗਯਾਨ ਸੋਂ ਏਕਹਿ ਬਾਨ ਛੁਵਾ ਨਹਿਂ[੨੨] ਸੋ ॥ ੪੨ ॥ ਦੋਹਰਾ ॥ ਮਿਲਿ ਤਰੁਨੀ[੨੩] ਕੀਨੀ ਸਭਿਹਿ ਹੁਤੀ ਜੌਨ[੨੪] ਕੁਲ ਰੀਤਿ। ਸਹਿਜ ਸਲੋਨੀ ਹੇਰਈ[੨੫] ਮੂਰਤਿ ਉਰ[੨੬] ਕਰਿ ਪ੍ਰੀਤਿ॥ ੪੩ ॥ ਸੈਯਾ ॥ ਕੋਮਲ ਬੋਲ ਅਮੋਲ ਭਨੈਂ ਜਨ ਫੂਲ ਝਰੈਂ ਸ਼੍ਰਿਯਾ ਮੂਲ ਸੁਹਾਏ[੨੭]। ਪੰਕਜ ਨੈਨ ਮਯਾ[੨੮] ਮਨ ਐਨ[੨੯]ਪਿਖੈਂ ਜਿਹ ਚੈਨ ਰਿਦੇ ਤਿਹ ਦਾਏ। ਸੁੰਦਰਤਾ ਸਭਿ ਮੰਦਰ ਸ੍ਰੀ ਮੁਖ ਦੋਖ ਨਿਕੰਦਨ[੩੦] ਜਾਂ[੩੧] ਦਰਸਾਏ। ਅੰਗਨ ਮੈਂ[੩੨] ਅੰਗਨਾ ਜਿ ਅਨੰਗ ਸੀ[੩੩] ਸੰਗਿ ਤਿਆਗ ਕੈ ਡੇਰਨਿ ਆਏ ॥ ੪੪ ॥ ਮਹਿੰਦੀ ਪਦ ਸੰਜੁਤਿ[੩੪] ਕੋਕਨਦੈ[੩੫],ਮਕਰੰਦ ਅਨੰਦ ਉਦਾਰ ਬਸਾਈ[੩੬]।

---

[੧]ਪਹਿਲਾਂ। [੨]ਪੰਜ ਗ੍ਰਾਸ ਕੱਢਕੇ। [੩]ਖਾਵਣ। [੪]ਜੋ ਮਨ ਨੂੰ ਭਾਇਆ। [੫]ਭਾਵ ਇਸਤ੍ਰੀਆਂ। [੬]ਛਕਕੇ। [੭]ਭੋਜਨ। [੮]ਸੁਖ ਦਾਤੇ ਨੂੰ। [੯]ਘਰ ਦੇ ਅੰਦਰ। [੧੦]ਹਾਥੀ ਦੀ ਟੋਰ ਵਾਲੀਆਂ। [੧੧]ਬਿਜਲੀ ਦੀ ਕ੍ਰਾਂਤਿ ਵਾਲੀਆਂ। [੧੨-੧੩] ਚੰਦ੍ਰ ਮੁਖੀਆਂ। [੧੪]ਜਿੱਥੇ ਸਨ। [੧੫]ਇਸਤ੍ਰੀਆਂ। [੧੬]ਸੁਹਾਵਨੇ। (ਅ) ਇਸਤ੍ਰੀਆਂ। [੧੭]ਵੇਖਦੀਆਂ। [੧੮]ਟੇਢੀ। [੧੯]ਨਸਾ ਦੇਂਦੀਆਂ ਹਨ। [੨੦]ਮੁਨੀਆਂ ਦੇ ਮਾਨ ਨੂੰ। [੨੧]ਕਾਮ ਤੀਰ ਕਮਾਨ ਖਿੱਚਕੇ। [੨੨]ਮਾਨੋ ਗਿਆਨ ਨਾਲ ਜੋਰ ਕਰਦਾ ਹੈ ਪਰ ਉਸਦਾ ਇਕ ਤੀਰ ਭੀ ਉਸਨੂੰ ਨਾ ਛੋਹਿਆ। [੨੩]ਇਸਤ੍ਰੀਆਂ ਨੇ। [੨੪]ਜੇਹੜੀ। [੨੫]ਵੇਖਦੀਆਂ ਹਨ। [੨੬]ਰਿਦੇ ਵਿਚ। [੨੭]ਗੁਰੂ ਜੀ ਮੁਕਤੀ ਦੇ ਮੂਲ ਰੂਪ ਵਾਕ ਕਹਿੰਦੇ ਹਨ ਮਾਨੋ ਫੁਲ ਝੜਦੇ ਹਨ। [੨੮]ਦਯਾ ਦੇ। [੨੯]ਘਰ। [੩੦]ਦੋਸ਼ ਨਾਸ਼ਕ। [੩੧]ਜਿਨ੍ਹਾਂ ਦੇ। [੩੨]ਵੇਹੜੇ ਵਿਚ। [੩੩]ਇਸਤ੍ਰੀਆਂ ਕਾਮ ਵਰਗੀਆਂ। [੩੪]ਸਮੇਤ। [੩੫]ਲਾਲ ਕਵਲ। [੩੬]ਮਕਰੰਦ ਵਾਂਙੂ ਉਦਾਰਤਾ ਬਸ ਰਹੀ ਹੈ ਲਾਲ ਕੰਵਲ ਵਰਗੇ ਮਹਿੰਦੀ ਲਗੇ ਚਰਨਾਂ ਵਿਚ।

*ਇਹ ਸਿਠਣੀਆਂ ਦੀ ਰਸਮ ਬੀ ਮੂਲੇ ਦੇ ਘਰ ਹੋ ਰਹੀ ਹੈ, ਤੇ ਦੇਸ਼ ਚਾਲ ਦੀ ਹੈਸੀ। ਸਤਿਗੁਰੂ ਜੀ ਨੇ ਸਿੱਖੀ ਧਰਮ ਚਲਾ ਕੇ ਅਜਿਹੇ ਸਮਿਆਂ ਲਈ ਸ਼ਬਦ ਬਾਣੀ ਦੇ ਗਾਇਨ ਦਾ ਉਪਦੇਸ਼ ਦਿੱਤਾ ਹੈ।

ਗਰ[1] ਚੀਰ[2] ਹੈਂ ਪੀਤ[3], ਪੁਨੀਤ ਮਨੋਂਗਹਿ[4]* ਜੱਗ੍ਯੁਪਵੀਤ[5] ਮਹਾਂ ਛਬਿ ਛਾਈ। ਕਲ[6] ਕੰਕਨ[7] ਕੰਚਨ[8] ਭੂਰ[9] ਕਿਯੂਰ ਬਨੀ[10], ਉਰ-ਮਾਲ ਬਿਸਾਲ[11] ਸੁਹਾਈ। ਜਨੁ ਸ਼ਾਂਤਿ ਸਰੂਪ ਸ਼ਿੰਗਾਰ ਧਰੇ ਜਗ ਮੈਂ ਪ੍ਰਗ-ਟ੍ਯੋ[12] ਨਿਜ ਭਾਵ ਦਿਖਾਈ ॥ ੪੫ ॥ ਦੋਹਰਾ ॥ ਸੋਹਤਿ ਬੀਚ ਬਰਾਤ ਕੇ ਕੰਚਨ ਮਹਿੰ[13] ਮਣਿ ਸੋਇ।ਸਜਤਿ ਬੇਦੀਅਨ ਕੀ ਸਭਾ ਲਜਤਿ ਸੁਧਰਮਾ[14] ਹੋਇ ॥੪੬॥ਸ੍ਵੈਯਾ॥ ਬਾਰਮੁਖੀ[15] ਸਿਰ ਮਾਂਗ ਸਵਾਰ ਸਭਾ ਕੇ ਮਝਾਰ ਭਲੀ ਬਿਧਿ ਆਈ†। ਬਾਦਿਤ ਗਾਯਕ[16] ਸੰਗ ਲਏ ਪਗ[17] ਨੇਵਰ[18] ਬਾਜਨੀ[19] ਆਨਿ ਵਜਾਈ।ਤਾਲਨਿ[20] ਸੰਗ ਮ੍ਰਿਦੰਗ ਮੁਚੰਗ ਉਪੰਗ[21] ਤੰਬੂਰਨ ਤਾਲ ਮਿਲਾਈ। ਰਾਗਨਿ[22] ਰਾਗ ਭਰੇ ਅਨੁਰਾਗ ਸੋਂ ਮੋਹਨ ਕੋ ਮਨ ਤਾਨ ਬਸਾਈ ॥ ੪੭ ॥ ਤ੍ਰਿਭੰਗੀ ਛੰਦ ॥ ਚੰ ਚਟਪਟ[23] ਨਾਰੀ ਲੇਤਿ ਭਵਾਰੀ ਛਮ ਛਮ ਕਾਰੀ ਛਬਿ ਧਰਿਨੀ।ਸੰ ਸਟਪਟ[24] ਬੈਠਤਿ,ਭੁਜਾ[25] ਅਮੈਠਤਿ[26],ਤਾਲ ਇਕੈਠਤਿ ਮਨ ਹਰਿਨੀ।ਲੰ ਲਟਪਟ[27] ਛੈਲੀ ਰੂਪ ਨਵੇਲੀ ਗਤਿ[28] ਅਲ-ਬੇਲੀ ਸੁਠ ਅੰਗਾ[29]। ਠੰ ਠੁਮਠੁਮ ਠੁਮਕੀ[30] ਝੁਕ ਝੁਕ ਝੁਮਕੀ[31], ਦ੍ਰੁਮ[32]

---

[1]ਗਲ ਵਿਚ। [2]ਕਪੜੇ। [3]ਪੀਲੇ। [4]ਮਨ ਦੇ ਗ੍ਰਹਣ ਕਰਨ ਜੋਗ ਜੰਞੂ, ਭਾਵ-ਉਹ ਜੰਞੂ ਜਿਸਨੂੰ ਗੁਰੂ ਜੀ ਨੇ 'ਜੀਅ ਕਾ ਜਨੇਊ' ਕਿਹਾ ਹੈ। ਮਨੋ ਗ੍ਰਹਣ=ਮਨ ਦੇ ਗ੍ਰਹਣ ਕਰਨੇ ਜੋਗ। [5]ਜੰਞੂ। [6]ਸੁੰਦਰ। [7]ਕੜੇ। [8]ਸੋਨੇ ਦੇ। [9]ਬਹੁਤ। [10]ਬਹੁੱਟੇ ਫਬੇ ਹਨ। [11]ਗਲੇ ਵਿਚ ਲੰਬੀ ਮਾਲਾ। [12]ਮਾਨੋਂ ਸ਼ਾਂਤ ਰਸ ਸ਼ਿੰਗਾਰ ਦਾ ਰੂਪ ਧਾਰਕੇ ਪ੍ਰਗਟਿਆ ਹੈ। ਸ਼ਿੰਗਾਰ ਰਸ ਦੇ ਸਮਾਨ:-ਮਹਿੰਦੀ, ਪੀਲੇ ਕਪੜੇ, ਕੰਗਣ, ਬਹੁੱਟੇ। ਸ਼ਾਂਤ ਰਸ ਦੇ ਸਾਮਾਨ:-ਅਨੰਦ ਉਦਾ-ਰਤਾ, ਜੀਅਕਾ ਜਨੇਊ, ਮਾਲਾ। [13]ਜਿਵੇਂ ਸੋਨੇ ਵਿਚ। [14]ਇੰਦ੍ਰ (ਦੀ ਸਭਾ)। [15]ਗਾਇਨ ਵਾਲੀਆਂ। [16]ਵਜਾਉਣ ਤੇ ਗਾਉਣ ਵਾਲੇ। [17]ਪੈਰੀਂ। [18]ਝਾਂਞਰ। [19]ਕਿੰਕਨੀ। [20]ਛੈਂਸੀਆਂ। [21]ਨਸਤਰੰਗ ਵਾਜਾ। [22]ਰਾਗਨੀ। [23]ਛੇਤੀ। [24]ਛੇਤੀ। [25]ਬਾਹਾਂ। [26]ਵਿੰਗੀਆਂ ਕਰਕੇ। [27]ਚੰਚਲ। [28]ਟੋਰ। [29]ਸੁੰਦਰ ਅੰਗਾਂ ਵਾਲੀ। [30]ਅਦਾ ਨਾਲ ਚੱਲੀ। [31]ਨਿਵ ਨਿਵ ਕੇ ਨਿਹੁੜਾਈ। [32]ਮ੍ਰਿਦੰਗ ਦੀ 'ਦ੍ਰੁਮ' 'ਦ੍ਰੁਮ' ਦੀ ਅਵਾਜ਼ ਨਾਲ ਚਲਦੀ ਹੈ।

*ਪਾ:-ਮਨੋਗਤ=ਜੋ ਮਨ ਵਿਚ ਟਿਕੇ, ਮਨ ਦੇ ਧਾਰਨ ਜੋਗ।

†ਅਸਲ ਗਲ ਇਹ ਹੈ ਕਿ ਇਨ੍ਹਾਂ ਤੋਂ ਪਹਿਲੇ ਦਾ ਲਿਖਤੀ ਸਿਖ ਇਤਿਹਾਸ ਵੇਸ਼ਵਾ ਦੇ ਪ੍ਰਸੰਗ ਨੂੰ ਗ਼ਲਤ ਸਾਬਤ ਕਰਦਾ ਹੈ। ਇਕ ਵਿਦੇਸ਼ੀ ਇਤਿਹਾਸਕਾਰ ਪੁਰਾਤਨ ਜਨਮਸਾਖੀ ਤੇ ਭਾ: ਮਨੀ ਸਿੰਘ ਜੀ ਦੀ ਜਨਮ ਸਾਖੀ ਦੇ ਆਧਾਰ ਤੇ ਤਿਲਵੰਡੀ ਵਾਲੇ ਬਜਾਹ ਪ੍ਰਸੰਗ ਤੇ ਲਿਖਦਾ ਹੈ ਕਿ ਬਾਲਪਨੇ ਉਮਰੇ ਹੀ ਪਿਤਾ ਨੇ ਉਨ੍ਹਾਂ ਦਾ ਵਿਆਹ ਕਰ ਦਿੱਤਾ ਸੀ। ਵਿਸ਼ੇਸ਼ ਸਮਝਣ ਲਈ ਦੇਖੋ ਟੂਕ ਅਧਯਾਯ ੨੧ ਅੰਕ ੨੩ ਸ੍ਰੀ ਗੁ: ਨਾਨਕ ਪ੍ਰਕਾਸ਼ ਪੂਰਬਾਰਧ।

ਦ੍ਰਮ ਦ੍ਰਮਕੀ ਮਿਰਦੰਗਾ ॥ ੪੮ ॥ ਲੇ ਲਟ ਸੁਠ[1] ਲਟਕੀ ਚਿਕਨਤਿ[2] ਚੌਟਕੀ[3] ਬੇਨੀ[4] ਸਟਕੀ ਬਿਸਿਧਰਤੈ[5]। ਬੈ ਬਿਧ[6] ਜਿਉਂ ਨਟਕੀ ਸ਼ਾਰਤ[7] ਪਟ ਕੀ ਕਰਵਰ ਮਟਕੀ ਸਿਰ ਧਰਤੈ[8]। ਕੈ ਕਿੰਕਨ[9] ਕਟ ਕੀ ਤਟ ਛਬਿ ਬਟਕੀ[10] ਸਭਿ ਮਤ ਝਟਕੀ ਚਿੱਤ੍ਰ ਲਿਖੇ[11]। ਸੋ ਸੁਧ[12] ਨਹਿ ਘਟਕੀ[13] ਸਭਾ ਸੁ ਠਟਕੀ[14] ਦ੍ਰਿਸ਼ਟਹਿ ਅਟਕੀ ਨ੍ਰਿੱਤ ਵਿਖੇ[15] ॥ ੪੯ ॥ ਅੜਿਲ ॥ ਵਿਸਰੇ ਵੇਸ਼ਨ ਕਾਲ ਸਭਾਸਦ ਜੋ ਸਬੈ। ਮੁਸਕਾਨੇ ਸੁਖਦਾਨ ਹੇਰਿ ਤਿਨ ਬਿਧਿ ਤਬੈ। ਇੰਦ੍ਰਜਾਲ ਕੀ ਰੀਤਿ ਜਗਤ ਪਰਪੰਚ ਜੋ। ਹੋ ਅਸ ਪ੍ਰਕਾਰ ਲਖਿ ਰਿਦੇ ਸਦੀਵ ਅਬੈਚ[16] ਜੋ* ॥੫੦॥ ਦਯੋ ਦਰਬ ਬਹੁ ਤਿਸੈ ਮਹਾਂ ਸੁਖਕੰਦ ਹੈ। ਬੰਦੀਚੰਦ ਮੁਕੰਦ ਸੁ 'ਬ੍ਰਹਮਾਨੰਦ' ਹੈ। ਦਿਵਸਤੀਨ ਅਸ ਰੀਤਿ ਬਰਾਤ ਸੁਹਾਵਨੀ। ਹੋ ਰਹੀ ਕਹੀ ਜਿਉਂ ਆਦਿ ਕਥਾ ਬਰ[17] ਪਾਵਨੀ[18]।੫੧। ਤਿਨਪੁਨ ਮਾਨਵ[19] ਪਠਾ[20] ਹਕਾਰਨ[21] ਆਇਓ। ਗਮਨੈ[22] ਲੇਨਿ ਬਿਦਾਇ ਰਿਦਾ ਉਮਗਾਇਓ। ਕਾਲੂ ਲਾਲੂ ਆਦਿ ਸੁ ਪਰਮਾਨੰਦ ਜੋ। ਹੋ ਮੂਲੇ ਆਲਯ[23] ਜਾਇ ਮਿਲੇ ਆਨੰਦ ਸੋਂ ॥ ੫੨ ॥ ਸ੍ਵੈਯਾ ॥ ਭਾਂਜਨ ਭੂਖਨ, ਚੀਰ, ਪਟੰਬਰ, ਸੁੰਦਰ ਹੈਂ ਪਸ਼ਮੰਬਰ ਭਾਰੇ। ਬਾਜਨ[24] ਸਾਜ ਨਵੀਨ[25] ਸਜੇ, ਬਹੁ ਦਾਇਜ[26] ਦੀਨਿ ਉਤੰਗ ਤੁਖਾਰੇ[27]। ਕੰਚਨ[28] ਔਰ ਖਜੂਰ[29] ਦਯੋ ਪੁਨ ਦਾਸੀ ਦਈ ਤਨਿਯਾ[30] ਹਿਤਕਾਰੇ[31]। ਦਾਇਜ ਦੀਨ ਵਡੋ, ਪੁਰਿ ਪੰਚ ਨੈ[32] ਯੌਂ ਜਸ ਸੰਚਨ ਕੀਨ ਸਵਾਰੇ ॥੫੩॥ ਬਾਂਧਵ ਸੰਗ ਸੁ ਮੂਲਾ ਤਬੈ ਪੁਨ ਪੰਚ ਹਿਤਾ[33] ਸਭਿ ਹ੍ਵੈ ਇਕ ਠਾਇ। ਦੋ ਕਰਿ ਹੋਇ ਅਧੀਨ ਰਹੇ ਕਰ ਬੰਦ ਦੋਊ ਮੁਖ ਬੈਨ ਅਲਾਏ। 'ਆਤਮਜਾ[34] ਮਮ[35] ਕਿੰਕਰੀ[36]

---

[1]ਸੁਹਣੀ ਜ਼ੁਲਫ। [2]ਚਿੰਧਾਈ ਨਾਲ। [3]ਚਿੰਧੀ ਹੈ। [4]ਗੁੱਤ। [5]ਪਿਛੇ ਲਟਕੀ ਹੋਈ ਹੈ ਸੱਪ ਵਾਂਗ। [6]ਤਰ੍ਹਾਂ। [7]ਇਸ਼ਾਰਾ। [8]ਜਿਸ ਤਰ੍ਹਾਂ ਨਟ ਸਿਰ ਤੇ ਮਟਕੀ ਧਰਦਾ ਹੈ ਕਪੜ੍ਹੇ ਨੂੰ ਉਨ੍ਹਾਂ ਅਦਾਵਾਂ ਨਾਲ ਕਰਦੀ ਹੈ। [9]ਤੜਾਗੀ। [10]ਲੱਕ ਦੇ ਕੋਲ ਦੀ ਛਬਿ ਬੰਨ੍ਹ ਰਹੀ ਹੈ। [11](ਦੇਖਣ ਹਾਰਾਂ ਦੀ) ਮਤ ਹਿਰ ਗਈ ਮਾਨੋਂ ਲਿਖੀਆਂ ਤਸਵੀਰਾਂ ਹਨ। [12]ਹੋਸ਼। [13]ਦਿਲ ਦੀ। [14]ਅਸਚਰਜ ਵਿਚ ਚੱਕ੍ਰਿਤ ਹੋ ਗਈ। [15]ਨਾਚ ਵਿਚ ਨਜ਼ਰਾਂ ਫਸ ਗਈਆਂ। [16]ਅਠੱਗ। [17]ਸ੍ਰੇਸ਼ਟ। [18]ਪਵਿੱਤ੍ਰ। [19]ਬੰਦਾ। [20]ਭੇਜਿਆ। [21]ਸੱਦਣ। [22]ਛੇਰੇ। [23]ਘਰ। [24]ਘੋੜੀ। [25]ਨਵੇਂ। [26]ਦਾਜ। [27]ਊਠ। [28]ਸੋਨਾਂ। [29]ਚਾਂਦੀ। [30]ਪੁੱਤ੍ਰੀ ਦੀ। [31]ਸੇਵਾ ਵਾਸਤੇ। [32]ਨਗਰ ਦੇ ਪੈਂਚ ਨੇ। [33]ਹਿੱਤਾ ਨਾਮੇਂ ਪੈਂਚ। [34]ਪੁੱਤ੍ਰੀ। [35]ਮੇਰੀ। [36]ਦਾਸੀ।

*ਇਥੇ ਲੇਖਕ ਜੀ ਨੇ ਗੁਰੂ ਜੀ ਨੂੰ ਉਸ ਰਾਗ ਰੰਗ ਦੇ ਅਸਰ ਤੋਂ ਉੱਚੇ ਤੇ ਕਦੇ ਨਾ ਠੱਗੇ ਜਾਣ ਵਾਲੇ ਦਰਸਾਯਾ ਹੈ ਤੇ ਪ੍ਰਸੰਗ ਇਸੇ ਵਿਸ਼ੇਸ਼ਤਾ ਦਰਸਾਉਣ ਲਈ ਪਾਯਾ ਹੈ।

ਜਾਨਹੁ ਔਰ ਕਛੂ ਨਹਿਂ ਮੋ[੧] ਬਨ ਆਏ। ਆਪ ਸਭੇ ਬਿਧਿ ਲਾਇਕ ਹੋ ਜਗ[੨] ਯੌਂ ਕਹਿ ਆਪਸ ਮੈਂ ਹਰਿਖਾਏ ॥ ੫੪ ॥ ਦੋਹਰਾ ॥ ਸਭਿ ਬਿਧਿ ਨੀਕੀ ਰੀਤਿ ਕਰਿ ਦੁਇ ਦਿਸ਼ ਮੋਦਹਿ[੩] ਛਾਇ। ਰਸ ਰਾਖਯੋ ਯੁਗ[੩] ਪਰਸਪਰ[੪] ਜਸ ਵਿਧਿ[੫] 'ਹਿਤੋ[੬]' ਅਲਾਇ[੭] ॥ ੫੫ ॥ ਸੈਯਾ ॥ ਮੂਲੇ ਕੀ ਤੀਯ ਵਿਰਾਗ ਕਰੈ ਤਨੀਆ ਅਨੁਰਾਗ[੮] ਰਿਦੇ ਉਮਗਾਏ[੯]। ਔਰ ਮਿਲੀ ਕਨਕਾ[੧੦] ਤਹਿਂ ਆਨਿ ਵਡੀ ਵਡਭਾਗਣ ਹੈ ਜਿਹ ਥਾਏ[੧੧]। ਡੇਰੇ ਕੋ ਅੱਗ੍ਰਜ ਕੀਨਿ ਚਲੇ ਅਰਬਿੰਦ ਬਿਲੋਚਨ[੧੨] ਰੂਪ ਸੁਹਾਏਵਾਰਤਿ ਬਿੱਤ[੧੩], ਉਦਾਰ ਕੀਏ ਚਿਤ, ਕੀਰਤਿ ਬੀਚ ਕਬਿੱਤਨਿ ਗਾਏ ॥ ੫੬ ॥ ਅੜਿਲ ॥ ਬ੍ਰਿੱਧ[੧੪] ਤਰੁਨ[੧੫] ਜੇ ਮਨੁਜ[੧੬] ਸੁ ਦੁਹਨ ਦਿਸ਼ਾਨਿ[੧੭] ਕੇ। ਜਸ ਵਿਸਤਾਰਹਿਂ ਅਧਿਕ ਕਹੈਂ ਬਿਸਮਾਨ ਕੇ[੧੮]। 'ਹਮਹਿ ਬਿਲੋਕਤਿ ਕਬਹਿ ਨ ਅਸ ਉਤਸ਼ਵ ਭਯੋ। ਹੋ ਜੈਸੇ ਇਸ ਉਪਬ੍ਯਾਹਿ[੧੯] ਹਰਖ ਅਤਿਸ਼ੈ ਭਯੋ' ॥ ੫੭ ॥ ਦੋਹਰਾ ॥ ਅਸ ਬਿਧਿ ਜਸ ਵਿਸਤਾਰਿ ਕੈ ਗਮਨੀ ਪੰਥ ਬਰਾਤ। ਕ੍ਰਮ ਕ੍ਰਮ ਕਰੇ ਨਿਵਾਸ ਤਿਉਂ ਜਿਉਂ ਕੀਨੇ ਮਗ ਜਾਤਿ[੨੦] ॥੫੮॥ ਇਤਿ ਸ਼੍ਰੀ ਗੁਰਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਬ੍ਯਾਹਿ ਪ੍ਰਸੰਗ' ਬਰਨਨੰ ਨਾਮ ਬਾਈਸਮੋਂ ਅਧ੍ਯਾਯ ।੨੨।

## ੨੩. [ਸ਼੍ਰੀ ਗੁਰੂ ਗੋਬਿੰਦ ਸਿੰਘ ਮੰਗਲ। ਤਲਵੰਡੀ ਜਾਣਾ]।

ਦੋਹਰਾ ॥ ਸਿਕਤਾ ਕਨ ਤੇ ਮੇਰੁ ਕਿਯ ਮੇਰਹੁ ਤੇ ਕਨ ਕੀਨ।
ਸ਼੍ਰੀ ਗੁਬਿੰਦ ਸਿੰਘ ਨਮਹਿ ਮਮ ਕੇਵਲ ਦਾਨੀ ਦੀਨ ॥ ੧ ॥

{ ਸਿਕਤਾ=ਰੇਤ। ਕਨ=ਕਿਣਕੇ ਤੋਂ। ਮੇਰੁ=ਮੇਰੂ—ਪਰਬਤ। 
ਨਮਹ=ਨਮਸਕਾਰ। ਮਮ=ਮੇਰੀ। ਕੇਵਲ=ਨਿਰੋ, ਇਕੱਲੇ ਆਪ। }

**ਅਰਥ**—(ਜਿਸਨੇ) ਰੇਤ ਦੇ ਕਿਣਕਿਆਂ ਨੂੰ ਪਰਬਤ ਬਣਾ ਦਿੱਤਾ ਤੇ ਪਰਬਤ ਨੂੰ ਕਿਣਕੇ ਕਰ ਸਿੱਟਿਆ, (ਹਾਂ ਜੋ) ਦ ਨਾਂ ਨੂੰ ਦਾਨ ਦੇਣ ਵਾਲਾ ਇਕੱਲਾ ਆਪ ਹੈ (ਉਸ ਸਤਿਗੁਰ) ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਮੇਰੀ ਨਮਸਕਾਰ ਹੋਵੇ।

**ਭਾਵ**—ਕਵਿ ਜੀ ਦਾ ਇਸ਼ਾਰਾ ਇੱਥੇ ਰੇਤ ਦੇ ਕਿਣਕੇ ਤੋਂ ਹਿੰਦਵਾਇਨ ਦਾ ਹੈ, ਓਹ ਕੋਮਾਂ ਜੋ ਹਿੰਦਵਾਸੀ ਸਨ, ਹਿੰਦ ਵਿਚ ਤੀਰਥ ਤੇ ਮੰਦਰ ਰੱਖਦੇ ਸਨ, ਜਿਨ੍ਹਾਂ ਨੂੰ

---

[੧]ਮੈਥੋਂ। [੨]ਖੁਸ਼ੀ। [੩]ਦੋਨੋ ਧਿਰਾਂ ਨੇ। [੪]ਆਪੋ ਵਿਚ। [੫]ਜਿਸ ਤਰ੍ਹਾਂ। [੬]ਹਿਤੇ ਪੈਂਚ ਨੇ। [੭]ਕਿਹਾ ਸੀ। [੮]ਧੀ ਦਾ ਮੋਹ। [੯]ਉਛਲੇ। [੧੦]ਕੰਨਿਆਂ। [੧੧]ਜਿਥੇ ਵਡਭਾਗਣ (ਮਾਤਾ ਜੀ ਸਨ) ਹੋਰ ਕੁੜੀਆਂ ਮਿਲਣ ਆਈਆਂ। [੧੨]ਕਵਲ ਨੇਤ੍ਰਾਂ ਵਾਲੇ। [੧੩]ਧਨ। [੧੪]ਵੱਡੇ ਤੇ। [੧੫]ਜੁਆਨ। [੧੬]ਮਨੁਖ। [੧੭]ਦੋਹਾਂ ਤਰਫਾਂ ਦੇ। [੧੮]ਹੈਰਾਨ ਹੋਕੇ। [੧੯]ਵਿਆਹ ਵਿਚ। [੨੦]ਜਾਂਦਿਆਂ ਵਾਰੀ ਜੀਕੂੰ ਮੁਕਾਮ ਕੀਤੇ ਸਨ।

ਵਿਦੇਸ਼ੀਆਂ, ਪਹਿਲੇ ਪਠਾਣਾਂ ਫੇਰ ਮੁਗਲਾਂ ਨੇ ਖੇਰੂ ਖੇਰੂ ਕਰ ਦਿੱਤਾ ਸੀ, ਕਿ ਓਹ ਜੋ ਜਥੇਬੰਦੀ ਤੋਂ ਟੁੱਟ, ਆਨ ਸ਼ਾਨ ਤੋਂ ਗਿਰ, ਲਗਾਤਾਰ ਜ਼ੁਲਮ ਹੇਠਾਂ ਰੇਤ ਦੇ ਕਿਣਕੇ ਵਾਂਙੂ ਖੇਰੂ ਖੇਰੂ ਹੋਏ ਸਨ, ਜਿਨ੍ਹਾਂ ਦੀ ਕਦੇ ਪਰਬਤ ਵਰਗੀ ਸੰਘਟਨ ਤੇ ਜੱਥੇ ਬੰਦ ਅਵਸਥਾ ਸੀ, ਉਨ੍ਹਾਂ ਦੀ ਲਾਜ ਰੱਖੀ, ਉੱਚ ਆਦਰਸ਼ ਦਿੱਤਾ ਤੇ ਖਾਲਸਾ ਸਾਜ ਜਥੇਬੰਦ ਕਰ ਪਰਬਤ ਬਨਾਯਾ, ਤੇ ਪਰਬਤ ਵਰਗੇ ਸੰਘਟਨ ਤੁਰਕਾਂ ਦਾ ਨਾਸ਼ ਅਰੰਭ ਦਿੱਤਾ, ਜੋ ਰੇਤ ਵਾਂਙੂ ਟੁੱਟ ਫੁੱਟ, ਬਿਖਰ, ਅੱਜ ਕਿਤੇ ਨਜ਼ਰ ਨਹੀਂ ਪੈਂਦਾ। ਹਿੰਦੂ ਜੋ ਦੀਨ ਹੋ ਚੁਕੇ ਸੇ ਉਨ੍ਹਾਂ ਨੂੰ ਹੋਰ ਨਾ ਕੋਈ ਬਾਹੁੜਿਆ, ਆਪ ਇਕੱਲੇ ਦਾਨੀ ਹੋਕੇ ਬਾਹੁੜੇ।

ਸ੍ਰੀ ਬਾਲਾ ਸੰਧੁਰੁ ਵਾਚ। ਚੌਪਈ॥ ਨਿਕਟਿ ਨਗਰ ਕੇ ਗਈ ਬਰਾਤਾ। ਜਾਂਕੀ ਸੋਭਾ ਭਾਂਤਿਨਿ ਭਾਂਤਾ। ਬਾਜੇ ਤੁਰਹੀ[1] ਪਟਹਿ[2] ਨਿਸ਼ਾਨਾ[3]। ਪੁਰਿਕੇ ਨਰਨਿ ਸੁਨੀ ਧੁਨਿ ਕਾਨਾ॥ ੨॥ ਪਾਵਸ[4] ਵਿਖੇ ਉਠਾ ਘਨ[5] ਘੋਰਾ[6]। ਹ੍ਵੈ ਪ੍ਰਮੋਦ[7] ਜਿਉਂ ਮੋਰ ਨ ਥੋਰਾ[8]। ਤਿਉਂ ਪੁਰਿ ਮਨੁਜ[9] ਰਹੇ ਹਰਿਖਾਈ। ਸਦਨ ਨਾਨਕੀ ਭਨਤਿ* ਬਧਾਈ॥ ੩॥ ਤੂਰਨ ਬਹਿਰ[10] ਨਗਰ ਤੇ ਆਏ। ਹਿਤ ਬਿਲੋਕਨੇ ਮਨ ਸੁਖ ਪਾਏ। ਕਰਿ ਸਿੰਗਾਰ ਕੋ ਨਾਗਰ ਨਾਰੀ। ਭੂਖਨ ਬਸਨ[11] ਰੁਚਿਰ[12] ਛਬਿ ਧਾਰੀ॥੪॥ ਬਾਂਧਿ ਬਾਂਧਿ ਬੀਥਨ ਮਹਿਂ[13] ਟੋਲੀ। ਆਇ ਨਿਕੇਤ ਵਧਾਈ ਬੋਲੀ। ਬਧੂ[14] ਬਿਲੋਕਨ ਕੀ ਅਭਿਲਾਖਾ। ਨਿਕਟਿ ਨਾਨਕੀ ਕਹਿ ਸੁਭ ਭਾਖਾ॥ ੫॥ ਨਗਰ ਪ੍ਰਵੇਸ਼ੀ ਸਗਲ ਬਰਾਤ। ਜਨੁ ਅਨੰਦ ਕੋ ਮੇਘ ਸੁਹਾਤਾ। ਦੂਲਹੁ ਦੁਲਹਨ ਆਗੋ ਜਾਵਤਿ। ਪੀਛੇ ਲਾਲੂ ਧਨ ਬਰਖਾਵਤਿ॥ ੬॥ ਅਸ ਬਿਧਿ ਸ੍ਰੀ ਬੇਦੀ ਕੁਲਕੇਤੂ। ਮੰਦ ਮੰਦ ਗੇ ਅਪਨ ਨਿਕੇਤੂ। ਨਾਰਨ ਸਹਿਤ ਨਾਨਕੀ ਤੂਰਨ। ਨਿਕਸਿ ਕਰੀ ਕੁਲਰੀਤਿ ਸੰਪੂਰਨ॥ ੭॥ ਸਾਦਰ[15] ਲੈ ਕਰਿ ਨਿਜ ਭਰਜਾਈ। ਸੁੰਦਰ ਮੰਦਰ ਬੀਚ ਬਸਾਈ†। ਪਾਇ ਓਲ ਮੈ[16] ਧਨ ਕੀ ਥਾਤੀ[17]। ਭਈ ਹਰਖ ਭੀ ਸੀਤਲ ਛਾਤੀ॥੮॥ ਬਦਨ ਬਿਲੋਕਤਿ ਸੰਗ ਉਮੰਗਾ। ਕੰਚਨ ਭੂਖਨ ਭੂਖਤਿ[18] ਅੰਗਾ। ਹੇਰਿ ਹੇਰਿ[19] ਉਰ ਹਰਖੈਂ ਨਾਰੀ। ਦੇਤਿ ਆਸ਼ਿਖਾ[20]

---

[1]ਤੁਰੀ। [2]ਭੇਰੀ। [3]ਨਗਾਰੇ। [4]ਬਰਸਾਤ। [5]ਬੱਦਲ। [6]ਅਵਾਜ। [7]ਖੁਸ਼ੀ। [8]ਬਹੁਤ। [9]ਮਨੁਖ। [10]ਬਾਹਰ। [11]ਕਪੜੇ। [12]ਸੁੰਦਰ। [13]ਗਲੀਆਂ ਵਿਚ। [14]ਵਹੁਟੀ। [15]ਆਦਰ ਨਾਲ। [16]ਝੋਲੀ ਵਿਚ। [17]ਧਨ ਦੀ ਥੈਲੀ। [18]ਪਹਿਨੇ ਹੋਏ। [19]ਵੇਖ ਵੇਖਕੇ। [20]ਅਸੀਸਾਂ।

*ਪਾ:-ਬਦਤ। †ਪਾ:-ਸੁਹਾਈ।

ਸੁਖਦ ਉਚਾਰੀ ॥੯॥ ਬਹੁਰ ਬਰਾਤਹਿ ਕੀਨਿ ਨਿਵੇਸਾ[1]। ਪਰਮਾਨੰਦ ਕੀ ਪਾਇ ਨਿਦੇਸਾ[2]। ਸੇਵਾ ਜਥਾ ਜੋਗ ਸਭਿ ਹੀ ਕੀ। ਤਬ ਜਰਾਮ ਕੀਨੀ ਬਿਧਿ ਨੀਕੀ[3] ॥ ੧੦ ॥ ਅਸ* ਪ੍ਰਕਾਰ ਦੁਇ ਨਿਸਾ[4] ਬਿਤੀਤੀ। ਪੁਨ ਕਾਲੂ ਬੋਲਯੋ ਸ਼ੁਭ ਰੀਤੀ। 'ਨਾਨਕ ਜਨਨੀ ਮਨ ਅਨੁਰਾਗੀ। ਦੇਖਨਿ ਹੇਤ ਦ੍ਰਿਸ਼ਟਿ ਇਤ ਲਾਗੀ ॥੧੧॥ ਤਿਹ ਕੋ ਕਰਨ ਮਨੋਰਥ ਪੂਰਨ। ਸਭਿ ਬਰਾਤ ਗਮਨੋ ਅਬ ਤੂਰਨ[5]। ਬਧੂ ਸੰਗਿ ਲੇ ਨਾਨਕ ਗਮਨੈ[6]। ਮਿਲੇ ਮਾਤਕੋ ਅਪਨੈ ਭਵਨੈ[7] ॥੧੨॥ ਬਹੁਰ ਬੁਲਾਰ ਦਰਸ ਕੀ ਪਯਾਸਾ। ਚਲਿ ਤਲਵੰਡੀ ਪੁਰਹਿ ਆਸਾ। ਮੁਝ ਚਲਤਯੋ ਤਿਨ ਗਿਰਾ[8] ਉਚਾਰੀ[9]।-ਪੁਰਿ ਅਪਨੇ ਆਨਹੁ ਇਕ ਬਾਰੀ-॥੧੩॥ ਕੇਤਿਕ ਦਿਨ ਰਹਿ ਆਇ ਬਹੋਰੀ[10]। ਕਰਹਿ ਕਾਰ ਇਉਂ ਮਸਲਤ ਮੋਰੀ'। ਸ਼੍ਰੀ ਨਾਨਕ ਕੋ ਰੁਖ਼ ਲਖਿ ਆਸੂ[11]। ਬੋਲਯੋ ਤਬ ਜਰਾਮ ਤਿਹ ਪਾਸੂ॥੧੪॥'ਜਬ ਤੁਮ ਲੇ ਜਾਵਹੁਗੇ ਤਹਿੰਵਾ[12]। ਮੋਦੀ ਕਾਰ ਨ ਹ੍ਵੈ ਨਿਰਬਹਿਵਾ[13]। ਲੇਨਾ ਦੇਨਾ ਕਾਰਜ ਭਾਰੀ। ਬਿਨ ਇਨ ਤੇ ਨਹਿੰ ਜਾਤਿ ਸੰਭਾਰੀ[14] ॥੧੫॥ ਸੋਦਾ ਆਪਨ[15] ਵਿਖੈ ਵਿਸ਼ੇਖਾ। ਕਰਹਿ ਨਬਾਬ ਸੰਗ ਕੋ ਲੇਖਾ ? ਕਮਲਨੈਨ ਕੋ ਰੁਖ਼ ਪੁਨ ਨਾਂਹੀ। ਗਵਨ ਬਨੈ ਕਿਉਂ ਤਵ ਘਰ ਮਾਂਹੀ' ॥੧੬॥ ਸੁਨਿ ਜਰਾਮ ਕੀ ਗਿਰਾ[16] ਅਹੇਤੂ[17]। ਪੁਨ ਕਾਲੂ ਬੋਲਯੋ ਕੁਲਕੇਤੂ। 'ਸੁਨਹੁ ਆਤਮਜ[18]! ਮਾਤ ਤੁਮਾਰੀ। ਹੋਇ ਹਰਖ ਸਹਿ ਬਧੂ[19] ਨਿਹਾਰੀ[20] ॥ ੧੭ ॥ ਤਲਵੰਡੀ ਚਲਿਯੋ ਇਕ ਬੇਰਾ। ਪੁਨਿ ਮਨ ਮੈ ਤਹਿੰ ਕਰਹੁ ਬਸੇਰਾ। ਪ੍ਰੇਮੀ ਪਰਮ ਬੁਲਾਰ ਬਹੋਰੀ†। ਕਰੀ ਬੰਦਗੀ ਦ੍ਵੈ ਕਰ ਜੋਰੀ ॥੧੮॥ ਮਮ ਸਨੇਹ ਜੇ ਗੁਨਹੁ ਨ ਉਰ ਮੈਂ। ਤਿਹ ਦਿਸ਼ ਦੇਖਿ ਚਲਹੁ ਨਿਜ ਪੁਰਿ ਮੈਂ'। ਅਸ ਬਿਧਿ ਝਗਰਤਿ ਆਪਸ ਮਾਂਹੀ। ਚਲਿ ਕਰਿ ਆਵਾ ਮੂਲਾ ਤਾਂਹੀ ॥ ੧੯ ॥ ਤੀਨ ਦਿਵਸ ਭੇ ਬਯਾਹ ਪਿਛਾਰੀ। ਗਮਨਯੋ ਨਿਜ ਘਰ ਤੇ ਹਿਤ ਧਾਰੀ। ਲੇਨਿ ਹੇਤ ਨਿਜ ਤਨਿ-ਜਾ ਆਯੋ।ਪਹੁੰਚ ਸਭਿਨਿ ਮੈਂ ਸੀਸ ਨਿਵਾਯੋ।੨੦।ਸੁਨਿ ਪ੍ਰਬਾਦ[21] ਕੋ ਬਚਨ

---

[1]ਡੇਰਾ ਯਾ ਆਰਾਮ ਕੀਤਾ। [2]ਆਗਯਾ। [3]ਚੰਗੀ ਤਰ੍ਹਾਂ। [4]ਦੋਰਾਤਾਂ। [5]ਛੇਤੀ। [6]ਚੱਲੇ। [7]ਘਰ ਵਿਚ। [8]ਬਾਣੀ। [9]ਉਚਾਰੀ ਸੀ। [10]ਫੇਰ। [11]ਛੇਤੀ। [12]ਓਥੇ। [13]ਨਹੀਂ ਚਲੇਗੀ। [14]ਸੰਭਾਲਿਆ ਨਹੀਂ ਜਾਂਦਾ। [15]ਹਟ। [16]ਬਾਣੀ। [17]ਰੁੱਖੀ। [18]ਪੁੱਤਰ। [19]ਵਹੁਟੀ ਸਣੇ। [20]ਵੇਖਕੇ। [21]ਝਗੜੇ। *ਪਾ:-ਇਸ।

†ਪਾ:-ਪਰਮੰ ਪ੍ਰੇਮ ਬੁਲਾਰ ਬਹੋਰੀ।

ਬਖਾਨਾ॥'ਰਹਿ ਸ੍ਰੀ ਨਾਨਕ ਪੁਰਿ ਸੁਲਤਾਨਾ॥ਕਾਰ ਕਰਨ ਕੋ ਔਰ ਨ ਕੋਊ।
ਲੇਖਾ ਕਰਹਿ ਵਿਸ਼ੇਖਹਿ ਜੋਊ' ॥੨੧॥ ਪੁਨ ਪਰਮਾਨੰਦ ਪਰਮ ਸਯਾਨਾ॥
ਮਾਨਹਿਂ ਜਿਹ ਬਚ ਜੇ ਮਤਿਵਾਨਾ[1] । ਸਭਿਨਿ ਹੇਤ ਕੀ ਬੋਲਯੋ ਬਾਨੀ।
'ਸੁਨਹੁ ਸ਼੍ਰੋਨਿ ਸ਼ੁਭ ਰੀਤਿ ਪਛਾਨੀ ॥ ੨੨ ॥ ਭਯੋ ਬਯਾਹ ਸੁਤ ਇਕ ਕੀ
ਮਾਤਾ। ਬਿਨਾ ਬਿਲੋਕੇ[2] ਕਯੋਂ ਹ੍ਵੈ ਸ਼ਾਂਤਾ । ਇਤਹਿ[3] ਉਡੀਕਤਿ ਸੈ
ਦ੍ਰਿਗ ਲਾਈ[4]। ਬਿਛੁਰੇ ਬਛ[5] ਜਯੋਂ ਧੇਨੁ ਲਵਾਈ[6] ॥ ੨੩ ॥ ਅਸ ਉਤਸ਼ਵ
ਬਿਨ ਮਿਲੇ ਅਨੀਤੂ। ਸਭਿ ਮਨ ਲਖਹੁ[7] ਹੋਤਿ ਵਿਪਰੀਤੂ[8]। ਮੂਲ ਚੰਦ
ਸੁਨਿ ! ਤ੍ਰੋਰ[9] ਕੁਮਾਰੀ[10]।ਭਯੋ ਆਵਨਾ[11] ਪੂਰਬ ਵਾਰੀ ॥੨੪॥ ਜਾਇ ਸਾਸ
ਢਿਗ[12]ਰੀਤਿ ਸੁਹਾਤੀ॥ਹੇਰਿ[13]ਬਧੂ ਹ੍ਵੈ ਸੀਤਲ ਛਾਤੀ । ਕੇਤਿਕ ਦਿਨ ਰਹਿ
ਲੇਯ ਅਸੀਸਾ॥ਪੁਨਿ ਆਵਹਿ ਪਦ ਪਰ ਧਰਿ ਸੀਸਾ॥੨੫॥ਕਿਉਂ ਇਨ ਬਨੈ
ਰਹਿਨ ਤਲਵੰਡੀ॥ਕ੍ਰਿਤ ਮੋਦੀ ਕੀ ਇਹਠਾਂ ਮੰਡੀ। ਬਾਲੇ ਕੋ ਤਜਿ ਕਰਿ[14]
ਅਬ ਜਾਵਹਿ । ਬਹੁਰ ਆਇ ਨਿਜ ਕਾਰ ਚਲਾਵਹਿ'॥੨੬॥ ਸੁਨਿ ਪਰਮਾ-
ਨੰਦ ਕੀ ਸ਼ੁਭ ਬਾਨੀ। ਮਨ ਮਾਨੀ[15] ਸਭਿ ਤੂਸ਼ਨ ਠਾਨੀ। ਮੁਝੈ ਬੁਲਾਇ
ਲੀਨ ਤਿਹ ਕਾਲਾ। ਬੋਲੇ ਬਾਨੀ ਦੀਨ ਦਯਾਲਾ ॥ ੨੭ ॥ 'ਹਮ ਜਾਵਹਿਂ
ਤਲਵੰਡੀ ਨਗਰੀ। ਰਹਿ ਤੁਮ ਕਾਰ ਚਲਾਵਹੁ ਸਗਰੀ॥ਖਰਚ ਨਿਸ਼ੰਕਹਿ
ਦੇਹੁ ਵਿਸ਼ੇਖਾ। ਆਨਿ ਕਰਹਿੰਗੇ ਹਮ ਸਭਿ ਲੇਖਾ' ॥ ੨੮ ॥ ਸੁਨੀਏ ਸ੍ਰੀ
ਅੰਗਦ ਕਹਿ ਬਾਲਾ॥ਹੌਂ ਬੋਲਯੋ ਬਾਨੀ ਤਿਹ ਕਾਲਾ। 'ਲੇਨਿ ਦੇਨਿ ਕੋ ਕਾਜ
ਵਿਸ਼ੇਖਾ[16] । ਮੋ ਤੇ ਸਾਂਭਯੋ ਜਾਇ ਨ ਲੇਖਾ॥੨੯॥ ਕਾਰ ਚਲੇ ਕਿਉਂ ਬਿਨਾ
ਤੁਮਾਰੇ। ਰਹਨਿ ਚਹਿ ਮਮ[17] ਸਦਾ ਸੰਗਾਰੇ[18]। ਰਾਵਰ ਸਰਸ[19]*ਹੋਇ ਜੋ
ਕੋਊ। ਤੌ ਤੁਮ ਕ੍ਰਿਤ ਨਿਬਾਹੇ ਸੋਊ'॥੩੦॥ਸੁਨਿ ਬੋਲੇ ਸ੍ਰੀ ਮੁਖ ਸਸਿ ਸ਼ੋਭਾ॥
ਬਚਨਨਿ ਪਰ ਅੰਮ੍ਰਿਤ ਛਬਿ[20]ਲੋਭਾ[21]।'ਹ੍ਵੈਬਾਲੇ ਤੁਝਕੋ ਮਮ ਸੰਗਾ[22]।ਸਭੈ
ਬੈਸ ਮੈਂ ਰਹੈਂ ਅਭੰਗਾ[23] ॥ ੩੧ ॥ ਸਦਾ ਨਾਮ ਮਹਿਂ ਪ੍ਰੀਤਿ ਘਨੇਰੀ। ਜਨਮ
ਮਰਨ ਕੀ ਕਟੈ ਜੁ ਬੇਰੀ। ਕਾਰ ਕਰੈ ਸਭਿ ਹੀ ਕਰਤਾਰਾ। ਰਹੁ ਠਾਂਢੋ ਮਧ

---

[1]ਬੁਧੀਮਾਨ ਸਾਰੇ । [2]ਦੇਖੇ ਬਿਨਾ। [3]ਇਸ ਪਾਸੇ। [4]ਅੱਖਾਂ ਲਾਕੇ । [5]ਵਛੇ ਨੂੰ । [6]ਜਿਵੇਂ ਗਊ ਲਵੇਰੀ। [7]ਸਮਝੋ। [8]ਉਲਟੀ ਰੀਤ ਹੁੰਦੀ ਹੈ। [9]ਤੇਰੀ। [10]ਪੁਤ੍ਰੀ। [11]ਪਹਿਲੀ ਵਾਰੀ। [12]ਸੱਸ ਦੇ ਪਾਸ। [13]ਵੇਖਕੇ। [14]ਹੱਟੀ ਤੇ ਛੱਡਕੇ। [15]ਮਨ ਵਿਚ (ਠੀਕ) ਮੰਨਕੇ। [16]ਬਹੁਤ ਹੈ। [17]ਮੇਰੀ। [18](ਤੁਸਾਂ ਦੇ) ਨਾਲ। [19]ਆਪ ਜੇਹਾ। [20]ਅੰਮ੍ਰਿਤ ਦੀ ਸ਼ੋਭਾ। [21]ਲੁਭਾ ਰਹੀ ਹੈ। [22]ਮੇਰਾ ਸਾਥ। [23]ਲਗਾਤਾਰ।

*ਪਾ:–ਸਮਸਰ।

ਈਠ* ਹਮਾਰਾ[੧] ॥੩੨॥ ਏਕ ਮਾਸ[੨] ਲੌ ਹਮਰੋ ਆਵਨ। ਤਾਵਦ[੩] ਰਹੀਏ ਰੀਤਿ ਸੁਹਾਵਨ'। ਇਉਂ ਸੁਨਿ ਮੈਂ ਸੁਖ ਪਾਇ ਘਨੇਰਾ। ਕਹ੍ਯੋ ਬਚਨ 'ਹੌਂ ਰਾਵਰਿ ਚੇਰਾ॥੩੩॥ ਕਰਿ ਕਰੁਨਾ ਦੀਜੈ ਬਰ ਐਸੋ। ਤੁਮ ਆਇਸੁ ਪੇਲੌਂ ਨਹਿਂ[੪] ਕੈਸੇ[੫]। ਰਹੌਂ ਸਦਾ ਮੈਂ ਹ੍ਵੈ ਅਨੁਸਾਰੀ। ਰਿਦੈ ਲਾਲਸਾ ਯਹੀ ਹਮਾਰੀ'॥੩੪॥ ਪ੍ਰੇਮ ਪ੍ਰਸੀਦੇ ਸੁਨਿ ਕਰਿ ਬਚਨਾ। ਕਹ੍ਯੋ 'ਹੋਇ ਮਨ ਹਰਿ ਸੰਗਿ ਖਚਨਾ'। ਕਰੀ ਬਹੁਰ ਤਲਵੰਡੀ ਤ੍ਯਾਰੀ। ਜੋ ਬਰਾਤ ਸਭਿ ਸੰਗਿ ਸਿਧਾਰੀ॥੩੫॥ ਮੈਂ ਪੀਛੇ ਕੀਨੀ ਕ੍ਰਿਤਿ ਮੋਦੀ। ਦਯੋ ਖਰਚ ਜੋ ਚਹਿ ਨ੍ਰਿਪ ਲੋਦੀ। ਵਸਤੁ ਸਭਿਨਿ ਕੇ ਅਤੁਟ ਭੰਡਾਰਾ। ਆਪਨ ਬੈਸਾ[੬] ਦੇਉਂ ਸੁਖਾਰਾ। ॥੩੬॥ ਦੋਹਰਾ ॥ ਬਾਲਾ ਕਹਿ, ਦੇਖੇ ਨਹੀਂ ਤਲਵੰਡੀ ਜੁ ਅਨੰਦ। ਸੁਨੋ ਸੁ ਜਿਸ ਬਿਧਿ ਹੌਂ ਕਹੌਂ ਸ਼੍ਰੀ ਅੰਗਦ ਸੁਖ ਕੰਦ ! ॥੩੭॥ਚੌਪਈ॥ਤਲਵੰਡੀ ਕੇ ਨਿਕਟ ਪਹੂਚੇ। ਬਾਜਤਿ ਬਾਜੇ ਜਿਨ ਧੁਨਿ ਊਚੇ। ਤਬ ਪੁਰਿ† ਪਾਈ ਸਾਗਰ ਸੋਭਾ[੭]। ਉਮਗੇ ਨਰ ਜਨੁ ਬਢ੍ਯੋ ਛੋਭਾ[੮] ॥੩੮॥ ਕਰਿ ਸ਼ਿੰਗਾਰ ਕੋ ਨਾਗਰ ਨਾਰੀ। ਕੰਚਨ ਭੂਖਨ ਰੁਚਿਰ ਸਵਾਰੀ। ਪਰਿਪਾ[੯] ਚਲੀ ਪ੍ਰਕਾਸ਼ ਛਬੀਲਾ। ਸੋਹਤਿ ਜਸੋਂ ਬੜਵਾਨਲ ਕੀਲਾ[੧੦] ॥ ੩੯ ॥ ਕੀਰਤਿ ਰਾਕਾ[੧੧] ਬਨੀ ਸੁਹਾਤੀ। ਉਡਗਨ[੧੨] ਭੂਖਨ ਸਹਿਤ ਬਰਾਤੀ[੧੩]। ਬਚਨ ਅਮੀ[੧੪] ਅਹਿਲਾਦ ਮੁਕੰਦਾ। ਅਸ ਸ਼੍ਰੀ ਨਾਨਕ ਪੂਰਨ ਚੰਦਾ ॥੪੦॥ ਤਿਸਹਿ

[੧]ਤੂੰ ਮੇਰੇ ਪਿਆਰੇ (ਹੱਟੀ) ਵਿੱਚ ਖੜਾ ਹੋ ਰਹੁ। [੨]ਮਹੀਨਾ। [੩]ਤਦ ਤਕ। [੪]ਮੋੜਾਂ ਨਾਂ। [੫]ਕਿਸੇ ਤਰ੍ਹਾਂ ਵੀ। [੬]ਹੱਟੀ ਤੇ ਬੈਠਾ। [੭]ਸ਼ਹਿਰ ਨੇ ਪਾਈ ਸਮੁੰਦਰ ਦੀ ਸ਼ੋਭਾ। [੮]ਚੜ੍ਹਾਉ। [੯]ਗਲੀਆਂ ਵਿਚ। [੧੦]ਸਮੁੰਦਰੀ ਅੱਗ ਦੀ ਲਾਟ। [੧੧]ਚਾਂਦਨੀ। [੧੨]ਤਾਰੇ। [੧੩]ਜਾਞੀ। [੧੪]ਅੰਮ੍ਰਿਤ। *ਪਾ:-ਮੀਤ।

†ਤਲਵੰਡੀ ਨਗਰੀ ਨੂੰ ਸਮੁੰਦਰ ਦੇ ਅਲੰਕਾਰ ਵਿਚ ਕਵੀ ਜੀ ਦਿਖਾਉਂਦੇ ਹਨ। ਨਗਰੀ ਹੈ ਸਮੁੰਦਰ, ਸ਼ਹਿਰ ਦੀਆਂ ਗਲੀਆਂ ਵਿੱਚ ਗਹਿਣੇ ਕੱਪੜੇ ਪਾਕੇ ਜੋ ਇਸਤ੍ਰੀਆਂ ਦੀਆਂ ਟੋਲੀਆਂ ਤੁਰੀਆਂ ਹਨ ਇਹ ( ਬੜਵਾਨਲ ) ਸਮੁੰਦਰ ਵਿਚ ਹੋਣ ਵਾਲੀ ਚਮਕਦੀ ਅੱਗ ਹੈ, ਮਨੁੱਖਾਂ ਦੀ ਵਸੋਂ ਪਾਣੀ ਹੈ, ਸ਼ਹਿਰ ਦੀ ਫਸੀਲ ਕਿਨਾਰੇ ਹਨ, ਇਹਨਾਂ ਨੂੰ ਲੰਘਕੇ ਲੋਕ ਜੋ ਦਰਸ਼ਨ ਲਈ ਬਾਹਰ ਨਿਕਲੇ ਹਨ ਇਹ ਮਾਨੋਂ ਪਾਣੀ ਦਾ ਜੁਆਰ ਭਾਟਾ ਹੈ, ਪੂੰਨਿਆਂ ਨੂੰ ਜਿਵੇ ਸਮੁੰਦਰ ਚੰਦ ਨੂੰ ਵੇਖਕੇ ਉੱਛਲਦਾ ਹੈ। ਪੂਰਨਮਾਸ਼ੀ ਦਾ ਚੰਦ੍ਰਮਾ ਸਤਿਗੁਰੂ ਜੀ ਹਨ, ਜਿਨ੍ਹਾਂ ਦੇ ਵਿਚ ਵਚਨਾਂ ਰੂਪੀ ਅੰਮ੍ਰਿਤ ਹੈ। ਜਾਞੀ ਅਕਾਸ਼ ਦੇ ਤਾਰਿਆਂ ਵਾਂਗ ਹਨ, ਗੁਰੂ ਮਹਾਰਾਜ ਦੀ ਕੀਰਤੀ ਚਾਂਦਨੀ ਹੈ, ਵੇਖਣ ਵਾਲਿਆਂ ਦੀਆਂ ਅੱਖਾਂ ਚਕੋਰ ਹਨ ਜੋ ਦਰਸ਼ਨ ਕਰਕੇ ਸ਼ਾਂਤੀ ਅਰ ਅਨੰਦ ਲੈ ਰਹੇ ਹਨ।

ਬਿਲੋਕਨ ਹੇਤ ਉਮੰਗਾ। ਆਵਤਿ ਨਰ ਜਨੁ ਉਠੇ ਤਰੰਗਾ। ਨਗਰ ਕੋਟ ਬੇਲਾ[2] ਤਜਿ[3] ਤੂਰਨ। ਫੈਲਯੋ ਜਲ ਜਿਉਂ ਵਹਿਰ ਸੰਪੂਰਨ ॥ ੪੧ ॥ ਦੇਖਿ ਦੇਖਿ ਪਰਮੋਦ* ਨ ਥੋਰਾ। ਸਭਿਹਿਂ ਬਿਲੋਚਨ ਕੀਨਿ ਚਕੋਰਾ। ਚਿਰੰਕਾਲ ਬਿਛੁਰੇ ਸੁਖ ਰਾਸਾ[4]। ਜਿਨਕੋ ਮਿਲਨੈ ਕੀ ਬਹੁ ਪਯਾਸਾ॥੪੨॥ਅਸ ਪ੍ਰਕਾਰ ਪੁਰਿ ਨਿਕਟਿ ਬਰਾਤਾ। ਪ੍ਰਵਿਸ਼ੀ ਦ੍ਵਾਰ ਪ੍ਰਕਾਸ਼ ਸੁਹਾਤਾ। ਜਹਿਂ ਚੌਪਰ ਜਨੋਂ[5] ਚਾਰਬਜਾਰੂ।ਤਿਹ ਮਹਿਂਗਮਨੇਹਰਖਅਪਾਰੂ॥੪੩॥ਧਨਵਾਰਤਿਬਰਖਾਵਤਿ ਭਾਰੀ। ਕਰਹਿਂ ਸੁਜਸ ਜਹਿਂ ਤਹਿਂ ਨਰ ਨਾਰੀ। ਨਿਜ ਨਿਕੇਤ ਕੇ ਨਿਕ-ਟਹਿ ਆਏ। ਅਨਿਕ ਭਾਂਤਿ ਕੇ ਹੋਤਿ ਵਧਾਏ ॥ ੪੪ ॥ ਭਾ ਤ੍ਰਿਪਤਾ ਉਰ[6] ਹਰਖ ਘਨੇਰਾ। ਸਹਿਤ ਸਨੂਖਾ[7] ਸੁਤ ਕੋ ਹੇਰਾ। ਕਰਹਿ ਨਿਛਾਵਰ ਦਰਬ ਅਪਾਰਾ। ਵਾਰੈ[8] ਵਾਰ ਵਾਰ[9] ਵਰ ਵਾਰਾ[10] ॥ ੪੫ ॥ ਜੋ ਕੁਲਰੀਤਿ ਸ਼ਗੁਨ ਸ਼ੁਭ ਕਰਿਹੀ। 'ਹੌਂ ਬਲਿਹਾਰੀ' ਬੈਨ ਉਚਰਿਹੀ। 'ਭਯੋ ਸਪੂਤ ਨਿਕਤ ਹਮਾਰੇ। ਬਿੰਸਤਏਕ[11] ਜਾਸੁ[12] ਕੁਲ ਤਾਰੇ' ॥੪੬॥ ਮਿਲੀ ਸੁਲ-ਖਣੀ ਪੁਨਿ ਨਿਜ ਸਾਸੂ। ਧਰਯੋ ਚਰਨ ਪਰ ਮਸਤਕ ਆਸੂ[13]। ਆਸ਼ਿਖ[14] ਦੀਨੀ,ਲੀਨੀ ਅੰਕਾ[15]। ਹਰਖ ਬਿਲੋਕਯੋ ਬਦਨ ਮਯੰਕਾ[16]॥ ੪੭॥ ਬੇਦੀ ਕੁਲ ਕੀ ਮਿਲੀ ਬਧੂਟੀ। ਦੇਖਿ ਦੇਖਿ ਮੁਖ ਸੁਖ ਜਨੁ ਲੂਟੀ। ਨਿਕਟਿ ਸੁ ਤ੍ਰਿਪਤਾ ਦੇਤਿ ਵਧਾਈ। ਲੇਤਿ ਹਰਖ ਧੁਤਿ ਅੰਗ ਨ ਮਾਈ ॥੪੮॥ ਸਹਿਤ ਸਨੁਖਾ ਸੁਤਹਿ ਸੁਹਾਈ।ਵਾਰਤਿ[17]ਮਾਤੁ ਲਵਨ[18]ਪੁਨਿ ਰਾਈ।ਤੋਰਿ ਤੋਰਿ[19] ਤ੍ਰਿਨ[20]ਡਾਰਤਿ ਪੀਠਾ।ਕਹੈ ਕਿ 'ਲਗਹਿ ਨ ਕਾਹੂ ਡੀਠਾ[21]'॥੪੯॥ਨਿਕਸ† ਸਦਨ ਦੁਖਕਦਨ ਬਹੋਰੀ। ਮਿਲੇ ਸਭਿਨਿ ਕਰਿ ਪ੍ਰੀਤ ਨ ਥੋਰੀ। ਯਥਾ-ਯੋਗ ਕੀਨੋ ਸਨਮਾਨਾ। ਬੈਠੇ ਸਭਾ ਲਗਾਇ ਸੁਜਾਨਾ ॥ ੫੦ ॥ ਕੁਸ਼ਲ ਪ੍ਰਸ਼ਨ‡ ਸਭਿਹਿਨਿ ਸੋਂ ਬੂਝੇ। ਸੁਖਹਿ ਸੁਨਾਯੋ ਨੇਹੁ ਅਰੂਝੇ[22]। ਮ੍ਰਿਦੁਲ ਉਦਾਰ ਮਧੁਰ ਲਖਿ ਸ਼ੀਲਾ[23]। ਸਭਿਹਿ ਸਰਾਹਹਿਂ ਰੂਪ ਛਬੀਲਾ§॥੫੧॥

---

[1]ਸ਼ਹਿਰ ਦੀ ਫਸੀਲ। [2]ਕਿਨਾਰੇ ਹਨ। [3]ਛੱਡਕੇ। [4]ਗੁਰੂ ਜੀ। [5]ਚੌਪੜ ਵਾਕੂੰ। [6]ਗੁਰੂ ਜੀ ਦੀ ਮਾਤਾ ਦੇ ਦਿਲ ਵਿਚ। [7]ਨੂੰਹ ਸਮੇਤ। [8]ਵਾਰਦੀ ਹੈ। [9]ਬਾਰ ਬਾਰ। [10]ਬੂਲ੍ਹੇ ਤੋਂ ਪਾਣੀ। [11]ਇੱਕੀ। [12]ਜਿਸ ਨੇ। [13]ਛੇਤੀ। [14]ਅਸੀਸਾਂ। [15]ਜੱਫੀ ਵਿਚ। [16]ਮੁਖ ਚੰਦ੍ਰਮਾਂ। [17]ਵਾਰਦੀ ਹੈ। [18]ਲੂਣ। [19]ਤੋੜ ਤੋੜਕੇ। [20]ਤੀਲੇ। [21]ਨਜ਼ਰ। [22]ਗੁਰੂ ਜੀ ਦੇ ਪਯਾਰ ਵਿੱਚ ਉਲਝੇ ਹੋਏ ਲੋਕਾਂ ਨੇ ਸੁਖਸਾਂਦ ਸੁਣਾਈ। [23]ਸੁਭਾਵ। *ਪਾ:-ਸੁ ਪ੍ਰਮੋਦ।

†ਪਾ:-ਨਿਕਟ। ‡ਪਾ:-ਪ੍ਰਸ਼ਨ। §ਪਾ:-ਸੁਸ਼ੀਲਾ।

ਯੁਗਲ[੧] ਮਹੂਰਤ ਬੈਸਿ ਬਿਤਾਏ। ਉਠਿ ਘਰ ਘਰ ਸਭਿ ਨਰ ਪਧਰਾਏ।
ਪੁਨਿ ਕਾਲੂ ਬੋਲ੍ਯੋ 'ਇਉਂ*ਕੀਜੈ।ਚਲਿ ਬੁਲਾਰ ਢਿਗ ਤਾਤ[੨]! ਮਿਲੀਜੈ'
॥੫੨॥ ਕਿਂਚਤ ਮਾਨਵ ਲਾਲੂ ਸਾਥਾ। ਸੁਨਿ ਕਰਿ ਗਵਨੇ ਸ਼੍ਰੀ ਜਗਨਾਥਾ।
ਜਹਿਂ ਨਿਜ ਮੰਡਪ[੩] ਸਭਾ ਲਗਾਈ।ਬੂਝਤਿ ਰਾਇ ਬਿਵਾਹ ਭਲਾਈ॥੫੩॥
ਤਹਾਂ ਜਾਇ ਪਹੁੰਚੇ ਗੁਨਖਾਨੀ। ਕਰਨ ਈਠ ਕੋ[੪] ਬਿਰਹਿ ਪ੍ਰਹਾਨੀ[੫]। ਪੇਖਤਿ
ਪੁਲਕ੍ਯੋ ਪ੍ਰੇਮਹਿ ਅੰਗਾ। ਤੂਰਨ[੬] ਤਿਸ਼ਟ੍ਯੋ[੭] ਸੰਗਿ ਉਮੰਗਾ[੮] ॥ ੫੪ ॥
ਬਦਨ ਚੰਦ੍ਰਮਾ ਉੱਜਲ ਓਰਾ। ਲੋਚਨ ਕੀਨਿ ਚਕੋਰਨਿ ਜੋਰਾ[੯]। ਨਿਕਟ
ਜਾਇ ਪਦ ਪਰਸਨ ਹੇਤੂ[੧੦]। ਝੁਕਨ ਲਗੇ ਬੇਦੀ ਕੁਲ ਕੇਤੂ॥੫੫॥ ਭਰਿ
ਕਰ ਸੋਂ ਕੌਰੀ[੧੧] ਗਰ[੧੨] ਲਾਏ। ਲੋਚਨ ਬੀਚ ਅਨੰਦ ਜਲ ਛਾਏ। ਸੁਖ
ਬੂਝਤਿ ਭੇ ਗਦ ਗਦ ਬਾਨੀ।ਬਿਨ ਉਚਰੇ[੧੩]ਦੁਹਿ ਦਿਸ਼ਿ ਪਹਿਚਾਨੀ॥੫੬।
ਮੰਚ ਸਿਰ੍ਹਾਨੈ ਦਿਸ਼[੧੪] ਬਰਿਆਈ[੧੫]। ਬੈਸਾਏ[੧੬], ਉਰ ਮੋਦ ਬਡਾਈ
ਦਰਸ ਪਯਾਸ ਦਿਨ ਬਿਤੇ ਨ ਥੋਰੇ। ਜਨੁ ਪੀਵਤਿ ਕਿਧ ਨੈਨ ਕਟੋਰੇ॥੫੭।
ਏਕ ਘਟੀ[੧੭] ਲਗ ਕੋਇ ਨ ਬੋਲਾ। ਹੇਰਿ ਪ੍ਰੇਮ ਕੋ ਰਹੇ ਅਡੋਲਾ। ਬਹੁਰ
ਬ੍ਯਾਹ ਕੀ ਸ਼ੁਭ ਕਰਤੂਤਾ। ਬੂਝਤਿ ਭਯੋ ਰਾਇ ਮਤਿਪੂਤਾ[੧੮] ॥੫੮॥ ਮਰ-
ਦਾਨਾ ਬੋਲ੍ਯੋ ਤਿਹ ਕਾਲਾ[੧੯]। 'ਤਵ ਪ੍ਰਤਾਪ ਤੇ ਸੁਨਹੁ ਭੁਪਾਲਾ[੨੦]†। ਪੁਰਿ
ਸੁਲਤਾਨ ਬਹੁਤ ਜਸੁ ਛਾਵਾ।ਨਰ ਨਾਰਿਨਿ ਘਰ ਘਰ ਪ੍ਰਤਿ ਗਾਵਾ॥੫੯॥
ਦੌਲਤਖਾਨ ਦੀਨ ਜੋ ਚਾਹਾ। ਭੂਰ ਵਸਤੁ ਲੀਨੀ ਤਿਹ ਪਾਹਾ[੨੧]। ਤਿਹਤੇ
ਪੁਨਿ ਚਢਿ ਚਲੀ ਬਰਾਤਾ। ਕੀਨੋ ਜਾਇ ਢੁਕਾਉ ਸੁਹਾਤਾ॥੬੦॥ਖਰਚ੍ਯੋ
ਕਾਲੂ ਦਰਬ ਬਿਸਾਲਾ। ਅਤਿ ਉਤਸਵ ਭਾ ਸੁਠਿ[੨੨] ਤਿਹ ਕਾਲਾ।
ਦੁਹਦਿਸ਼[੨੩] ਨੈ ਰਸ ਅਤਿਸ਼ੈ ਰਾਖਾ। ਜਿਨਿਕੈ ਮਨ ਜਸੁ ਕੀ
ਅਭਿਲਾਖਾ॥੬੧॥ ਮੁਝ ਦੇਖਤਿ ਭੇ ਬ੍ਯਾਹ ਘਨੇਰੇ। ਬਿੱਪ੍ਰ[੨੪] ਸੁ ਬਾਹਜ[੨੫]
ਬੈਸ[੨੬] ਵਡੇਰੇ। ਅਸ ਉਤਸ਼ਵ ਮੈਂ ਸੁਨਾ ਨ ਦੇਖਾ। ਜਸ ਇਸ ਮਹਿਂ ਭਾ

---

[੧]ਭਾਵ ਦੋ ਘੜੀ। [੨]ਹੇ ਪਤ੍ਰ! [੩]ਮੰਡੂਏ ਵਿੱਚ। [੪]ਪਿਆਰੇ ਦੇ। [੫]ਵਿਛੋੜੇ ਦਾ ਨਾਸ। [੬]ਛੇਤੀ। [੭]ਖੜਾ ਹੋ ਗਿਆ। [੮]ਖੁਸ਼ੀ ਨਾਲ। [੯]ਨੇਤ੍ਰਾਂ ਰੂਪੀ ਚਕੋਰਾਂ ਨੂੰ ਜੋੜ ਦਿੱਤਾ (ਅ) ਨੇਤ੍ਰਾਂ ਦੇ ਜੋੜੇ ਨੂੰ। [੧੦]ਛੋਹਨ ਵਾਸਤੇ। [੧੧]ਜੱਫੀ। [੧੨]ਗਲੇ। [੧੩]ਇਨਾਂ ਕਹੇ ਤੇ। [੧੪]ਪਲੰਘ ਦੇ ਸਿਰ੍ਹਾਣੇ ਵਲ। [੧੫]ਜੋਰੋ ਜ਼ੋਰੀ। [੧੬]ਬਿਠਾਏ। [੧੭]ਘੜੀ। [੧੮]ਪਵਿੱਤ੍ਰ ਬੁਧੀ ਵਾਲਾ। [੧੯]ਤਿਸ ਵੇਲੇ। [੨੦]ਰਾਇ ਜੀ। [੨੧]ਉਸ ਪਾਸੋਂ। [੨੨]ਸੁੰਦਰ। [੨੩]ਦੋਹਾਂ ਧਿਰਾਂ ਨੇ। [੨੪]ਬ੍ਰਾਹਮਣ। [੨੫]ਖੱਤ੍ਰੀ। [੨੬]ਵੈਸ਼। ਭਾਵ ਬ੍ਰਾਹਮਣ ਖੱਤ੍ਰੀ ਵੈਸ਼ਾਂ ਦੇ ਬਹੁਤ (ਵ੍ਯਾਹ)। *ਪਾ:-ਇਮ, ਇਵ। †ਪਾ:-ਭੁਵਾਲਾ।

ਮੋਦ ਬਿਸੇਖਾ' ॥੬੨॥ ਸੁਨਿ ਬੁਲਾਰ ਮਨ ਤਨ ਸੁਖ ਪਾਵਾ। 'ਸਾਧੁ ਸਾਧੁ' ਕਾਲੂ ਪ੍ਰਤਿ ਗਾਵਾ। ਸ੍ਰੀ ਬੇਦੀ ਕੁਲ ਕਲਸ ਸੁਹਾਵਨ। ਅਸ ਪ੍ਰਕਾਰ ਮਿਲਿ ਕਿਯ ਘਰ ਆਵਨ ॥ ੬੩ ॥ ਬਿੰਜਨ[1] ਨਿਜ ਕਰ[2] ਜਨਨਿ[3] ਸਵਾਰੇ[4]। ਬੈਠਿ ਨਿਕਟਿ ਕਰਿ ਨੇਹੁ ਜਿਵਾਰੇ[5] । ਰੁਚਿਰ ਅਸਨ ਜੋ[6] ਅਚਯੋ[7] ਕ੍ਰਿਪਾਲਾ[8]। ਗਏ ਤਲਪ[9] ਪਰ ਮ੍ਰਿਦੁਲ[10] ਬਿਸਾਲਾ[11] ॥ ੬੪ ॥ ਜਾਮ[12] ਨਿਸਾ[13] ਬੀਤੀ ਕਿਯ ਸੈਨਾ। ਰਹੀ ਜਾਮ[14] ਜਾਗੇ ਗੁਨ ਐਨਾ। ਕ੍ਰਮ ਕ੍ਰਮ[15] ਸੌਚ ਕੀਨ ਇਸ਼ਨਾਨਾ। ਪਹਿਰੇ ਚੀਰ ਸਰੀਰ ਸੁਹਾਨਾ ॥ ੬੫ ॥ ਭਈ ਭੋਰ ਜਸੁ ਜਾਸੁ ਪਵਿੱਤ੍ਰਾ[16]। ਬੈਸੇ ਸੋਹਤਿ ਭਵਨ ਬਚਿੱਤ੍ਰਾ। ਲਿਯ ਬੁਲਾਇ ਪ੍ਰੋਧਾ[17] ਹਰਿਦਯਾਲਾ। ਸ੍ਰੀ ਮੁਖ ਬੋਲੇ ਗਿਰਾ ਰਸਾਲਾ ॥ ੬੬ ॥ 'ਜਾਚਹੁ ਜੋ ਮਨ ਮਹਿਂ ਹੁਇ ਲਾਲਸ। ਲੇਹੁ ਅਬਹਿ ਸੋ ਕਰਹੁ ਨ ਆਲਸ'। ਬੋਲਯੋ ਦਿਜ ਹਰਿਦਯਾਲ ਪ੍ਰਬੀਨਾ। 'ਆਦਿ ਰੂਪ ਤੁਮ ਦਾਨੀ ਦੀਨਾ[18] ॥੬੭॥ ਰਾਵਰ ਜਿਤੀ ਲਖਾਵਨ ਕੀਨੀ। ਤੇਤੀ ਮਹਿਮਾ ਮੈਂ ਲਖਿ ਲੀਨੀ। ਅਪਰ ਨਰਨ ਸੀ ਮਤਿ ਮੁਰ[19] ਨਾਂਹੀ। ਧਰਹਿਂ ਜਿ ਭਾਵਨ ਨਰ ਤਵ ਮਾਂਹੀ*॥੬੮॥ ਕਾਰਨ ਕਾਰਜ ਕੋ ਆਧਾਰਾ। ਸਭਿ ਕੋ ਕਰਤਾ ਜਿਤੋ ਪਸਾਰਾ। ਪਰਮੇਸ਼ੁਰ ਪਾਰਬ੍ਰਹਮ ਪੁਰਾਤਨ†। ਪਰਮ ਪਰਾਵਰ ਨਾਥ[20] ਸਨਾਤਨ ॥ ੬੯ ॥ ਅਹੋ ਸੱਚਿਦਾਨੰਦ ਮੁਕੰਦਾ। ਤਵ ਲੀਲਾ ਭਗਤਨਿ ਸੁਖਕੰਦਾ। ਜੱਗ੍ਯੋਪਵੀਤ[21] ਜਬਹਿ ਤੁਮ ਦੀਨੋ[22]। ਤਬ ਕੋ ਮਮ ਮਨ ਇਸਥਿਰ ਕੀਨੋ ॥ ੭੦ ॥ ਸਰਬ ਲਾਲਸਾ ਭੀ ਉਰ ਪੂਰੀ। ਦੇਖੀ ਮੈਂ ਲੀਲਾ ਤੁਮ[23] ਰੂਰੀ। ਬ੍ਰਿੱਧ[24] ਬੈਸ[25] ਬਪੁ[26] ਭਾ ਬਲ ਹੀਨਾ। ਅਬ ਦੀਜੈ ਮੁਝ ਮੋਖ ਪ੍ਰਬੀਨਾ'॥੭੧॥ਭਗਤਿ ਮਿਲੀ ਬਾਨੀ ਸੁਨਿ ਕਾਨਾ। ਹਸਿ ਬੋਲੇ ਸ੍ਰੀ ਕ੍ਰਿਪਾ ਨਿਧਾਨਾ। 'ਧੰਨ ਬਿੱਪ੍ਰ ਬਰ[27] ਬੁੱਧਿ ਤੁਮਾਰੀ। ਤਨ ਹਉਮੈ ਕੀ ਸੁਰਤਿ ਬਿਸਾਰੀ ॥ ੭੨ ॥ ਕਿੰਚਤ ਰਹਿਗੀ ਬੈਸ ਸ਼ਰੀਰਾ। ਪੁਨਿ

---

[1]ਭੋਜਨ। [2]ਆਪਣੇ ਹੱਥੀਂ। [3]ਮਾਤਾ ਨੇ। [4]ਬਣਾਏ। [5]ਕਰਕੇ ਪਿਆਰ ਖੁਵਾਏ। [6]ਜਦ। [7]ਛਕਿਆ। [8]ਗੁਰੂ ਜੀਨੇ। [9]ਸੇਜਾ ਪਰ। [10]ਕੂਲੀ। [11]ਬੜੀ। [12]ਪਹਿਰ। [13]ਰਾਤ। [14]ਪਹਿਰ ਰਹਿੰਦੀ। [15]ਧੀਰੇ ਧੀਰੇ। [16]ਜਿਸ ਦਾ ਜਸ ਪਵਿੱਤ੍ਰ ਹੈ। [17]ਪ੍ਰੋਹਿਤ। [18]ਗ਼ੀਬਾਂ ਦੇ ਦਾਤੇ। [19]ਮੇਰੀ ਬੁੱਧੀ। [20]ਦੇਖੋ ਅਧ੍ਯਾ: ੧, ਅੰਕ ੪, ਦੇ ਪਦ ਅਰਥ। [21]ਜਨੇਊ। [22]ਜਦ ਦਾ ਤੁਸਾਂ ਮੈਨੂੰ ਦਿੱਤਾ ਹੈ ਭਾਵ ਜੀਅ ਕਾ ਜਨੇਊ। ਦੇਖੋ ਵਾਰ ਆਸਾ, ਸਲੋਕ ੧੫। [23]ਤੁਹਾਡੀ। [24]ਬੁੱਢੀ। [25]ਉਮਰ। [26]ਸ਼ਰੀਰ। [27]ਸ੍ਰੇਸ਼ਟ। *ਪਾ:-ਨਰ ਤੁਮ ਨਾਂਹੀ। †ਪਾ:-ਪਰਮੇਸ਼ੁਰ ਪੂਰ ਪੁਰਖ ਪੁਰਾਤਨ।

ਅਪਵਰਗ[1] ਪਾਇਂ[2] ਮਤਿ ਧੀਰਾ[3]! ਜਿਉਂ ਸ੍ਰਿਕ[4] ਗਜ[5] ਤਜਿ ਹੀ ਬਿਨ ਸ਼ੋਕੂ। ਤਿਉਂ ਤਨ ਤਜਿ ਗਮਨੈਂ ਹਰਿ ਲੋਕੂ[7] ॥ ੭੩ ॥ ਅਸ ਕਹਿ ਦੀਨੋ ਦਰਬ ਘਨੇਰਾ। ਤਿਹ ਪਰ ਕ੍ਰਿਪਾ ਦ੍ਰਿਸ਼ਟਿ ਪ੍ਰਿ ਹੇਰਾ। ਭਯੋ ਗਯਾਨ ਨਿਜ[6] ਰੂਪ ਪਛਾਨਾ। ਜੀਵ ਭਾਵ ਸਭਿ ਹੀ ਬਿਸਰਾਨਾ॥੭੪॥ਗਯੋ ਸਦਨ ਸੁਖ ਪਾਇ ਅਮੋਲਾ। ਨਿਜ ਮਨ ਨਿਸ਼ਚਾ ਹੁਤੋ ਅਡੋਲਾ*। ਬਹੁਰੋ ਪਾਧਾ, ਬੈਦ, ਮੁਲਾਨਾ। ਚਲਿ ਆਏ ਜਹਿਂਬੇ ਗਤਿਦਾਨਾ[7] ॥੭੫॥ਮਿਲਨ ਹੇਤ ਮਨ ਸੰਗਿ ਉਮੰਗਾ। ਜਿਨਕੋ ਚਢ੍ਯੋ ਰੰਗ ਸਤਿਸੰਗਾ। ਜਬਹਿ ਬਿਲੋਕਯੋ ਕਾਲੂ ਨੰਦਨ। ਧਾਇ ਕਰੀ ਯੁਗ ਪਦ ਪਰ ਬੰਦਨ ॥ ੭੬ ॥ ਹੇਰਿ ਸਰੂਪ ਅਨੂਪ ਅਜੋਨਾ†। ਬੋਲ ਨ ਆਵ ਭਏ ਮੁਖ ਮੋਨਾ[8]। ਕਵਲ ਨੈਨ ਸਨਮਾਨ[9] ਬਸਾਇ। ਕੁਸ਼ਲ ਬੂਝਨੈ ਬੈਨ ਸੁਨਾਏ ॥ ੭੭ ॥ ਧਰਿ ਧੀਰਜ ਬੋਲੇ ਮੁਖ ਬਾਨੀ। ਪਦ ਰਚਨਾ ਸੁਠ ਉਸ਼ਤਤਿ ਠਾਨੀ। 'ਸਿੰਧ ਹੁਤਾਸਨ ਕਾਲ ਕਲੀ ਕੋ[10]। ਅਤਿ ਪ੍ਰਚੰਡ ਇਸ ਤਰਹਿ ਬਲੀ ਕੋ[11] ॥ ੭੮ ॥ ਜੀਵ ਪਰੇ ਦਝਿ ਦਝਿ[12] ਦੁਖ ਪਾਈ। ਉਬਰ ਨ ਸਕਹਿਂ[13] ਨ ਪਾਇਂ ਉਪਾਈ[14]। ਬਾਂਧਨ ਹੇਤੁ ਸੇਤੁ ਤਹਿਂ ਭਾਰਾ[15]। ਕ੍ਰਿਪਾ ਧਾਰਿ ਲੀਨੋ ਅਵਤਾਰਾ ॥ ੭੯ ॥ ਚਰਨ ਕਰਮ ਸ਼ੁਭ ਤੇ ਜੋ ਤੂਛੇ[16]। ਲੋਚਨ ਸੁਮਤਿਹਿ ਤੇ ਉਰ ਛੂਛੇ[17]। ਸਮ ਦਮ ਜਿਨ ਕੇ ਕਰ ਨ ਸੰਗਾਰੇ[18]। ਸੋ ਜਿਹ ਪਰ ਤਰਿ ਜਾਹਿਂ ਸੁਖਾਰੇ[19] ॥੮੦॥ ਮਨ ਅਨੁਮਾਨ ਕਰਤਿ ਸਦ ਹਮ ਹੀ। ਜਗਤ ਪ੍ਰਕਾਸ਼ ਕਰਹੁ ਕਬ ਤੁਮਹੀ। ਰਾਵਰ[20] ਪੂਰਨ ਕਲਾ ਸੰਕੋਚੀ[21]। ਲਖਹਿਂ ਕਿ ਜੀਵ ਜਿਨਹਿਂ ਮਤਿ ਪੋਚੀ[22] ॥ ੮੧ ॥ ਅਸ ਪ੍ਰਕਾਰ ਕਹਿ ਕਰਿ ਬਚ[23] ਲੋਨੇ[24]। ਪਿਯਤਿ ਰੂਪ

[1]ਮੋਖ। [2]ਪਾਵੇਂਗਾ। [3]ਹੇ ਦਾਨੇ! [4]ਮਾਲਾ। [5]ਹਾਥੀ। [6]ਆਪਣਾ ਸ੍ਵਰੂਪ—ਆਤਮਾ। [7]ਮੁਕਤੀ ਦਾਤੇ। [8]ਚੁੱਪ। [9]ਆਦਰ ਕਰਕੇ। [10]ਕਲਜੁਗ ਦਾ ਸਮਾਂ ਅਗਨ ਸਾਗਰ ਹੈ। [11]ਕੋਈ ਬਲ-ਵਾਨ ਹੀ ਇਸਨੂੰ ਤਰਦਾ ਹੈ। [12]ਸੜ ਸੜਕੇ। [13]ਬਚ ਨਹੀਂ ਸਕਦੇ। [14]ਤੇ ਨਾਂ ਉਪਾਉ (ਕੋਈ) ਲਭਦਾ। [15]ਉਸ ਉਤੇ ਭਾਰਾ ਪੁਲ ਬੰਨ੍ਹਣ ਲਈ। [16]ਸ਼ੁਭ ਕਰਮਾ ਤੋਂ ਜਿਨ੍ਹਾਂ ਦੇ ਪੈਰ ਪਿੰਗਲੇ ਹਨ। [17]ਚੰਗੀ ਬੁੱਧੀ ਰੂਪੀ ਨੈਣਾਂ ਤੋਂ ਜੋ ਸੱਖਣੇ ਹਨ। [18]ਜਿਨ੍ਹਾਂ ਦੇ ਨਾਲ ਸਮ ਦਮ ਆਦਿ ਹੱਥ ਨਹੀਂ ਹਨ। [19]ਸ਼ੁਭ ਕਰਮਾਂ ਰੂਪੀ ਪੈਰਾਂ ਤੋਂ ਬਿਨਾਂ ਪਿੰਗਲੇ, ਸ੍ਰੇਸ਼ਟ ਬੁਧੀ ਰਹਿਤ ਅੰਧੇ, ਦੈਵੀ ਗੁਣਾਂ ਰੂਪੀ ਹੱਥਾਂ ਤੋਂ ਬਿਨਾਂ ਟੁੰਡੇ,ਨਾਮ ਰੂਪੀ ਪੁਲ ਤੇ ਚੜ੍ਹਕੇ ਸੁਖੇਨ ਹੀ ਪਾਰ ਹੋ ਜਾਣਗੇ। [20]ਤੁਸਾਂ ਨੇ। [21]ਲੁਕਾ ਰੱਖੀ ਹੈ। [22]ਨੀਵੀਂ ਮਤ ਵਾਲੇ ਲੋਕ ਕੀਹ ਸਮਝਣ। [23]ਬਚਨ। [24]ਸੁੰਦਰ।

*ਪਾ:—ਜਿਸ ਮਨ ਸਾਚਾ ਹੁਤੋ ਅਡੋਲਾ। (ਅ) ਜਿਸ ਮਨ ਨਿਸ਼ਚਾ ਹੁਤੋ ਅਡੋਲਾ।

†ਪਾ:—ਅਨੂਪਮ ਲੋਨਾ।

ਜਨੁ[1] ਲੋਚਨ ਛੋਨੇ[2]। ਮਿਲੇ ਭਾਉ[3] ਧਰਿ ਸਦਨ[4] ਸਿਧਾਏ। ਜਿਨ ਮਨ ਭਗਤਿ ਵਿਖੈ ਸੁਖ ਪਾਏ ॥੯੨॥ ਮਿਲੇ ਆਨਿ ਪੁਨਿ* ਬਾਲ ਸਖਾਈ। ਕਹਤਿ ਪਰਸਪਰ ਅਧਿਕ ਵਡਾਈ। ਪਰਮ ਪ੍ਰੇਮ ਮੈਂ ਮੋਦ ਨ ਥੋਰਾ। ਇਕ ਟਕ ਦੇਖਿ ਰਹੇ ਮੁਖ ਓਰਾ ॥ ੯੩ ॥ ਬੈਸਿ ਬਿਤਾਵਹਿਂ[5] ਬਾਸੁਰ ਪਾਸੂ। ਨਿਤਪ੍ਰਤਿ ਉਰ ਹ੍ਵੈ ਨਯੋ[6]† ਹੁਲਾਸੂ[7]। ਯਾ ਬਿਧਿ ਲੀਲਾ ਸ੍ਰੀ ਜਗਨਾਥਾ। ਕੀਨੀ ਤਲਵੰਡੀ ਸੁਖ ਸਾਥਾ[8] ॥੯੪॥ ਇਤਿ ਸ੍ਰੀ ਗੁਰ ਨਾਨਕਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਤਲਵੰਡੀ ਜਾਵਨ' ਪ੍ਰਸੰਗ ਬਰਨਨੰ ਨਾਮ ਤ੍ਰੇਈਸਮੋ ਅਧਯਾਯ ॥੨੩॥

## ੨੪. [ਗੁਰਬਾਣੀ ਮੰਗਲ। ਸੁਲਤਾਨ ਪੁਰ ਆਉਣਾ]

ਕਬਿੱਤ ॥ ਸੁਧਾ ਕੀ ਤਰੰਗਨੀ ਸੀ ਰੋਗ ਭ੍ਰਮ ਭੰਗਨੀ ਹੈ ਮਹਾਂ ਸ੍ਵੇਤ ਰੰਗਨੀ ਮਹਾਨ ਮਨ ਮਾਨੀ ਹੈ। ਕਿਧੌਂ ਯਹਿ ਹੰਸਨੀ ਸੀ ਮਾਨਸਵਿਤੰ-ਸਨੀ ਹੈ, ਗੁਨੀਨ ਪ੍ਰਸਿੰਸਨੀ ਸਰਬ ਜਗ ਜਾਨੀ ਹੈ। ਕਿਧੌਂ ਚੰਦ ਚਾਂਦਨੀ ਸੀ ਮੋਹ ਘਾਮ ਮੰਦਨੀ ਹੈ, ਰਿਦੇ ਕੀ ਅਨੰਦਨੀ ਸਦੀਵ ਸੁਖਦਾਨੀ ਹੈ। ਪ੍ਰੇਮ ਪਟਰਾਨੀ ਸਜਾਨੀ, ਗਯਾਨ ਕੀ ਜਨਨਿ ਜਾਨੀ, ਗੁਨੀ ਭਨੀ ਬਾਨੀ ਤਾਂਕੀ ਗੁਰੂ ਗੁਰਬਾਨੀ ਹੈ ॥ ੧ ॥

[ ਸੁਧਾ=ਅੰਮ੍ਰਿਤ। ਤਰੰਗਨੀ=ਨਦੀ। [ਸੰਸ:, ਤਰਙ੍ਗਣੀ]
ਸੀ=ਵਾਂਙ। ਭੰਗਨੀ=ਭੰਨਣ ਵਾਲੀ। ਸ੍ਵੇਤ=ਚਿੱਟੇ।
ਰੰਗਨੀ=ਰੰਗ ਵਾਲੀ।
ਮਨਮਾਨੀ=ਮਨ ਮੰਨੀ, ਮਨ ਨੂੰ ਰੁਚਿ ਆਉਣ ਵਾਲੀ, ਪਯਾਰੀ।
ਮਾਨਸ=ਮਾਨ ਸਰੋਵਰ। ਇਸ ਪਦ ਦੇ ਹੋਰ ਅਰਥ ਇਹ ਹਨ:-ਮਨ, ਸੰਕਲਪ, ਵਿਕਲਪ, ਮਨੁੱਖ, ਆਦਮੀ, ਇਕ ਨਾਗ ਦਾ ਨਾਮ, ਸਾਲਮਲ ਦੀਪ ਦੇ ਵਰਹੇ ਦਾ ਨਾਮ।
ਵਿਤੰਸਨੀ=ਭੂਖਣ ਰੂਪ, ਸ਼ੋਭਾ ਦੇਣ ਵਾਲੀ [ਸੰਸ:, ਵਤੰਸ, ਅਵਿਤੰਸ ਧਾਤੂ, ਤਸਿ=ਢਬਾਉਣਾ]। ਇਸ ਅਵਤੰਸ ਪਦ ਦੇ ਹੋਰ ਅਰਥ ਏਹ ਹਨ:- ਸਿਰ ਦਾ ਗਹਿਣਾ, ਕੋਈ ਗਹਿਣਾ, ਕੰਨਾਂ ਦਾ ਗਹਿਣਾ, ਮੁਰਕੀ, ਕਰਨ ਫੂਲ, ਮਾਲਾ, ਮੁਕਟ। ਲਾੜਾ, ਭਤੀਜਾ।
ਪ੍ਰਸਿੰਸਨੀ=ਸਲਾਹੀ ਗਈ। ਗੁਣੀਨ ਪ੍ਰਸਿੰਸਨੀ=ਗੁਣੀ ਜਨਾਂ ਤੋਂ ਸਲਾਹੀ ਗਈ। [ਸੰਸ:, ਪ੍ਰਸ਼ੰਸ=ਗੁਣਾਂ ਦਾ ਕਥਨ, ਸ਼ਲਾਘਾ] ]

[1]ਮਾਨੋ। [2]ਅੱਖਾਂ ਦੇ ਛੌਨੇ ਮਾਨੋਂ ਰੂਪ ਨੂੰ ਪੀਂਦੇ ਹਨ। [3]ਪ੍ਰੇਮ। [4]ਘਰਾਂ ਨੂੰ। [5]ਗੁਜ਼ਾਰਦੇ ਹਨ। [6]ਨਵੀਂ। [7]ਖੁਸ਼ੀ। [8]ਸੁੱਖਾਂ ਨਾਲ।

*ਪਾ:—ਪੁਰ। †ਪਾ:—ਰਹਯੋ।

| ਸੁਖਦਾਨੀ ਸਦੈਵੀ ਸੁਖ ਦੇਣ ਵਾਲੀ, ਅਟੱਲ ਅਵਿਨਾਸ਼ ਸੁਖ ਦੀ ਦਾਤੀ। ਜਨਨਿ=ਮਾਤਾ। |

**ਅਰਥ**—ਅੰਮ੍ਰਿਤ ਦੀ ਨਦੀ ਵਾਂਗੂੰ ਭਰਮ ਰੂਪੀ ਰੋਗ ਨੂੰ ਦੂਰ ਕਰਨ ਵਾਲੀ ਹੈ, ਰੰਗ ਇਸਦਾ ਡਾਢਾ ਚਿੱਟਾ ਤੇ ਮਨ ਨੂੰ ਡਾਢੀ ਪਿਆਰੀ ਲਗਣ ਵਾਲੀ ਹੈ। ਯਾ ਇਹ ਮਾਨ ਸਰੋਵਰ ਨੂੰ ਸ਼ੋਭਾ ਦੇਣ ਵਾਲੀ ਹੰਸਨੀ ਹੈ, ਗੁਣੀਆਂ ਨੇ (ਇਸਦੀ) ਪ੍ਰਸੰਸਾ ਕੀਤੀ ਹੈ, ਤੇ ਸਾਰੇ ਜਹਾਨ ਨੇ (ਏਹ) ਜਾਣ ਲਈ ਹੈ। ਯਾ ਇਹ ਮੋਹ ਰੂਪੀ ਤਪਸ਼ ਨੂੰ ਮੰਦ ਕਰਨ ਵਾਲੀ ਚੰਦ ਦੀ ਚਾਨਣੀ ਹੈ, ਹਿਰਦੇ ਨੂੰ ਅਨੰਦ ਦੇਣ ਵਾਲੀ ਸਦੈਵੀ ਸੁਖ ਦੀ ਦਾਤੀ ਹੈ। ਪ੍ਰੇਮ ਦੀ ਸੁਘੜ ਪਟਰਾਣੀ ਹੈ ਤੇ ਗਿਆਨ ਦੀ ਮਾਤਾ ਜਾਣੀ ਗਈ ਹੈ, (ਜੇ ਕੋਈ) ਗਣੀਆਂ ਦੀ ਉਚਾਰੀ ਬਾਣੀ ਹੈ ਬੀ (ਤਾਂ) ਉਨ੍ਹਾਂ ਦੀ ਭੀ ਗੁਰੂ ਗੁਰਬਾਣੀ ਹੈ।

ਭਾਵ—ਕਵਿ ਜੀ ਦਸਾਂ ਸਤਿਗੁਰਾਂ ਦੇ ਮੰਗਲ ਕਥਨ ਕਰਦੇ ਹੋਏ ਹੁਣ ਗੁਰਬਾਣੀ ਤੇ ਆਏ ਹਨ। ਉਨ੍ਹਾਂ ਮਹਾਨ ਮਨ ਵਾਲੇ ਪਰਾਵਰ ਨਾਥਾਂ ਦੀ ਉਚਾਰੀ ਬਾਣੀ ਦਾ ਮੰਗਲ ਕਰਦੇ ਹਨ ਕਿ ਇਹ ਅੰਮ੍ਰਿਤ ਦੀ ਨਦੀ ਹੈ। ਅੰਮ੍ਰਤ ਦੇ ਦੋ ਗੁਣ ਹਨ, ਰੋਗ ਨਾਸ਼ ਕਰਨਾ ਤੇ ਮੁਰਦੇ ਨੂੰ ਜਿਵਾਲਣਾ, ਸੋ ਦੱਸਦੇ ਹਨ ਕਿ ਇਹ ਭਰਮ ਰੂਪ ਰੋਗ ਦੇ ਦੂਰ ਕਰਨ ਵਾਲੀ ਹੈ, ਜਦ ਭਰਮ ਰੂਪੀ ਰੋਗ ਨਾ ਰਹੇ ਤਦ ਮਾਨਸਿਕ ਮੌਤ ਹੋਣੀ ਹੀ ਨਾ ਹੋਈ। ਮਨ ਨੂੰ ਪਿਆਰੀ ਲਗਦੀ ਹੈ ਤੇ ਚਿੱਟੇ ਰੰਗ ਵਾਲੀ ਹੈ, ਇਹ ਇਸ ਵਾਸਤੇ ਕਿਹਾ ਕਿ ਅੰਮ੍ਰਿਤ ਦਾ ਰੰਗ ਚਿੱਟਾ ਹੁੰਦਾ ਹੈ ਅਤੇ ਪੀਤਿਆਂ ਸੁਾਦੀਕ ਤੇ ਮਨੋਰੰਜਕ ਹੁੰਦਾ ਹੈ। ਦੂਸਰੇ ਚਿੱਟਾ ਰੰਗ ਸਤੋਗੁਣ ਦਾ ਹੈ। ਏਹ ਬਾਣੀ ਸਤੋਗੁਣ ਵਿਚ ਪਰਵੇਸ਼ ਕਰਾ ਦੇਂਦੀ ਹੈ। ਜਗਤ ਪਰ ਮਾਨ ਸਰੋਵਰ ਬੜੇ ਉੱਚੇ ਥਾਂ ਨਿਰਮਲ ਤੇ ਮਿੱਠੇ ਜਲ ਦੀ ਝੀਲ ਹੈ ਅਰ ਸਦੀਆਂ ਤੋਂ ਮਹਾਨ ਤੀਰਥ ਮੰਨਿਆ ਗਿਆ ਹੈ। ਸੁੰਦਰਤਾ ਉਸਦੀ ਅਕਹਿ ਹੈ। ਆਖਦੇ ਹਨ ਕਿ ਮਾਨੋ ਏਹ ਮਾਨ ਸਰੋਵਰ ਨੂੰ ਸ਼ੋਭਾ ਦੇਣ ਵਾਲੀ ਹੰਸਨੀ ਹੈ, ਉਸ ਤੇ ਭੀ ਸ੍ਰੇਸ਼ਟ ਹੈ। ਪਹਿਲਾਂ ਅੰਮ੍ਰਿਤ ਦੀ ਸ਼ੋਭਾ ਦਿੱਤੀ ਮਾਨੋ ਜੋ ਪਾਰਲੌਕਿਕ ਸ਼ੈ ਹੈ ਤੇ ਅੰਮ੍ਰਿਤ ਦੀ ਨਦੀ ਆਖਿਆ ਸਾਨੇ, ਹੁਣ ਜਗਤ ਦੀ ਨਿਰਮਲ ਜਲ ਧਾਰਾ ਮਾਨ ਸਰੋਵਰ ਦਾ ਭੂਖਣ ਆਖਕੇ ਲੋਕ ਪਰਲੋਕ ਵਿਚ ਉੱਤਮ ਦ੍ਰਿਸ਼ਟਾਂਤ ਦੇਕੇ ਵਰਨਣ ਕੀਤੀ। ਅਗੇ ਕਹਿੰਦੇ ਹਨ ਕਿ ਕੇਵਲ ਮੈਂ ਹੀ ਨਹੀਂ ਕਹਿ ਰਿਹਾ ਇਸਦੀ ਗੁਣਵਾਰਤਾ ਸਾਰੇ ਜਗਤ ਨੇ ਜਾਣ ਲਈ ਹੈ, ਅਰ ਗੁਣੀਜਨਾਂ ਨ ਇਸਦੀ ਪ੍ਰਸੰਸਾ ਕੀਤੀ ਹੈ।

ਇਸ ਦਾ ਹੁਣ ਹਿਰਦੇ ਪਰ ਅਸਰ ਵਰਣਨ ਕਰਦੇ ਹਨ ਕਿ ਮੋਹ ਰੂਪੀ ਤ੍ਰੱਪਸ਼ ਨੂੰ ਇਸ ਦਾ ਪਾਠ ਤੇ ਵਿਚਾਰ ਹਰਦਾ ਹੈ। ਵੈਰਾਗ ਜਨਕ ਹੈ। ਪਰ ਇਹ ਬਾਣੀ ਵੈਰਾਗ ਉਦਾਸੀਨਤਾ ਤੇ ਢਹਿੰਦੀਆਂ ਕਲਾਂ ਵਾਲਾ ਨਹੀਂ ਦੇਂਦੀ, ਹਿਰਦੇ ਨੂੰ ਆਨੰਦ ਦਿੰਦੀ ਹੈ ਤੇ ਸਦੈਵੀ ਸੁਖ ਦੀ ਦਾਤੀ ਹੈ, ਜਦੋਂ ਮੋਹ ਦੀ ਤੱਪਸ਼ ਦੂਰ ਕਰਦੀ ਹੈ ਤਦ ਡਾਵਾਂ ਡੋਲ ਹਾਲਤਾਂ ਵਿਚ ਨਹੀਂ ਸੁੱਟਦੀ, ਵਾਹਿਗੁਰੂ ਦੇ ਚਰਨਾਂ ਨਾਲ ਰਾਗ ਪੈਦਾ ਕਰਾ ਦੇਂਦੀ ਹੈ। ਰਾਗ (ਪ੍ਰੇਮ) ਸਦਾ ਹਰਖ ਜਨਕ ਵਸਤੂ ਹੈ, ਦਿਲ ਅਨੰਦ ਰਾਗ (ਪ੍ਰੇਮ) ਨਾਲ ਹੁੰਦਾ ਹੈ। ਸੋ ਮੋਹ ਤੋੜਕੇ ਵਾਹਿਗੁਰੂ ਜੀ ਦੇ ਰਾਗ ਵਿਚ ਪਾ ਦੇਣ ਕਰਕੇ ਹਿਰਦੇ ਦੀ

ਅਨੰਦਨੀ (ਅਨੰਦ ਦਾਤੀ) ਹੈ; ਇਹ ਆਨੰਦ ਆਤਮ ਆਨੰਦ ਹੁੰਦਾ ਹੈ, ਇਸ ਕਰਕੇ ਸਦੈਵੀ ਸੁਖ ਦੀ ਦਾਤੀ ਹੈ।

ਵੈਰਾਗ ਤੋਂ ਅੱਗੇ ਗਿਆਨ ਗਿਣਿਆਂ ਕਰਦੇ ਹਨ। ਆਪ ਦੱਸਦੇ ਹਨ ਕਿ ਗਯਾਨ ਦੀ ਏਹ ਮਾਤਾ ਹੈ, ਇਸਦੇ ਪਾਠ ਵਿਚਾਰ ਤੇ ਅਮਲ ਤੋਂ ਗਯਾਨ ਆਪੇ ਉਤਪਤ ਹੁੰਦਾ ਹੈ। ਪਰ ਓਹ ਗਿਆਨ ਜੋ ਕਵੀ ਜੀ ਕਹਿ ਰਹੇ ਹਨ। ਨਿਰਾ-ਜਾਨਣਾ ਮਾਤ੍ਰ-ਨਹੀਂ ਹੁੰਦਾ, ਉਹ ਗਯਾਨ ਐਸਾ ਹੈ ਕਿ ਜੋ ਪ੍ਰੇਮ ਨਾਲ ਪਰੋਤਾ ਹੁੰਦਾ ਹੈ। ਇਸ ਵਾਸਤੇ ਪ੍ਰੇਮ ਮਾਨੋਂ ਮਹਾਰਾਜ ਹੈ ਤੇ ਬਾਣੀ ਪਟਰਾਣੀ ਹੈ ਤੇ ਇਹ ਗਿਆਨ ਉਹਨਾਂ ਤੋਂ ਉਤਪਤ ਹੋਯਾ ਪੁੱਤ੍ਰ ਹੈ। ਐਸੇ ਉਤਕ੍ਰਿਸ਼ਟ ਗਿਆਨ ਦੀ ਮਾਤਾ ਹੈ। ਪ੍ਰੇਮ ਵਾਹਿਗੁਰੂ ਦਾ ਅਪਣਾ ਸਰੂਪ ਹੈ। ਯਥਾ ਗੁਰਵਾਕ:-'ਆਪੇ ਪ੍ਰੀਤਮ ਪ੍ਰੇਮ ਪਿਆਰ'। ਉਨ੍ਹਾਂ ਦਾ ਉੱਚਾ ਗਿਆਨ ਏਹ ਬਾਣੀ ਹੈ ਜੋ ਸਾਡੀ ਸਮਝ ਗੋਚਰਾ ਕਰਨ ਲਈ ਪ੍ਰੇਮ ਸੁੱਛ ਹਿਰਦਿਆਂ ਨੇ ਬਾਣੀ ਰੂਪ ਵਿਚ ਵਰਣਨ ਕੀਤਾ ਹੈ, ਇਸ ਕਰਕੇ ਵਾਹਿਗੁਰੂ ਦੀ ਪਟਰਾਣੀ ਇਹ ਬਾਣੀ ਕਹੀ ਹੈ। ਇਸ ਬਾਣੀ ਤੋਂ ਗਯਾਨ ਉਪਜਦਾ ਹੈ ਜੋ ਗਯਾਨ ਕਿ-ਸਫਲ ਗਯਾਨ-ਪ੍ਰਾਪਤੀ ਰੂਪ ਗਯਾਨ ਹੁੰਦਾ ਹੈ।

ਹੁਣ ਕਹਿੰਦੇ ਹਨ ਜੇ ਕੋਈ ਹੋਰ ਬਾਣੀ ਹੋਵੇ ਭਾਵੇਂ ਓਹ ਗੁਣੀਆਂ ਦੀ ਉਚਾਰੀ ਹੋਵੇ ਤਾਂ ਜੀਉ ਸਦਕੇ ਹੋਵੇ, ਪਰ ਗੁਰਬਾਣੀ ਉਨ੍ਹਾਂ ਦੀ ਭੀ ਗੁਰੂ ਹੈ, ਭਾਵ ਸਭਨਾਂ ਤੋਂ ਸ੍ਰੇਸ਼ਟ ਹੈ। ਏਹ ਅੰਮ੍ਰਿਤ ਰੂਪ, ਗਯਾਨ ਵੈਰਾਗ ਦੀ ਦਾਤੀ, ਪ੍ਰੇਮ ਨਾਲ ਸਨਿਗਧ ਕਰ ਦੇਣ ਵਾਲੀ, ਹਿਰਦਾ ਅਨੰਦ ਨਾਲ ਭਰ ਦੇਣ ਵਾਲੀ, ਸਦੈਵੀ ਸੁਖ ਵਿਚ ਲੈ ਜਾਣ ਵਾਲੀ, ਜਿਸ ਵਿਚ ਵੈਰਾਗ, ਵਿਵੇਕ, ਗਯਾਨ, ਪ੍ਰੇਮਾਭਗਤੀ ਹੀ ਨਿਰੋਲ ਉਚਾਰੀ ਹੋਈ ਹੈ, ਵੇਦ ਸ਼ਾਸਤ੍ਰ ਆਦਿ ਰਿਖੀ ਮੁਨੀ ਵਯਾਸ ਆਦਿਕਾਂ ਦੀ ਰਚੀ ਬਾਣੀ ਦੀ ਗੁਰੂ ਰੂਪ ਬਾਣੀ ਹੈ, ਕਿਉਂਕਿ ਓਹ ਭਗਤੀ ਯਾ ਗਯਾਨ ਤੇ ਅਟਕ ਗਏ, ਇਹ ਅਗੋਰੇ ਅਮੁੱਲ ਵਿਸਮਾਦ ਅਕਹਿ ਪਦ ਤੇ ਲੈ ਜਾਂਦੀ ਹੈ। ਪਰ ਪਰਮ ਸੁੱਛ ਹਿਰਦੇ ਗੁਰੂ ਅਵਤਾਰਾਂ ਦੇ ਆਪਣੇ ਮੁਖਾਰਬਿੰਦ ਤੋਂ ਉਚਰੀ ਵਾਹਿਗੁਰੂ ਜੀ ਦੇ ਪੂਰਨ ਸੁੱਚੇ ਤੇ ਸੱਚੇ ਗਯਾਨ ਦਾ ਸਰੂਪ ਮਾਨੋਂ ਉਨ੍ਹਾਂ ਦਾ ਹੀ ਆਪਣਾ ਸਰੂਪ ਹੈ। 'ਪੋਥੀ ਪਰਮੇਸਰ ਕਾ ਥਾਨੁ'।

ਸ਼੍ਰੀ ਬਾਲਾ ਸੰਧੁਰੁ ਵਾਚ॥ ਚੌਪਈ॥ ਰਹਿਨ ਲਗੇ ਗਤਿਦਾ[1] ਤਲਵੰਡੀ। ਜਿਨਕੀ ਕੀਰਤਿ ਘਰ ਘਰ ਮੰਡੀ। ਮਨੁਜ ਪਰਸਪਰ ਮਿਲਹਿਂ ਸਰਾਹਹਿਂ। ਮੁਹੁਰਮੁਹੂ[2] ਸ਼੍ਰੀ ਗੁਨ ਅਵਗਾਹਹਿਂ[3]॥ ੨॥ ਮਧੁਰ ਬਦਨ ਜਿਹ ਮ੍ਰਿਦੁਲ ਸੁਭਾਊ। ਮਦ[4] ਤੇ ਆਦਿ ਕੁਕਰਮ ਨ ਕਾਊ। ਉਰ ਉਦਾਰ, ਮਤਿ ਸੀਤ ਸੁਸ਼ੀਲਾ। ਕਰੁਨਾਵਾਨ ਸਰੂਪ ਛਬੀਲਾ॥੩॥ ਬਿਸ਼ੈ ਬਾਸ਼ਨਾ ਕੀ ਜਰ ਨਾ ਸੀ[5]। ਹਰਖ ਸ਼ੋਕ ਤੇ ਰਿਦਾ ਉਦਾਸੀ। ਪੁਰਿ ਸੁਲਤਾਨਹਿ ਜਾਂਹਿਂ ਕਮਾਈ। ਕਰੀ ਅਧਿਕ ਜਿਹ ਤੋਟ ਨ ਕਾਈ॥ ੪॥ ਦਯੋ ਦਾਨ ਦੀਨਨਿ ਧਨ

[1]ਮੁਕਤੀ ਦਾਤੇ। [2]ਫੇਰ ਫੇਰ। [3]ਵਿਚਾਰ ਕਰਦੇ ਹਨ। [4]ਹੰਕਾਰ। [5]ਵਿਸ਼ੇ ਵਾਸ਼ਨਾ ਦੀ ਜੜ੍ਹ ਹੈ ਹੀ ਨਹੀਂ ਸੀ। (ਅ) ਨਾਸ਼ ਹੋਈ ਹੋਈ ਹੈ।

ਭੂਰੀ[੧]। ਪਸਰੀ ਕੀਰਤਿ ਜਹਿਂ ਤਹਿਂ ਰੂਰੀ। ਅਸ ਪ੍ਰਕਾਰ ਨਿਜ ਜਸ ਬਿਸਤਾਰਾ। ਬਸੇ ਮਾਸ ਇਕ[੨] ਮੋਖ ਉਦਾਰਾ[੩] ॥ ੫॥ ਪੁਨਿ ਗਮਨਨ[੪] ਕੀ ਕੀਨੀ ਤਯਾਰੀ। ਮਿਲਨਿ ਬੁਲਾਰਹਿ ਪ੍ਰੀਤ ਵਿਚਾਰੀ।ਹੁਤੋ ਇਕੰਤ ਤਬਹਿ ਅਵਨੀਪਾ[੫]। ਸਾਦਰ ਬੈਸੇ ਜਾਇ ਸਮੀਪਾ ॥ ੬ ॥ ਹਾਥ ਬੰਦਿ ਬਚ[੬]* ਬਦਤਿ ਬੁਲਾਰਾ। 'ਪਰਮ ਲਾਭ ਮੁਝ ਦਰਸ ਤੁਮਾਰਾ। ਗਯਾਨ ਸ਼ਿਰੋਮਣਿ ! ਕ੍ਰਿਪਾ ਨਿਧਾਨਾ !। ਕਲਾਵਾਨ ! ਕਲ ਬਿਨ[੭] ! ਗੁਨ ਖਾਨਾ ।।੭।। ਫਸਯੋ ਰਹਤਿ ਮੈਂ ਜਗਤ ਕਲੇਸ਼ੂ। ਰਾਵਰ ਕੀ ਲਾਲਸ[੮] ਉਪਦੇਸ਼ੂ[੯]। ਕਰਤਿ ਕਿਉਂ ਨ ਮੁਝ ਲਖਿ ਅਧਿਕਾਰੀ। ਕਟਹੁ ਨ ਬੰਧਨ†, ਸ਼ਰਨਿ ਤੁਮਾਰੀ' ॥ ੮ ॥ ਸੁਨਿ ਬੋਲੇ ਸ੍ਰੀ ਪੰਕਜ ਬਦਨਾ[੧੦] । 'ਸਿਮਰਹੁ ਸਤਿਨਾਮ ਸੁਖਸਦਨਾ[੧੧]। ਲਗਯੋ ਹੁਮਾਉ‡ ਪੰਖ ਜਯੋਂ ਸੰਗਾ। ਜਬ ਛੂਟਹਿ ਧਨੁ[੧੨] ਤੇ ਸੁ ਖਤੰਗਾ[੧੩] ॥੯॥ ਪਰ[੧੪]ਕੇ ਬਲ ਕਰਿ ਹੋਤਿ ਉਡਾਊ॥ ਪਹੁੰਚੈ ਸੋ ਜਹਿਂ ਦੇਸ਼ ਹੁਮਾਊ ॥ ਬਹੁਰ ਨ ਆਇ ਪਰੈ ਕਬ ਧਰਨੀ। ਤੈਸੀ ਰੀਤਿ ਨਾਮ ਕੀ ਬਰਨੀ ॥੧੦॥ ਇਕ ਚਿਤ ਸਿਮਰਹਿ ਜੋ ਦਿਨ ਰਾਤੀ। ਛੁਟੇ ਦੇਹਿ ਤੇ ਹੋਇ ਸੰਗਾਤੀ[੧੫]। ਜਹਿਂ ਨਾਮੀ ਕੋ ਦੇਸ਼ ਸੁਹਾਵਨ। ਤਹਾਂ ਕਰਹਿ ਬਿਨ ਬਿਲਮ[੧੬]ਪੁਚਾਵਨ॥੧੧॥ਬਹੁਰ ਨ ਜਗ ਮਹਿਂ ਪਾਵਹਿਂ ਦੇਹੀ॥ ਸੱਤਿਨਾਮ ਕੇ ਭੇ[੧੭]ਜੁ ਸਨੇਹੀ[੧੮]।ਸੁਨਿ ਉਪਦੇਸ਼ ਲਗੀ ਲਿਵ ਨਾਮੂ।ਜਾਗਯੋ ਪਰਮ ਪ੍ਰੇਮ ਅਭਿਰਾਮੂ[੧੯]॥੧੨॥ ਕਹਿਤਿ ਗਿਰਾ ਹੈ ਦੀਨ ਬਹੋਰੀ। 'ਦਰਸ

---

[੧]ਬਹੁਤ। [੨]ਇਕ ਮਹੀਨਾਂ। [੩]ਮੁਕਤੀ ਦੇ ਸਖੀ (ਗੁਰੂ ਜੀ)। [੪]ਤੁਰਨ ਦੀ। [੫]ਰਾਇਬੁਲਾਰ। [੬]ਬਚਨ। [੭]ਕਲਪਨਾ ਰਹਿਤ। [੮]ਇੱਛਾ। [੯]ਆਪਦੇ ਉਪਦੇਸ਼ ਦੀ ਲਾਲਸਾ ਹੈ। [੧੦]ਕਵਲ ਮੁਖ ਵਾਲੇ। [੧੧]ਜੋ ਸੁਖਾਂ ਦਾ ਘਰ ਹੈ। [੧੨]ਕਮਾਨ ਤੋਂ। [੧੩]ਤੀਰ। [੧੪]ਖੰਭ। [੧੫]ਦੇਹ ਤੋਂ ਛੁਟਿਆ ਨਾਮ ਉਸ ਦਾ ਸੰਗੀ ਹੋਵੇਗਾ। [੧੬]ਦੇਰ ਤੋਂ ਬਿਨਾਂ। [੧੭]ਜੋ ਹੋਏ ਹਨ। [੧੮]ਪ੍ਰੇਮੀ। [੧੯]ਸੁੰਦਰ।

*ਪਾ:—ਬਿਬ=ਦੋਵੇਂ (ਹੱਥ)। †ਪਾ:--ਕਦਨਹੁ ਬੰਧਨ।

‡ਕਵੀਆਂ ਦਾ ਸੰਕੇਤਕ ਇਕ ਦ੍ਰਿਸ਼ਟਾਂਤ ਹੈ ਕਿ ਹੁਮਾ ਪੰਛੀ ਦਾ ਖੰਭ ਲੈਕੇ ਤੀਰ ਨਾਲ ਜੋੜਕੇ ਜਦ ਕਮਾਨੋਂ ਤੀਰ ਛੋੜੀਏ ਤਾਂ ਓਹ ਖੰਭ ਤੀਰ ਸਮੇਤ ਉਥੇ ਚਲਾ ਜਾਂਦਾ ਹੈ, ਜਿੱਥੇ ਕਿ ਹੁਮਾ ਪੰਛੀ ਰਹਿੰਦਾ ਹੈ। ਭਾਵ ਏਹ ਹੈ ਕਿ ਖੰਭ ਦੀ ਸੰਗਤ ਕਰਕੇ ਤੀਰ ਭੀ ਹੁਮਾ ਦੇ ਦੇਸ਼ ਜਾ ਪੁੱਜਾ, ਇਸੇ ਤਰ੍ਹਾਂ ਜੋ ਵਾਹਿਗੁਰੂ ਦਾ ਨਾਮ ਸਿਮਰਦੇ ਹਨ ਓਹ ਭੀ ਨਾਮ ਦੇ ਪ੍ਰਤਾਪ ਨਾਲ ਨਾਮੀ—ਵਾਹਿਗੁਰੂ—ਜੀ ਦੇ ਦੇਸ਼ ਜਾ ਅੱਪੜਦੇ ਹਨ। ਹੁਮਾ ਪੰਛੀ ਦਾ ਸਾਯਾ ਜਿਸ ਸਿਰ ਪਰ ਪਏ ਉਹ ਪਾਤਸ਼ਾਹ ਹੋ ਜਾਂਦਾ ਹੈ, ਇਹ ਗਲ ਬੀ ਫਾਰਸੀ ਕਵੀਆਂ ਦੇ ਸੰਕੇਤ ਦੀ ਹੈ।

ਲਾਲਸਾ[1] ਰਿਦੇ ਨ ਥੋਰੀ[2]। ਤੁਮ ਗਮਨੋ[3] ਅਬ ਪੁਰਿ ਸੁਲਤਾਨਾ। ਮੋਹਿ
ਹੋਤਿ ਬ੍ਰਿਹ ਕਸ਼ਟ ਮਹਾਨਾ' ॥੧੩॥ ਪ੍ਰੀਤਿ ਬਿਲੋਕਿ[4] ਰਿਦੇ ਮਹਿ ਸਾਚੀ।
ਕਮਲ ਬਦਨ ਪੁਨ ਗਿਰਾ ਉਬਾਚੀ। 'ਚਿਤ ਚੇਤੇ ਰਾਖਹੁ ਅਵਨੀਪਾ[5]! ਮੈਂ ਹੌਂ
ਤੁਮਰੇ ਸਦਾ ਸਮੀਪਾ' ॥੧੪॥ ਅਸ ਪ੍ਰਕਾਰ ਦੇਕਰਿ ਉਰਧੀਰਾ। ਘਰ ਆਏ
ਪੁਨਿ ਗੁਨੀ ਗਹੀਰਾ[6]। ਮਿਲੀ ਮਾਤ ਉਰ ਪ੍ਰੇਮ ਬਢਾਈ। ਬਿਛੁਰਤਿ ਬਛ[7]
ਜਿਉਂ ਧੇਨੁ ਲਵਾਈ[8] ॥੧੫॥ ਆਸ਼ਿਖ[9] ਦੇਤਿ ਪਲੋਸਤਿ ਮਾਥਾ। ਮਨਹਿਂ
ਮਨਾਵਤਿ ਸ੍ਰੀ ਜਗਨਾਥਾ। 'ਸੁਤ ਕੀ ਕੁਸ਼ਲ ਕਰਹੁ ਸਭਿ ਕਾਲਾ। ਮਹਾਂ
ਪੁਰਖ ਤੁਮ ਦੀਨ ਦਯਾਲਾ' ॥ ੧੬ ॥ ਧਰਯੋ ਮਾਤ ਕੇ ਪਗ ਪਰ ਸੀਸਾ।
ਨਿਕਸੇ ਨਿਜ ਘਰ ਤੇ ਜਗਦੀਸ਼ਾ। ਪ੍ਰੇਮੀ ਮਿਲੇ ਆਨਿ ਜੋ ਪੁਰਿਕੇ। ਪਰਸ
ਪਰਸ ਗਮਨੇ ਪਗ ਗੁਰਕੇ॥੧੭॥ ਵਾਹਿਨ[10] ਭਏ ਅਰੂਢ[11] ਸੁਆਮੀ। ਦੀਨ-
ਬੰਧੁ ਪ੍ਰਭੁ ਅੰਤਰਜਾਮੀ। ਸਿਖਵਨ[12] ਕਾਲੂ ਦੇਵਤਿ ਭੂਰੀ[13]। ਧਨ ਖਾਟਨ
ਕੀ ਜੋ ਬਿਧਿ ਰੂਰੀ[14] ॥੧੮॥ 'ਸੁਨਹੁ ਤਾਤ[15]! ਅਬ ਭਾ ਸਨਬੰਧਾ। ਯਾ
ਮਹਿਂ ਨਾਨਾ ਬਿਧਿ ਕੇ ਧੰਧਾ। ਬਹੁਤੋ ਬਿੱਤ[16] ਇਕੱਤ੍ਰ ਸੁ ਕਰੀਏ। ਪਰ-
ਵਾਰਨ[17] ਕੋ ਖਰਚ ਵਿਚਰੀਏ ॥੧੯॥ ਪੂਰਬਕੀ[18] ਉਦਾਰਤਾ ਤਯਾਗਹੁ।
ਗ੍ਰਿਸਤੀ ਮਨੁਜਨ[19] ਕੈ ਮਗ[20] ਲਾਗਹੁ। ਧਨੀ ਪੁਰਖ ਸਭਿ ਮਹਿਂ ਪਰਧਾਨਾ।
ਧਨੀਮੂਢ ਕੋ[21] ਕਹਿਤਿ ਸੁਜਾਨਾ[22]॥੨੦॥ ਮਿਲਹਿ ਧਨੀਕੋ ਸਕਲ ਭਲਾਈ।
ਧਨ ਬਿਨ ਕਾਰਜ ਹ੍ਵੈ ਨਹਿਂ ਰਾਈ। ਜਿਉਂ ਤਨ ਨਿਬਹੈ ਪ੍ਰਾਨ ਅਧਾਰਾ।
ਤਿਉਂ ਧਨ ਤੇ ਸਭਿ ਜਗ ਬਿਵਹਾਰਾ ॥੨੧॥ ਜਿਉਂ ਜਲ ਹੀਨ ਨ ਤਾਲ
ਸੁਹਾਵਾ। ਤਿਉਂ ਧਨ ਬਿਨ ਨਰ ਸ਼ੋਭ ਨ ਪਾਵਾ। ਸਜਲਮੇਘ ਬਿਨ[23] ਜਿਉਂ
ਕ੍ਰਿਖਿ[24] ਨਾਂਹੀ। ਧਨ ਬਿਹੀਨ ਤਿਉ* ਬਨਜ[25] ਨ ਆਹੀ[26]' ॥੨੨॥ ਯਾ
ਬਿਧਿ ਨਾਨਾ ਜੁਗਤਿ ਉਚਰਿਕੈ। ਸਮਝਾਵਤਿ ਕਾਲੂ ਹਿਤ[27] ਕਰਿਕੈ।
'ਰਾਵਰ ਭਾਖਤਿ[28] ਬਚਨ ਜਥਾ[29] ਜੀ। ਭਲੀ ਬਾਤ ਪਿਤ! ਕਰੋਂ ਤਥਾ[30] ਜੀ'

---

[1] ਇੱਛਾ। [2] ਬਹੁਤ ਹੈ ਮੇਰੇ ਮਨ ਵਿਚ। [3] ਚੱਲੇ ਹੋ। [4] ਵੇਖਕੇ। [5] ਹੇ ਰਾਜਾ। [6] ਗੁਣਾਂ ਦੇ ਸਮੁੰਦਰ। [7] ਵੱਛੇ ਨੂੰ। [8] ਜਿਵੇਂ ਲਵੇਰੀ ਗਾਂ। [9] ਅਸੀਸਾਂ। [10] ਸਵਾਰੀ ਪਰ। [11] ਚੜੇ। [12] ਸਿਖਿਆ। [13] ਬਹੁਤ। [14] ਸੁੰਦਰ। [15] ਪੁੱਤ੍ਰ। [16] ਧਨ। [17] ਟੱਬਰਾਂ ਦੇ। [18] ਪਹਿਲਾਂ ਵਾਲੀ। [19] ਗ੍ਰਿਹਸਤੀ ਮਨੁਖਾਂ ਦੇ। [20] ਰਾਹੇ। [21] (ਲੋਕੀ) ਮੂਰਖ ਧਨੀ ਨੂੰ। [22] ਚਤੁਰ ਕਹਿੰਦੇ ਹਨ। [23] ਪਾਣੀ ਵਾਲੇ ਬੱਦਲ ਬਿਨਾਂ। [24] ਖੇਤੀ। [25] ਵਿਹਾਰ। [26] ਨਹੀਂ ਹੋ ਸਕਦੇ। [27] ਪ੍ਰੇਮ। [28] ਆਪ ਆਖਦੇ ਹੋ। [29] ਜੈਸੇ। [30] ਤੈਸੇ।

*ਪਾ:—ਜਿਉਂ।

।੨੩। ਅਸ ਕਹਿ ਕੀਨੀ ਪੁਨਿ ਪਦ ਬੰਦਨ।ਗਮਨੇ ਮਾਰਗ ਦੋਖ ਨਿਕੰਦਨ।
ਬੰਦ ਸੁਲਖਨੀ ਸਾਸੁ[੧] ਚਰਨਾ। ਮਿਲਤਿ ਸਨੇਹ ਸੰਗ ਕਰਿ ਕਰੁਨਾ[੨]।੨੪।
ਦਈ ਆਸ਼ਿਖ਼ਾ ਚਿਤ ਹਿਤਕਾਰੀ। 'ਸਦਾ ਸੁਹਾਗ ਸਹਿਤ ਸੁਖ ਭਾਰੀ*।
ਭਾਗਵਾਨ ਸੁਤ ਕੀ ਹੂੰ ਮਾਤਾ।ਪਤਿਕੀ ਪ੍ਰੀਤਿ ਰਹੈ ਸਭਿ ਭਾਂਤਾ'॥੨੫॥ਚਢਿ
ਡੋਰੇ[੩] ਗਮਨੀ ਮਗ ਮਾਂਹੀ। ਦੁਹਦਿਸ਼ ਬਿਛੁਰਨ ਜਿਨ ਹਿਤ ਨਾਂਹੀ। ਕ੍ਰਮ
ਕ੍ਰਮ ਪਹੁੰਚੇ ਪੁਰਿ ਸੁਲਤਾਨਾ। ਦੀਨ ਦਾਨ ਦਾ ਦਯਾ ਨਿਧਾਨਾ ॥੨੬॥ਧਾਂਮ
ਜਰਾਮ ਨਾਨਕੀ ਦੋਊ। ਬਦਨ ਬਿਲੋਕਤਿ ਹਰਖੇ ਸੋਊ। ਸਾਦਰ ਦੋਰ
ਕਰੀ ਪਦ ਬੰਦਨ। ਕਰ ਪਕਰੇ ਯੁਗ ਦੋਖ ਨਿਕੰਦਨ[੪] ॥ ੨੭ ॥ ਕੁਸ਼ਲ
ਪ੍ਰਸ਼ਨ ਕਰਿ[੫] ਮੰਚ[੬] ਪਰ ਬੈਸੇ†। ਦਿਯੋ ਸੁਸਾ ਸੋਂ[੭] ਨੈਹਰ[੮] ਸੰਦੇਸੇ[੯]। ਬਹੁਰ
ਸੁਲਖਨੀ ਪ੍ਰਵਿਸ਼ੀ ਸਦਨਾ। ਬਿਗਸਯੋ ਕਮਲ ਨਾਨਕੀ ਬਦਨਾ[੧੦] ॥੨੮॥
ਬੰਦਨ ਕਰਤਿ ਲੀਨ ਗਰ ਲਾਈ। ਜਨਮ ਰੰਕ[੧੧] ਜਯੋਂ ਨਵਨਿਧਿ ਪਾਈ।
ਪੀੜ੍ਹਾ ਸੁੰਦਰ ਸਦਨ ਡਸਾਵਾ[੧੨]। ਤਾਂ ਪਰ ਕਲਪਾ ਰੁਚਿਰ[੧੩]‡ ਬਸਾਵਾ[੧੪]
॥ ੨੯ ॥ ਸੁਨਿਯੈ ਸ਼੍ਰੀ ਅੰਗਦ ! ਕਹਿ ਬਾਲਾ। ਹੌਂ ਸੁਨਿ ਸੁਧਿ[੧੫] ਆਪਨ[੧੬]
ਤਤਕਾਲਾ। ਗਮਨਯੋ ਜਹਿਂ ਬੈਸੇ ਗਤਿ ਦਾਈ। ਦਰਸ ਰਿਦੇ ਲਾਲਸ
ਅਧਿਕਾਈ ॥ ੩੦ ॥ ਜਬਹਿ ਬਿਲੋਕੇ ਬੇਦੀ ਨੰਦਨ। ਪਦ ਅਰਬਿੰਦਹਿ
ਕੀਨੀ ਬੰਦਨ। 'ਚਿਤ ਕਰਤਾਰ ਰਹੈ' ਕਹਿ ਬਾਨੀ। ਕੁਸ਼ਲ[੧੭] ਬੂਝਿ[੧੮]
ਬਹੁ ਕਰੁਨਾ ਠਾਨੀ ॥ ੩੧ ॥ ਹੌਂ ਬੋਲਯੋ 'ਨਿਤ ਕੁਸ਼ਲਹਿ ਮੇਰੇ। ਕਰੇ
ਨਿਕੰਦਨ[੧੯] ਦੁਖ ਇਕ ਵੇਰੇ। ਧ੍ਯਾਨ ਤੁਮਾਰੋ ਰਿਦੇ ਬਸਾਵਾ। ਤੀਨ ਤਾਪ
ਤਨ ਛੁਹਨ ਨ ਪਾਵਾ' ॥ ੩੨ ॥ ਪ੍ਰੇਮੀ ਹੁਤੇ ਨਗਰ ਕੇ ਜੇਈ। ਦਰਸ਼ਨ
ਕਰਨ ਅਏ ਸਭਿ ਤੇਈ। ਬੰਦਹਿਂ ਪਦ ਅਰਬਿੰਦ ਮੁਕੰਦਾ[੨੦]।
ਸਨਮਾਨਹਿਂ[੨੧] ਸਭਿ ਕੋ ਸੁਖਕੰਦਾ।੩੩।ਅਸ ਬਿਧਿ ਬਾਸੁਰ ਸਰਬ ਬਿਤਾਵਾ।
ਭਈ ਪ੍ਰਦੋਖ[੨੨] ਤਿਮਰ[੨੩] ਨਭ[੨੪] ਛਾਵਾ। ਨਾਨਾ ਰਸ ਬਿੰਜਨ ਕਰਿਵਾਏ।

---

[੧]ਸੱਸ ਦੇ। [੨](ਸੱਸ) ਮਿਲੀ ਕਿਰਪਾ ਕਰਕੇ। [੩]ਡੋਲੇ। [੪]ਭਾਵ ਗੁਰੂ ਜੀ ਦੇ। [੫]ਸੁਖ ਸਾਂਦ ਪੁੱਛਕੇ। [੬]ਪਲੰਘ। [੭]ਬੇਬੇ ਜੀ ਨੂੰ। [੮]ਪੇਕਿਆਂ ਦੇ। [੯]ਸੁਨੇਹੇ। [੧੦]ਮੁਖ। [੧੧]ਜਨਮ ਦੇ ਕੰਗਾਲ ਨੇ। [੧੨]ਡਾਹਿਆ। [੧੩]ਕਲਪਾ ਰੁਚਿਰ=ਸੁਹਣੀ ਤਰ੍ਹਾਂ। (ਅ) ਸੁਹਣੀ ਅਰੋਗ (ਬੀਬੀ) ਨੂੰ। (ੲ) ਤਲਪਾ=ਵਿਛਾਈ। [੧੪]ਬਹਾਇਆ। [੧੫]ਖਬਰ। [੧੬]ਹੱਟ ਤੇ। [੧੭]ਸੁੱਖ। [੧੮]ਪੁੱਛਕੇ। [੧੯]ਨਾਸ਼। [੨੦]ਮੁਕਤੀਦਾਤੇ ਦੇ। [੨੧]ਆਦਰ ਕਰਦੇ ਹਨ (ਗੁਰੂ ਜੀ)। [੨੨]ਸੰਧ੍ਯਾ। [੨੩]ਅਨ੍ਹੇਰਾ। [੨੪]ਅਕਾਸ਼ ਤੇ।

*ਪਾ:-ਕਾਰੀ। †ਪਾ:-ਪਦ ਗਹਿ ਬੈਸੇ। ‡ਪਾ:-ਉਚਿਤ-ਹੈ।

ਨਿਕਟ ਨਾਨਕੀ ਬੈਸ ਜਿਵਾਏ[1] ॥ ੩੪ ॥ ਰੈਨ ਵਿਖੈ ਸੈਨੰ ਪੁਨਿ ਕੀਨੀ। ਬਹੁ ਕਿੰਕਰ ਕੋ ਜਿਨ ਗਤਿ ਦੀਨੀ। ਸਵਾ ਜਾਮ ਨਿਸ[2] ਤਜੀ ਗੁੜ੍ਹਾਕਾ[3]। ਉਠੇ ਸ਼ਾਂਤਿਦਾ[4] ਦਰਸ਼ਨ ਜਾਂਕਾ[5] ॥ ੩੫ ॥ ਸਭਿਹਿ ਸੌਚ ਸੋਂ ਕੀਨਿ ਸ਼ਨਾਨਾ। ਆਸਨ ਕਰਿ ਬੈਸੇ ਨਿਜ ਧਯਾਨਾ। ਤਿਮਰ ਨਸੇ ਹੋਈ ਜਬ ਭੋਰਾ[6]। ਗਵਨੇ ਬਹੁਰ ਨਿਖੱਦਨਾ[7] ਓਰਾ ॥ ੩੬ ॥ ਕਰਨੇ ਲਗੇ ਬੈਸ ਕ੍ਰਿਤ ਮੋਦੀ। ਲੇਨਿ ਦੇਨਿ ਕੇ ਜਸੋਂ* ਨ੍ਰਿਪ ਲੋਦੀ। ਕਰਤਿ ਕਿਤਕ ਜਬ ਕਾਲ ਬਿਤਾਵਾ। ਲੇਨਿ ਸੁਤਾ ਨਿਜ[8] ਮੂਲਾ ਆਵਾ ॥ ੩੭ ॥ ਦੋਹਰਾ ॥ ਦੋਇ ਦਿਵਸ ਰਹਿ ਕਰਿ ਨਗਰਿ ਲੇ ਤਨੀਆ[9] ਨਿਜ ਸੰਗ। ਕ੍ਰਮ ਕ੍ਰਮ ਪਹੁੰਚਯੋ ਸਦਨ ਕੋ ਮੂਲਾ ਹੋਇ† ਉਮੰਗ ॥ ੩੮ ॥ ਚੌਪਈ ॥ ਪੂਰਬ ਉਰ ਉਦਾਰਤਾ ਜੈਸੀ। ਕਰਹਿ ਬਹੁਰ ਸੁਖਸਾਗਰ ਤੈਸੀ। ਜਿਉਂ ਸੁਰਸਰਿ ਗਤਿ[10] ਪ੍ਰਾਚੀ ਗਵਨੀ[11]। ਕਬਹਿ ਨ ਬਿਹਰਹਿ[12] ਪਸ਼ਚਮ ਅਵਨੀ[13] ॥ ੩੯ ॥ ਜਿਉਂ ਸੂਰਜ ਕੋ ਧਰਮ ਸੁਹਾਵਨ। ਸਦਾ ਤਿਮਰ[14] ਕੋ ਕਰਹਿ ਨਸਾਵਨ। ਤਿਉਂ ਰੰਕਨ ਕੋ ਕਸ਼ਟ ਨਿਵਾਰਨ। ਕਰਹਿ ਸਦਾ ਜੋ ਦਾਸ ਉਬਾਰਨ ॥ ੪੦ ॥ ਜਿਉਂ ਸੁਰਤਰੁ[15] ਕੋ ਸੁਭਗ[16]‡ ਸੁਭਾਊ। ਜਾਚੇ§ ਛੂਛਾ[17] ਛੋਰਿ ਨ ਕਾਊ। ਤਿਉਂ ਜੋ ਕਰਹਿ ਅਰਥਨਾ[18] ਰੰਕਾ। ਦੇਹਿ ਸਭਿਨਿ ਕੋ ਬਦਨ[19] ਮਯੰਕਾ[20] ॥੪੧॥ ਦੌਲਤਖਾਨ ਖਰਚ ਤਿਹ ਥੋਰਾ। ਹੋਤਿ ਬਿਸਾਲਾ ਰੰਕਨ ਓਰਾ। ਸਰਬ ਦਿਵਸ ਮਹਿ ਅਪਰ ਨ ਕਾਰਾ[21]। ਬੀਤਹਿ ਦੇਤੇ ਦਾਨ ਉਦਾਰਾ¶ ॥ ੪੨ ॥ ਦੋਹਰਾ ॥ ਮਨਹੁ ਪੁੰਨ ਤਨ ਧਾਰਿ ਨਿਜ ਕੀਨੀ ਆਨਿ ਦੁਕਾਨ। ਦਾਰਿਦ ਛੁਧਾ[22] ਜੁ ਨਗਨਤਾ[23] ਤਜਿਗੇ[24] ਪੁਰਿ ਸੁਲਤਾਨ ॥ ੪੩ ॥ ਚੌਪਈ ॥ ਬਿਸਮਹਿ[25] ਨਗਰ ਵਿਖੈ

---

[1] ਛਕਾਇਆ (ਭੋਜਨ)। [2] ਸਵਾ ਪਹਿਰ ਰਾਤ ਰਹੀ ਤੇ। [3] ਨਿੰਦ੍ਰਾ ਤਜੀ। [4] ਸ਼ਾਂਤੀ ਦਾਤਾ ਹੈ। [5] ਜਿਨ੍ਹਾਂ ਦਾ ਦਰਸ਼ਨ। [6] ਸਵੇਰ। [7] ਹੱਟੀ। [8] ਆਪਣੀ ਪੁੱਤ੍ਰੀ। [9] ਪੁੱਤ੍ਰੀ ਨੂੰ। [10] ਗੰਗਾ ਦੀ ਗਤੀ ਹੈ। [11] ਪੂਰਬ ਨੂੰ ਵਹਿਣ ਦੀ। [12] ਤੇ ਕਦੇ ਨਹੀਂ ਵਹਿੰਦੀ। [13] ਪਛੋਂ ਦੀ ਜ਼ਮੀਨ ਵਲ ਨੂੰ। [14] ਅਨ੍ਹੇਰੇ ਨੂੰ। [15] ਕਲਪ ਬ੍ਰਿਛ ਦਾ। [16] ਚੰਗਾ। [17] ਖਾਲੀ। [18] ਜਾਚਨਾ, ਮੰਗਣਾ। [19] [20] ਚੰਦ੍ਰਮਾਂ ਵਰਗੇ ਮੂੰਹ ਵਾਲੇ। [21] ਹੋਰ ਕੋਈ ਕੰਮ ਨਹੀਂ। [22] ਗ਼ਰੀਬੀ, ਭੁਖ। [23] ਤੇ ਨੰਗ। [24] ਛੱਡ ਗਏ। [25] ਹੈਰਾਨ ਹੋਣ।

*ਪਾ:—ਲੈਨ ਦੇਨ ਜਸੋਂ ਹੈ। †ਪਾ:—ਹ੍ਰਿਦਯ।

‡ਪਾਠਾਂਤ੍ਰ—ਰੁਚਿਰ। §ਪਾ:—ਜਾਚੇ। ¶ਪਾ:—ਅਪਾਰਾ।

ਨਰ ਨਾਰੀ। ਮਨਅਨੁਮਾਨਤਿ ਮਤਿ ਜਿਨ ਹਾਰੀ। ਕੋਊ ਲਖਹਿਂ ਰਸਾਇਨ ਕਰਿਹੀਂ[1]। 'ਧਰਮ ਬਧਾਵਹਿ[2]' ਕੋਇ ਉਚਰਿਹੀ॥੪੪॥ ਕੋਇਕ ਕਲਾਵਾਨ ਅ-ਨੁਮਾਨਹਿਂ। ਕੋ ਪਾਰਸ ਕੋ ਪਾਸ[3] ਪਛਾਨਹਿ। ਕੋ ਕਹਿ 'ਕਿਹ ਬਰ ਦੀਨੋ ਦੇਵਾ'। ਕੋ ਜਾਨਹਿ ਕਿਛ ਤੰਤ੍ਰਨਿ ਸੇਵਾ॥੪੫॥ ਭਾਖਤਿ ਕੋਇ 'ਭਗਤ ਇਹ ਪੂਰਾ। ਸ੍ਰੀ ਹਰਿ ਕੋਸ਼[4] ਕਰੈ ਨਹਿਂ ਊਰਾ[5]'। ਕੋਇ ਕਹੈ 'ਨਿਧਿ ਸਿਧਿ ਇਨ ਪਾਸੂ। ਦੇਤਿ ਦਾਨ ਦੀਨਨ ਕੋ ਆਸੂ[6]'॥੪੬॥ ਜਿਨ ਪਰ ਕਰੁਣਾ ਦ੍ਰਿਸ਼ਟਿ ਨਿਹਾਰੀ। ਰਿਦੇ ਅਵਿਦ੍ਯਾ ਦੂਰ ਬਿਦਾਰੀ। ਸੋ* ਜਾਨਹਿ 'ਪਰਮੇਸ਼ੁਰ ਆਪੂ। ਧਰਿ ਅਵਤਾਰ ਕਰਹਿਂ ਦੁਖ ਖਾਪੂ'॥੪੭॥ ਜੋ† ਸ਼ਰਧਾ ਧਰਿ ਦਰਸ਼ਨ ਕਰਿਹੀਂ। ਮੋਹ ਜਨਤ[7] ਸੰਸੈ ਸਭਿ ਹਰਿਹੀਂ। ਜੇ ਕੋ ਸੀਖ ਆਨਿ ਕਰਿ ਲੇਈ। ਬਚਨ ਸੁਨਤਿ ਭ੍ਰਮ ਕੋ ਤਜਿ ਦੇਈ ॥ ੪੮ ॥ ਅਸ ਪ੍ਰਕਾਰ ਬੀਤਾ ਇਕ ਮਾਸਾ[8]। ਜਾਚਕ ਮੋੜਹਿਂ ਕੋ ਨ ਨਿਰਾਸਾ। ਰਿਦੇ ਨਾਨਕੀ ਕੀਨਿ ਵਿਚਾਰਾ।—ਭ੍ਰਾਤ ਭਾਰਜਾ[9] ਆਇ ਅਗਾਰਾ[10] ॥ ੪੯ ॥ ਸਭੈ ਸੰਭਾਰਨ[11] ਸਾਂਭੈ ਸੋਊ। ਤਿਹ ਬਿਨ ਘਰ ਕੀ ਰੀਤਿ ਨ ਕੋਊ—। ਯਾ ਬਿਧਿ ਕਰਿ ਉਰ ਕੀ ਅਭਿਲਾਖਾ। ਪਤਿ ਕੇ ਨਿਕਟਿ ਬਚਨ ਪੁਨਿ ਭਾਖਾ॥੫੦॥ 'ਨੇਗਿ[12] ਯੋਗ[13] ਕੋ ਦੇਹੁ ਪਠਾਈ। ਭ੍ਰਾਤ ਭਾਰਜਾ ਲੇਹੁ ਮੰਗਾਈ'। ਸੁਨਿ ਜਰਾਮ ਤਬ ਮਨੁਜ ਬੁਲਾਏ। ਭਲੀ ਰੀਤਿ ਸੋ ਤਹਿਂ ਪਧਰਾਏ[14] ॥੫੧॥ ਮੂਲਚੰਦ ਕੇ ਸਦਨ[15] ਸੁਹਾਵਾ। ਪਹੁੰਚੇ ਜਾਇ ਸੰਦੇਸ਼ ਸੁਨਾਵਾ। ਕਰਿ ਵਿਚਾਰ ਤਬ ਚੰਦੋ ਭਾਗੀ‡। ਸੁਤਾ[16] ਸਨੇਹ[17] ਵਿਖੈ ਅਨੁ-ਰਾਗੀ§ ॥ ੫੨ ॥ ਵਡਭਾਗਨਿ ਕੀ ਕੀਨੀ ਤਯਾਰੀ। ਦੀਨੀ ਸੰਗਿ ਸੌਜ ਤਿਨ ਭਾਰੀ। ਦੇਵੀ ਰੂਪ ਸੁਲਖਨੀ ਨਾਮਾ। ਚਢਿ ਡੋਰੇ ਗਮਨੀ ਅਭਿਰਾਮਾ॥੫੩॥ ਦਾਸੀ ਸੰਗਿ ਲਏ ਪੁਰਿ ਆਈ। ਚਰਨ ਨਾਨਕੀ ਕੇ ਲਪਟਾਈ। ਦੀਨ ਆਸ਼ਿਖਾ[18] ਕਰਿ ਸਨਮਾਨਾ। ਸਦਨ ਬਸਾਈ[19] ਜੋ ਸ਼ੁਭ ਥਾਨਾ॥੫੪॥ ਕੇਤਿਕ

---

[1]ਰਸੈਣ ਕਰਦੇ ਹਨ। [2]ਧਰਮ ਕਰਕੇ ਵਾਧਾ ਪੈਂਦਾ ਹੈ। [3]ਕੋਲ ਪਾਰਸ ਹੈ। [4]ਖਜ਼ਾਨਾ। [5]ਘਟ। [6]ਸ਼ੀਘਰ (ਅ) ਖੁੱਲਾ। [7]ਮੋਹ ਤੋਂ ਉਪਜੇ। [8]ਇਕ ਮਹੀਨਾ। [9]ਭਰਜਾਈ। [10]ਘਰ ਆਵੇ। [11]ਸਾਮਾਨ। [12]ਨੇਗੀ, ਲਾਗੀ। [13]ਲਾਇਕ। [14]ਭੇਜੇ। [15]ਘਰ। [16]ਪੁੱਤ੍ਰੀ ਦੇ। [17]ਮੋਹ। [18]ਅਸੀਸਾਂ। [19]ਬਿਠਾਈ।

*ਨਿਰੰਕਾਰ ਨਾਨਕ ਦੇਉ ਨਿਰੰਕਾਰ ਆਕਾਰ ਬਣਾਇਆ। [ਭਾ: ਗੁਰਦਾਸ ਜੀ

†ਪਾ:—ਸੋ। ‡ਪਾ:—ਰਾਗੀ—ਹੈ। §ਦੋਹਾਂ ਤੁਕਾਂ ਦਾ ਪਾਠਾਂਤ੍ਰ ਹੈ:—ਕਰ ਵਿਚਾਰ ਤਬ ਚੰਦੋਰਾਨੀ। ਸੁਤਾ ਸਨੇਹ ਵਿਖੇ ਅਨੁਮਾਨੀ।

ਦਿਵਸ ਬਿਤਾਏ ਤਹਿੰਵ।ਹੁਤੋ ਨਿਕੇਤ ਨਾਨਕੀ ਜਹਿੰਵ।।ਬਹੁਰ ਨਿਰਾਰਾ[1] ਹਰਮ[2] ਬਨਾਵਾ। ਸਰਬ ਰੁਤਿਨ ਮਹਿ ਸੁਭਗ[3] ਸੁਹਾਵਾ ॥ ੫੫ ॥ ਭਾਂਜਨ[4] ਆਦਿ ਸੌਜ[5] ਜੋ ਚਹੀਆ। ਸਭਿ ਅਨਵਾਇ ਧਰੀ ਘਰ ਮਹੀਆ। ਸਰਪੀ[6] ਸਿਤਾ[7] ਅੰਨ ਜੋ ਨੀਕੇ। ਆਨਿ ਧਰੇ ਸਭਿ ਭਾਵਤਿ ਜੀਕੇ ॥੫੬॥ ਦੋਹਰਾ ॥ ਕੰਚਨ[8] ਭੂਖਨ ਨਗ ਜਟੇ[9] ਪਹਿਰਾਏ ਘਰਿਵਾਇ[10]। ਹਰਖੀ ਉਰ ਬਹੁ ਨਾਨਕੀ ਭ੍ਰਾਤਾ[11] ਭੌਨ[12] ਬਸਾਇ ॥੫੭॥ ਚੌਪਈ॥ ਕਮਲ ਬਦਨ ਨਿਜ ਸਦਨ ਨ ਆਵਹਿਂ। ਆਪਨ ਪਰ[13] ਨਿਸ[14] ਦ੍ਯੋਸ[15] ਬਿਤਾਵਹਿਂ। ਜੋ ਕਬਿ ਆਵਹਿਂ ਦੀਨਨ ਨਾਥਾ। ਭਨਤਿ ਨ ਬਚਨ ਸੁਲਖਨੀ ਸਾਥਾ ॥੫੮॥ ਕਿੰਚਤ ਪ੍ਰੀਤਿ ਨ ਚਿਤ ਤੇ ਕਰਿਈਂ। ਆਨਿ[16] ਦਰਬ ਕਛੁ ਧਾਮ ਨ ਧਰਿਈਂ। ਦੀਨਨਿ ਦੇਨੋ ਦਾਨ ਦਨਾਈ[17]। ਕਰਿ ਦੁਕਾਨ ਜਗ ਰੀਤਿ ਚਲਾਈ ॥੫੯॥ ਲੇਤਿ ਭੂਰ[18] ਨਿਤ ਭੀਰ ਭਵੰਤਾ[19]। ਦੇਹਿਂ ਨਿਰਾਲਸ[20] ਸ਼੍ਰੀ ਜਗਕੰਤਾ। ਕੋ ਬਿਲੋਕ ਨਰ ਕੀਰਤਿ ਕਰਿਹੀ। ਕੋ ਇਕ ਰਿਦੇ ਅਸੂਯਾ[21] ਧਰਿਹੀ ॥ ੬੦ ॥ ਦੋਹਰਾ ॥ ਸੁਨਿ ਪਿਖਿ ਖਿਝਹਿ ਸੁਲੱਖਨੀ ਅਸ ਪ੍ਰਕਾਰ ਬਿਵਹਾਰ।-ਘਰ ਕੀ ਪੀਰ ਨ ਜਾਨਈ ਬਾਹਰ ਬਨਯੋ ਉਦਾਰ ॥੬੧॥ਚੌਪਈ॥ ਰਾਖਹਿ ਦਰਬ ਨ, ਖੋਇਂ ਅਕਾਜੂ। ਸਦਾ ਮੂਲ ਜੋ ਗ੍ਰਿਸਤਿ ਸਮਾਜੂ।ਘਰ ਕੇ ਖਰਚ ਅਨਿਕ ਬਿਧਿ ਹੋਇਂ। ਦਰਬ ਪਾਸ ਤੇ ਪੂਜਹਿਂ[22] ਸੋਇ ॥੬੨॥ ਇਨਕੇ ਮਨ ਇਹ ਬਾਤ ਨ ਕਾਈ। ਜੋ ਆਵਤਿ ਸਭਿ ਦੇਤਿ ਲੁਟਾਈ।ਧਨ ਰਾਖਨ ਨਿਜ ਉਰ ਨ ਵਿਚਾਰਾ। ਅਵਰ ਨ ਵਰਜਹਿਂ[23],ਭੇ ਅਨੁਸਾਰਾ-॥੬੩॥ ਸਦਾ ਗਿਨਤ ਗਿਨਤੀ ਇਸਭਾਂਤੀ।ਹਿਰਦੇ ਦੁਖਤਿ ਰਹਤਿ ਦਿਨ ਰਾਤੀ।ਕਬਿ ਕਬਿ ਆਇ ਨਾਨਕੀ ਪਾਸਾ। ਕਹੈ ਰੋਸ ਸੋਂ[24] ਨਿਜ ਦੁਖ ਰਾਸਾ[25] ॥੬੪॥ 'ਨਿਜ[26] ਭ੍ਰਾਤਾ ਕੋ ਨਹਿਂ ਸਮਝਾਵਹਿਂ।ਗ੍ਰਿਹਸਤਿ ਕਾਜ ਇਉਂ ਕਿਉਂ ਬਨਿ ਆਵਹਿਂ? ਆਨਿ ਸਦਨ ਨਹਿਂ ਬਦਨ ਦਿਖਾਵੈਂ। ਸਰਬ ਦਰਬ ਕੋ ਬਹਿਰ ਲੁਟਾਵੈਂ'

---

[1]ਵੱਖਰਾ। [2]ਜ਼ਨਾਨਾ ਘਰ। [3]ਚੰਗਾ। [4]ਭਾਂਡੇ। [5]ਸਾਮਾਨ। [6]ਘਿਉ। [7]ਖੰਡ। [8]ਸੋਨੇ ਦੇ। [9]ਗਹਿਣੇ ਹੀਰਿਆਂ ਜੜੇ। [10]ਘੜਵਾਕੇ। [11]ਭਰਾ ਦਾ। [12]ਘਰ। [13]ਹੱਟ ਤੇ। [14]ਰਾਤ। [15]ਦਿਨ। [16]ਲਿਆਕੇ। [17]ਗਰੀਬਾਂ ਨੂੰ ਦਾਨ ਦੇਣ ਵਿੱਚ ਦਾਨਾ ਹਨ (ਯਾ ਦਾਤਾ) ਹੈਨ। [18]ਬਹੁਤ। [19]ਭੀੜ ਪਈ ਰਹਿੰਦੀ ਹੈ। [20]ਉੱਦਮ ਨਾਲ। [21]ਈਰਖਾ। [22]ਪੂਰੇ ਹੁੰਦੇ ਹਨ, ਨਿਭਦੇ ਹਨ। [23]ਹੋਰ ਭੀ ਨਹੀਂ ਮਨ੍ਹੇ ਕਰਦੇ। [24]ਗੁੱਸੇ ਨਾਲ। [25]ਸਾਰਾ ਦੁਖ। [26]ਆਪਣੇ।

॥੬੫॥ ਸੁਨਿ ਕਰਿ ਸ੍ਰੌਨ ਨਾਨਕੀ ਬਾਨੀ। ਭਰਜਾਈ ਸਭਿ ਬਿਧਿ ਸਨਮਾਨੀ। ਮਧੁਰ ਬਚਨ ਸੋਂ ਸਿਖਵਨ ਦੀਨੀ। ਜਗਤ ਰੀਤਿ ਲਖਿ ਸਾਚੀ ਚੀਨੀ[1]॥੬੬॥ 'ਜਿਉਂ ਉਚਰਤਿ ਤਿਉਂ ਕਰੀਏ ਕਾਜੂ*। ਜਿਉਂ ਸੋ ਕਰਹਿ ਰਹਹੁ ਤਿਉਂ ਰਾਜੂ†।ਸਭਿ ਬਿਧਿ ਆਪ ਚਤੁਰ ਸੋ ਸਜਾਨਾ।ਕਸਾ ਸਮਝਾਵੌਂ ਨਹੀਂ ਇਯਾਨਾ॥੬੭॥ਪਤਿ ਤੇ ਤਜਹੁ ਜੁ ਮਤਿ ਪ੍ਰਤਿਕੂਲਾ[2]। ਸਦਾ ਰਿਦੇ ਸੌਂ ਰਹੁ ਅਨਕੂਲਾ। ਜੋ ਕੁਛ ਲਾਲਸ‡ ਹੋਇ ਪਦਾਰਥ। ਕਹਿ ਮੋਸੋਂ ਪੂਰਵੌਂ[3] ਸਭਿ ਸ੍ਵਾਰਥ[4] ॥ ੬੮ ॥ ਜਾਨਹੁ ਭਲਾ ਕੰਤ ਅਨੁਸਾਰਾ। ਹੋਵਹਿ ਸਰਬ ਭਾਂਤਿ ਸੁਖਭਾਰਾ'। ਮਧੁਰ[5] ਗਿਰਾ[6] ਕੀ ਸੀਖ ਸੁਨੀ ਜਬ। ਤੂਸ਼ਨ[7] ਭਈ ਸੁਲਖਨੀ ਮੁਖ ਤਬ॥੬੯॥ ਦੋਹਰਾ॥ ਸਦਨ ਗਈ ਪੁਨਿ ਆਪਨੇ ਮਨ ਸਚਿੰਤ[8] ਨਿਤ ਹੋਇ। ਸਮਾਂ ਬਿਤਾਵਨ ਕਿਤਿਕ ਕਯ ਮੁਖ ਤੇ ਤੂਸ਼ਨ ਹੋਇ ॥੭੦॥ ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਸੁਲਤਾਨ ਪੁਰਿ ਆਵਨ' ਪ੍ਰਸੰਗ ਬਰਨਨ ਨਾਮ ਚੌਬੀਸਮੋ ਅਧਯਾਯ ॥ ੨੪ ॥

## ੨੫ [ਸਰਸ੍ਵਤੀ ਮੰਗਲ। ਮੂਲੇ ਤੇ ਚੰਦੋ ਰਾਣੀ ਦਾ ਆਕੇ ਗੁੱਸੇ ਹੋਣਾ]

ਦੋਹਰਾ ॥ ਚੰਦ ਬਦਨ, ਸੁਮਤੀ ਸਦਨ, ਕੁਮਤਿ ਨਿਕਦਨ ਉਦਾਰ।
ਰੂਪ ਉਮਾ ਬਾਨੀ ਰਮਾ ਤਾਂਕੋ ਨਮੋ ਹਮਾਰ ॥ ੧ ॥

ਬਦਨ=ਮੂੰਹ। ਸੁਮਤਿ=ਸ੍ਰੇਸ਼ਟ ਬੁੱਧਿ। ਸਦਨ=ਘਰ।
ਉਮਾ=ਪਾਰਬਤੀ, ਦੁਰਗਾ।
ਬਾਨੀ=ਬਾਣੀ, ਵਾਕ੍ਯ ਦੀ ਦੇਵੀ, ਸਰਸ੍ਵਤੀ, ਸਾਰਦਾ।
ਰਮਾ=ਲੱਛਮੀ। ਰੂਪ ਉਮਾ ਬਾਣੀ ਰਮਾ=ਜਿਸਦਾ ਸਰੂਪ ਹੈ ੧ ਉਮਾ ੨ ਬਾਣੀ ੩ ਰਮਾ ਅਰਥਾਤ ਜੁੱਧ ਦੀ ਦੇਵੀ, ਵਿਦ੍ਯਾ ਦੀ ਦੇਵੀ, ਤੇ ਸੁਭਾਗਤਾ ਦੀ ਦੇਵੀ। ਜਿਸਦੇ ਸਰੂਪ ਵਿਚ ਤ੍ਰਿੰਨੇ ਮੰਡਲ ਹਨ— ਬੀਰਤਾ, ਵਿਦ੍ਯਾ, ਪ੍ਰਾਪਤੀ§।

**ਅਰਥ**—ਚੰਦ੍ਰਮਾ (ਵਰਗੇ ਸੁਹਣੇ) ਮੁਖੜੇ ਵਾਲੀ, ਸ੍ਰੇਸ਼ਟ ਬੁੱਧੀ ਦਾ ਘਰ, ਖੋਟੀ ਬੁੱਧੀ ਦੇ ਕੱਟ ਸਿੱਟਣ ਵਾਲੀ ਤੇ ਉਦਾਰ ਹੈ, (ਹਾਂ) ਜਿਸਦਾ ਸਰੂਪ ਹੈ:- ਵਿੱਦ੍ਯਾ, ਬੀਰਤਾ ਤੇ ਪ੍ਰਾਪਤੀ, ਉਸ ਨੂੰ ਸਾਡੀ ਨਮਸਕਾਰ ਹੋਵੇ।

ਭਾਵ—ਏਥੇ ਫੇਰ ਕਵਿ ਜੀ ਨੇ ਸਰਸ੍ਵਤੀ ਆਵਾਹਨ ਕੀਤਾ ਹੈ ਅਰ ਉਸ ਦਾ ਰੂਪ ਦੱਸਿਆ ਹੈ, ਵਿਦ੍ਯਾ, ਬੀਰਤਾ, ਤੇ ਪ੍ਰਾਪਤੀ। ਉਸ ਦੀ ਸੁੰਦਰਤਾ ਜਮਾਲ ਵਾਲੀ

[1]ਸੱਚੀ ਸਮਝੀ। [2]ਉਲਟ। [3]ਪੂਰੀ ਕਰਾਵਾਂਗੀ (ਮੈਂ)। [4](ਤੇਰੀ) ਲੋੜ। [5]ਮਿੱਠੀ। [6]ਬਾਣੀ। [7]ਚੁੱਪ। [8]ਚਿੰਤਾਵਾਨ। *ਪਾ:—ਕਾਜਾ। †ਪਾ:—ਜਿਉਂ ਸ਼ਹੁ ਰਹੈ ਰਹਹੁ ਤਿਉਂ ਰਾਜਾ। ‡ਪਾ:—ਜਿ ਕੁਛ ਲਾਲਸਾ। §ਉਮਾ ਤੋਂ—ਤਮੋ ਗੁਣ, ਰਮਾ ਤੋਂ—ਸਤੋ ਗੁਣ, ਤੇ ਬਾਣੀ ਤੋਂ—ਰਜੋ ਗੁਣ, ਭਾਵ ਭੀ ਕੱਢਣ ਦਾ ਜਤਨ ਕੀਤਾ ਜਾਂਦਾ ਹੈ।

ਅਰਥਾਤ ਠੰਢੀ ਠੰਢੀ ਪਜਾਰੀ ਪਜਾਰੀ ਐਉਂ ਦੱਸੀ ਹੈ ਕਿ ਉਹ ਚੰਦਰਮਾ ਵਰਗੀ ਸੀਤਲ ਸੁੰਦ੍ਰਤਾ ਵਾਲਾ ਮੁਖੜਾ ਰਖਦੀ ਹੈ ਤੇ ਨੇਕ ਮਤ ਦੀ ਦਾਤੀ ਹੈ । ਇਹ ਗੁਣ ਦੱਸਕੇ ਫੇਰ ਉਸ ਦਾ ਜਲਾਲ ਦਾ ਗੁਣ (ਤੇਜਮਯ) ਵਰਣਨ ਕਰਦੇ ਹਨ ਕਿ ਓਹ ਖੋਟੀ ਬੁੱਧੀ ਨੂੰ ਜੜ੍ਹੋਂ ਪੁੱਟਣ ਵਾਲੀ ਹੈ; ਤੀਸਰਾ ਗੁਣ ਉਸ ਦਾ ਉਦਾਰਤਾ ਦੱਸਦੇ ਹਨ ਕਿ ਉਦਾਰ ਹੈ । ਇਹ ਸੁੰਦਰਤਾ ਦਾ ਸੁਭ ਗੁਣ ਜਲਾਲ ਤੇ ਜਮਾਲ ਦਾ ਮਿਲਵਾਂ ਹੈ। ਉਦਾਰਤਾ ਵਿੱਚ ਤੇਜ ਬੀ ਹੁੰਦਾ ਹੈ ਤੇ ਸੀਤਲਤਾ ਬੀ ਹੁੰਦੀ ਹੈ। ਅੱਗੇ ਦੱਲਕੇ ਉਸ ਨੂੰ ਇਸ ਕਰਕੇ ਤਿੰਨਾਂ ਨਾਵਾਂ ਤੋਂ ਯਾਦ ਕਰਦੇ ਹਨ, ਜਿਨ੍ਹਾਂ ਵਿੱਚ ਤਿੰਨਾਂ ਉੱਪਰ ਕਹੇ ਗੁਣਾਂ ਦੀ ਸੰਭਾਵਨਾ ਹੈ ।

ਉਮਾ—ਤੇਜਮਯ ਵਜਕਤੀ ਦਾ ਵਾਚਕ ਹੈ, ਜੋ ਖੋਟੀ ਬੁਧਿ ਦੂਰ ਕਰਦੀ ਹੈ ।

ਬਾਨੀ—ਸ਼ਾਂਤਮਯ ਵਜਕਤੀ ਹੈ ਜੋ ਸ੍ਰੇਸ਼ਟ ਬੁੱਧੀ ਸਫੁਰਣ ਕਰਵਾਉਂਦੀ ਹੈ।

ਰਮਾ—ਦਾਨਮਯ ਵਜਕਤੀ ਹੈ ਜੋ ਉਦਾਰਤਾ ਵਾਲੀ ਹੋਣ ਕਰਕੇ ਵਰਦਾਤੀ ਹੈ।

ਪਿਛਲੇ ਆਏ ਸ਼ਾਰਦਾ ਆਵਾਹਨਾ ਤੇ ਇਸ ਤੋਂ ਸੰਸਾ ਨਹੀਂ ਰਹਿ ਜਾਂਦਾ ਕਿ ਕਵਿ ਜੀ ਜਦ ਅਪਣੇ ਕਵਿ ਤਰੰਗ ਵਿੱਚ ਕਵਿਤਾ ਦੀ ਸ਼ਕਤੀ ਨੂੰ ਯਾਦ ਕਰਦੇ ਹਨ ਤਾਂ ਉਸ ਨੂੰ ਤੇਜਮਯ, ਵਰਦਾਤੀ ਦੇ ਵਿਦਜਾ ਦਾਤੀ ਇਕ ਰੂਪ ਵਿੱਚ ਮੰਨਦੇ ਹਨ । ਵਖ ਵੱਖ ਦੇਵੀਆਂ ਦਾ ਆਵਾਹਨ ਨਹੀਂ ਕਰਦੇ । ਇਹ ਗੱਲ ਅਗਲੇ ਦੋ ਅਧਜਾਵਾਂ ਦੇ ਮੰਗਲਾਂ ਤੋਂ ਬੀ ਸਪਸ਼ਟ ਹੋ ਜਾਂਦੀ ਹੈ, ਕਿ ਉਥੇ ਇਹੋ ਸ਼ਾਰਦਾ ਦਾ ਆਵਾਹਨ ਜਾਰੀ ਹੈ, ਤੇ ਓਹ ਇਸੇ ਨੂੰ ਸਰਸ੍ਵਤੀ ਰੂਪ ਕਰਕੇ ਵਰਣਨ ਕਰਦੇ ਹਨ।

ਸ੍ਰੀ ਬਾਲਾ ਸੰਧੁਰੁ ਵਾਚ ॥ ਚੌਪਈ ॥ ਅਸ ਪ੍ਰਕਾਰ ਕਛੁ ਸਮਾਂ ਬਿਤਾਯੋ । ਮਿਲਿਨ ਹੇਤ ਤਬ ਮੂਲਾ ਆਯੋ। ਸਦਨ ਸੁਤਾ[1] ਕੇ ਪ੍ਰਵਿਸ਼ੇ ਜਬ ਹੀ। ਉਮਗਯੋ ਨੇਹੁ ਅਧਿਕ ਮਨ ਤਬਹੀ ॥੨॥ ਉਠੀ ਸੁਲਖਣੀ, ਲੋਚਨ[2] ਨੀਰਾ[3]। ਭਰਿ ਆਵਾ, ਉਰ ਭਈ ਅਧੀਰਾ। ਪਿਤ ਸੋਂ ਮਿਲਿ ਰੋਵਨ ਬਹੁ ਲਾਗੀ॥ ਮਨ ਦੁਖ ਤੇ ਜਨੁ ਕਰੁਨਾ ਪਾਗੀ[4] ॥ ੩ ॥ ਅੱਸ਼ੁਪਾਤ[5] ਸੋਂ[6] ਚੀਰ[7] ਭਿਗੋਵਾ[8]। ਜਨੁ[9] ਦੁਖ ਅਪਨੋ ਮਲਿ ਮਲਿ ਧੋਵਾ। ਬਹੁਰ ਬੈਸ ਕਰਿ[10] ਪਿਤਾ ਬਸਾਵਾ। ਨਿਜ ਦੁਖ ਕ੍ਰਮ ਕ੍ਰਮ ਸਭਿਹਿ ਸੁਨਾਵਾ ॥੪॥ ਮੋਚਤਿ ਲੋਚਨ ਬੂੰਦਨ ਨੀਰਾ[11]*। ਕਹਤਿ ਬਚਨਕੋ ਹੋਤਿ ਅਧੀਰਾ[12]। 'ਸੁਨਿ ਪਿਤ ਭਲੇ ਸੰਗ ਹੌਂ ਲਾਈ। ਜਿਹ ਨਿਕੇਤ ਕੀ ਚਿੰਤ ਨ ਕਾਈ ॥੫॥ ਕਰਿ ਸਨਬੰਧ ਡੋਬ ਤੁਮ ਦੀਨੀ॥ਪੂਰਬ

[1]ਪੁੱਤ੍ਰੀ ਦੇ ਘਰ ਵਿਚ। [2]ਅੱਖੀ ਵਿੱਚ। [3]ਜਲ। [4]ਕਰੁਨਾ ਰਸ ਵਿੱਚ ਭਿੱਜਕੇ ਭਾਵ ਰੋ ਕੇ। [5]ਅਸ਼੍ਰੂ ਡਿੱਗਣ । [6]ਨਾਲ । [7]ਕਪੜਾ । [8]ਭਿੱਜ ਗਿਆ । [9]ਮਾਨੋ । [10]ਆਪ ਬਹਿਕੇ । [11]ਡਕਦੇ ਹਨ ਨੈਣ ਪਾਣੀ ਦੀਆਂ ਬੂੰਦਾਂ। [12]ਬੇ-ਹੌਸਲਾ।

*ਪਾਃ—ਪੋਂਛਤ ਲੋਚਨ, ਬੰਦ ਨ ਨੀਰਾ—ਅੱਖੀਆਂ ਪੂੰਝਦੀ ਹੈ, ਪਰ ਪਾਣੀ ਬੰਦ ਨਹੀਂ ਹੁੰਦਾ।

ਜਨਮ ਕਰਮ ਮੈਂ ਹੀਨੀ। ਮਾਸ[੧] ਏਕ ਦੋ ਬਹਿਰ ਬਿਤਾਵਹਿ। ਕਬਿ ਨ ਸਦਨ ਮਹਿਂ ਬਦਨ[੨] ਦਿਖਾਵਹਿ ॥੬॥ ਜਿਉਂ ਨਿਸਿ ਬਸੈ ਆਨ ਪਰਦੇਸੀ। ਉਰ ਨਿਰਮੋਹ ਰੀਤਿ ਤਿਹ ਤੈਸੀ। ਅਨਗਨ ਧਨ ਆਪਨ[੩] ਪਰ ਆਵਹਿ। ਸਰਬ ਸਦਨ ਤੇ ਬਹਿਰ ਲੁਟਾਵਹਿ॥੭॥ ਸੁਤ ਕ੍ਰਿਤ ਕੌ ਕਰਤਿ ਨਿਸ਼ੰਕਾ। ਕੋ ਸਮਝਾਇ ਨ, ਰਹੈਂ ਸਸ਼ੰਕਾ[੪]*। ਗ੍ਰਿਸਤਿ ਰੀਤਿ ਤੇ ਨੀਤ ਕੁਢਾਲੀ[੫]। ਮਾਨਹੁ ਬਨ੍ਯੋ ਫਜ਼ੂਲਿਨ ਸਾਲੀ[੬]॥੮॥ ਮੇਲੀ ਸਦਾ ਬਿਸ਼ਾਲ[੭] ਫਕੀਰਨ। ਘਰਕੀ ਬੂਝਹਿ[੮] ਪੀਰ[੯] ਅਪੀਰ[੧੦] ਨ। ਨਹਿਂ ਰੰਚਕ ਭਰ ਮਮ ਸਤਿਕਾਰਾ। ਸਹੌਂ ਰਿਦੈ ਸਦਹੀ ਦੁਖ ਭਾਰਾ' ॥੯॥ ਸੁਨਤਿ ਸੁਤਾ ਕੇ ਬੈਨ ਦੁਖਾਰੇ ॥ ਮੂਲੇ ਅੱਸ੍ਰੂ ਲੋਚਨ[੧੧] ਡਾਰੇ[੧੨]।ਜਰ ਬਰ[੧੩] ਗਯੋ ਰਿਦੇ ਕੇ ਮਾਂਹੀ। ਅਧਿਕ ਰੋਸ ਕਰਿਕੈ ਪਛੁਤਾਹੀ॥੧੦॥ਕਾਲੂ ਕਹ੍ਯਾ[੧੪] ਮੂਲਾ ਜੋ ਕ੍ਰੋਧੀ। ਨਹਿਂ ਜਾਨਹਿ ਸ੍ਰੀ ਨਾਨਕ ਸੋਧੀ[੧੫]। ਰਿਦੇ ਸੁਤਾ ਕੋ[੧੬] ਧੀਰਜ ਦੀਨਾ। ਉਠ੍ਯੋ ਆਪ ਰਿਸਿ ਮੈਂ ਮਨ ਲੀਨਾ ॥੧੧॥ ਗਯੋ ਜਰਾਮ ਪਾਸ ਤਤਕਾਲਾ। ਮੁਖ ਬੋਲਤਿ ਦੁਰਬਾਕ ਬਿਸਾਲਾ। ਤਿਹ ਛਿਨ ਸ੍ਰੀ ਨਾਨਕ ਜੈਰਾਮਾ। ਬੈਸੇ ਏਕ ਥਾਨ ਅਭਿਰਾਮਾ[੧੭] ॥ ੧੨ ॥ ਜਬਹਿ ਬਿਲੋਕ੍ਯੋ ਮੂਲਾ ਆਵਾ। ਸਨਮਾਨ੍ਯੋ ਆਸਨ ਬੈਸਾਵਾ। ਬੈਸਤਿ ਬੋਲ੍ਯੋ ਗਿਰਾ ਕਠੋਰਾ। 'ਸੁਨਿ ਜਰਾਮ ਤੂੰ ਦੁਸ਼ਮਨ ਮੋਰਾ ॥੧੩॥ ਪੂਰਬ ਜਨਮ ਸ਼ੱਤ੍ਰੁਤਾ ਤੇਰੀ। ਧਾਂਤੇ ਦਸ਼ਾ[੧੮] ਕਰੀ ਅਸ ਮੇਰੀ।ਯਹਿ ਜੋ ਸਦਾ ਫਕੀਰਨ ਸੰਗੀ। ਤਾਂਕੇ ਹੇਤ ਸੁਤਾ[੧੯] ਮੁਰਿ[੨੦]† ਮੰਗੀ ॥੧੪॥ ਬਨਹਿ ਫਕੀਰ ਏਕ ਦਿਨ ਮਾਂਹੀ। ਰੁਚਿਤਿ ਕਰਹਿ[੨੧] ਸਭਿ ਸੰਸੈ ਨਾਂਹੀ। ਜਾਂਕੋ ਜਾਂਸੋਂ ਲਾਗ੍ਯੋ ਹੇਤਾ। ਬਨਤਿ ਸੁ ਤਸ[੨੨],ਕਹਿਂ ਸੁਮਤਿ-ਨਿਕੇਤਾ[੨੩] ॥ ੧੫ ॥ ਜੋ ਹੌਂ ਲੱਛਨ ਜਾਨਤਿ ਐਸੇ। ਸੁਤਾ ਸਬੰਧ ਕਰਤਿ ਕਹੁ ਕੈਸੇ। ਆਪਨ[੨੪] ਪਰ ਆਵਤਿ ਬਹੁ ਦਰਬਾ। ਬਾਦ[੨੫] ਲੁਟਾਇ ਫਕੀਰਨ ਸਰਬਾ ॥੧੬॥ਪੂਰਬ ਜਨਮ ਕਰੇ ਅਘ[੨੬] ਭਾਰੀ।ਭਯੋ ਜਮਾਤ੍ਰਾ[੨੭]

[੧]ਮਹੀਨਾ। [੨]ਮੁਖ। [੩]ਹੱਟੀ ਪਰ। [੪](ਸਭ) ਡਰਦੇ ਰਹਿੰਦੇ ਹਨ। [੫]ਉਲਟੇ ਤਰੀਕੇ ਵਾਲਾ। [੬]ਫਜ਼ੂਲੀਆਂ ਦਾ ਘਰ। [੭]ਬਹੁਤਾ। [੮]ਪੁਛਦੇ ਨਹੀਂ। [੯]ਦੁਖ। [੧੦]ਸੁਖ। [੧੧]ਅੱਖਾਂ ਤੋਂ। [੧੨]ਡੇਗੇ। [੧੩]ਸੜ ਬਲ। [੧੪]ਕਾਲੂ ਕੀਹ ਸੀ। [੧੫]ਖਬਰ। [੧੬]ਧੀ ਦੇ। [੧੭]ਸੁੰਦਰ। [੧੮]ਹਾਲਤ। [੧੯]ਧੀ। [੨੦]ਮੇਰੀ। [੨੧]ਜਿਧਰ ਰੁਚੀ ਹੈ ਉਹੀ ਕੰਮ ਕਰੇਗਾ। [੨੨]ਤੈਸਾ। [੨੩]ਬੁਧੀਮਾਨ ਕਹਿੰਦੇ ਹਨ। [੨੪]ਹੱਟ। [੨੫]ਬਿਰਥਾ। [੨੬]ਪਾਪ। [੨੭]ਜੁਆਈ।

*ਪਾ:-ਰਹੈਂ ਨਿਸ਼ੰਕਾ। †ਪਾ:-ਮੁਖਿ।

ਤੇ ਦੁਖਕਾਰੀ। ਨੈਕ ਨ ਮਮ ਭਨਿਯਾ[1] ਸਨਮਾਨਾ। ਕਿਨਹਿ ਨ ਸਮ-ਝਾਯੋ, ਕਹਾ ਜਾਨਾ ॥ ੧੭ ॥ ਭਈ ਦੀਨ ਨਿਤ ਰਹਤਿ ਦੁਖਾਰੀ। ਮਮ ਆਗੇ ਨਿਜ ਬ੍ਰਿਥਾ[2] ਉਚਾਰੀ। ਉਪਾਲੰਭ[3] ਨਿਸ਼ਠੁਰ[4] ਯੁਗ ਸਾਨੀ[5]। ਸੁਨੀ ਜਰਾਮ ਸ਼੍ਰੋਨ[6] ਸਭਿ ਬਾਨੀ ॥੧੮॥ 'ਮਹਿਤਾ ਜੀ ! ਨਾ ਕੀਜੈ ਰੋਸੂ। ਦੋਸ਼ ਅਰੋਪਹੁ[7] ਨਹਿੰ ਬਿਨ ਦੋਸੂ। ਕਿਸੂ ਵਸਤੁ ਕੀ ਕਮੀ ਨ ਆਜੂ। ਦਯੋ ਬਿਧਾਤਾ ਸਰਬ ਸਮਾਜੂ ॥ ੧੯ ॥ ਅਸਨ ਬਸਨ ਭੂਖਨ ਧਨ ਭਾਰੀ। ਖਰਚਹਿ ਖਾਵਹਿ ਸੁਤਾ ਤੁਮਾਰੀ। ਜਾਂਹਿ ਵਸਤੁ ਕੋ ਕਾਜ ਜੁ ਊਰਾ[8]। ਉਚਰਹੁ[9] ਆਪ ਕਰੋ ਮੈਂ ਪੂਰਾ' ॥੨੦॥ ਮਧੁਰ[10] ਬਿਨੈ ਪਰਸੰਸਾ ਸਾਲੀ[11] ਸੁਨਿ ਮੂਲਾ ਭਾ ਸੀਤਲ ਚਾਲੀ। ਹੁਤੋ ਕ੍ਰੋਧ ਮਨ ਪਾਵਕ[12] ਜੈਸੇ। ਬਚਨ ਜਰਾਮ ਮਿਲੇ ਜਲ ਤੈਸੇ ॥੨੧॥ ਕਮਲਨੈਨ ਮੁਖ ਭੂਸ਼ਨ ਰਾਖੀ। ਜਾਨਿ ਜਨਕ ਸਮ[13] ਗਿਰਾ ਨ ਭਾਖੀ। ਇਕ ਨਿਸ ਬਸਿਕਰਿ[14] ਸੁਤਾ ਅਵਾਸਾ। ਦਈ ਧੀਰ ਕਹਿਕਰਿ 'ਸੁਖਰਾਸਾ[15]' ॥ ੨੨॥ ਪੁਨ ਗਮਨਯੋ ਨਿਜ ਨਗਰ ਮਝਾਰਾ। ਸਭਿ ਬ੍ਰਿਤਾਂਤ ਢਿਗ ਪਤਿਨਿ[16] ਉਚਾਰਾ। ਕੇਤਿਕ ਦਯੋਸ ਬਿਤੀਤੇ ਜਬਹੀ। ਆਈ ਚੰਦੋਰਾਨੀ ਤਬ ਹੀ ॥੨੩॥ ਮਿਲੀ ਸੁਤਾ ਸੋਂ ਨੇਹੁ ਘਨੇਰਾ। ਰੋਦਨ ਕਰਤਿ ਨੈਨ ਜਲਗੇਰਾ। ਬੋਲਤਿ ਬਚਨਹਿ ਹੋਇ ਦੁਖਾਰੀ। 'ਹੇ ਬਿ-ਧਿ[17]! ਕਿਉਂ ਸਿਰਜੀ ਜਗ ਨਾਰੀ ॥੨੪॥ ਪਰਾਧੀਨ ਨਿਤ ਦੁਸਹਿ[18] ਕਲੇਸ਼ਾ। ਲੇਕਰਿ ਜਨਮਤਿ ਸਭਿਹਿ ਅੰਦੇਸ਼ਾ[19]'। ਬੈਸ ਸੁਲਖਨੀ ਕਰਿ ਉਰ ਧੀਰਾ। ਕਹਿਨ ਲਗੀ ਨਿਜ ਦੁਖ ਗੰਭੀਰਾ ॥੨੫॥ 'ਸੁਨਹੁ ਮਾਤ ਪਤਿ ਕੀ ਵਿ-ਪਰੀਤਾ[20]। ਦਰਬ ਸਰਬ ਬਾਦਹਿ ਖੋ ਨੀਤਾ[21]। ਕਬਿ ਕਬਿ ਸਦਨਹਿ ਬਦਨ ਦਿਖਾਵਾ। ਆਪਨ[22] ਪਰ ਦਿਨਰੈਨ[23] ਬਿਤਾਵਾ ॥੨੬॥ ਗ੍ਰਿਹਸਤੀ ਰੀਤਿ ਨ ਤਾਮੈ ਏਕਾ। ਧਨ ਸੰਚਨ ਤੇ ਆਦਿ ਅਨੇਕਾ'। ਸੁਨਤਿ ਸੁਤਾ ਬਚ[24] ਚੰਦੋਰਾਨੀ। ਭਈ ਕ੍ਰੋਧ ਕੇ ਮਤਿ ਗਲਤਾਨੀ ॥੨੭॥ ਗਵਨੀ[25] ਸਦਨ ਨਾਨਕੀ ਜਹਿਂਵਾ। ਕੁਸ਼ਲ ਪ੍ਰਸ਼ਨ[26] ਕਰਿ ਬੈਸੀ ਤਹਿਂਵਾ। ਕ੍ਰੋਧ ਕੀਏ ਪੁਨਿ

---

[1]ਪੁੱਤ੍ਰੀ ਦਾ। [2]ਪੀੜਾ। [3]ਉਲਾਂਭੇ ਤੇ। [4]ਕਠੋਰਤਾ। [5]ਦੋਹਾਂ ਨਾਲ ਮਿਲੀ ਹੋਈ ਬਾਣੀ। [6]ਕੰਨੀ। [7]ਲਗਾਵੋ। [8]ਊਣਾ। [9]ਆਖੋ। [10]ਮਿੱਠੀ। [11]ਉਸਤਤ ਦਾ ਘਰ। [12]ਅੱਗ। [13]ਪਿਤਾ ਤੁਲ। [14]ਰਹਿਕੇ। [15]ਸਾਰੇ ਸੁਖ ਪ੍ਰਾਪਤ ਹੋਣ ਤੈਨੂੰ। [16]ਪਤਨੀ ਦੇ ਪਾਸ। [17]ਬਿਧਾਤਾ। [18]ਅਸਹਿ। [19]ਫਿਕਰ। [20]ਬੇ-ਪ੍ਰੀਤੀ। (ਅ) ਪੁੱਠੀ ਗਲ। [21]ਗਵਾਉਂਦਾ ਹੈ ਨਿੱਤ। [22]ਹੱਦ। [23]ਰਾਤ ਦਿਨ। [24]ਵਾਕ। [25]ਗਈ। [26]ਸੁੱਖ ਪੁੱਛਕੇ।

ਬੋਲੀ ਬੈਨਾ। 'ਤੁਮ ਉਰ ਡਰ ਪਰਮੇਸੁਰ ਹੈ ਨਾ ॥੨੮॥ ਕਿਸ ਪ੍ਰਕਾਰ ਕੋ ਠਾਨਯੋ ਮਤਾ। ਦਾਸੀ ਜਿਉਂ ਰਾਖੀ ਮਮ[1] ਸੁਤਾ। ਨਿਜ ਭ੍ਰਾਤਾ ਕੋ ਨਹਿੰ ਸਮਝਾਵਹਿੰ। ਸਰਬ ਦਰਬ ਕੌ ਵਹਿਰ ਲੁਟਾਵਹਿ ॥੨੯॥ ਤੁਮਰੇ ਸਰਸ[2] ਨ ਹਿਰਦੈ ਕੋਈ। ਜਿਹਠਾਂ ਦੁਖੀ ਸੁਤਾ ਮਮ ਹੋਈ। ਨਾਤਾ ਤਬ ਜਰਾਮ ਕਰਿਵਾਯਾ। ਅਬ ਤਿਹ ਕੋ ਨਹਿੰ ਕਿਉਂ ਸਮਝਾਯਾ?॥੩੦॥ਦੋਹਰਾ॥ਆਨਿ ਸਦਨ ਸੁਧਿ ਲੇਤਿ ਨਹਿੰ,ਆਨਨ[3]ਕਹੈ ਨ ਬੈਨ।ਦਰਬ ਨ ਰਾਖਹਿ ਨਿਕਟਿ ਕਛੁ ਰਿਦੈ ਵਿਖੇ ਕਛੁ ਭੈ ਨ[4]' ॥ ੩੧ ॥ ਚੌਪਈ ॥ ਗਿਰਾ ਨਾਨਕੀ ਸ੍ਰੋਨਨ[5] ਸੁਨੀ। ਸਠ ਕਰ ਮਾਨਿਕ[6] ਤਿਉਂ ਬਿਧਿ ਗੁਨੀ[7]। ਬੋਲੀ ਮ੍ਰਿਦੁਲ ਮਾਧੁਰੀ ਬਾਨੀ। 'ਸੁਨਿ ਮਾਸੀ! ਤੂੰ ਪਰਮ ਸਯਾਨੀ ॥ ੩੨ ॥ ਕਿਆ ਸਮਝਾਵੌਂ ਮੈ ਭਲਿ ਬਾਤਾ। ਕੋ ਕੁਕਰਮ ਨਹਿ ਕਰਿਹੀ ਭ੍ਰਾਤਾ।ਤਸਕਰ[8] ਸੰਗਿ ਨ ਕਰਹਿ ਸਤੇਈ[9]।ਜੂਪ ਨ ਖੇਲਤਿ[10],ਸੁਰਾ[11]ਨ ਪੇਈ[12]॥੩੩॥ਪਰ ਨਾਰਿਨ ਸੋ ਨਹਿ ਬਿਭਚਾਰੀ[13]। ਬਿਸ਼ੈ ਬਾਸ਼ਨਾ ਉਰ ਤੇ ਟਾਰੀ। ਲੋਭੀ, ਕ੍ਰੋਧੀ,ਲੰਪਟ ਨਾਂਹੀ। ਸੁਪਨ[14] ਬਿਕਾਰ[15] ਨ ਮਨ ਉਪਜਾਹੀਂ ॥ ੩੪ ॥ ਅਸ ਕੁਕਰਮ ਮਹਿ ਸੋਦਰ[16]ਹੇਰੋਂ[17]। ਤਉ ਸਮਝਾਵਨ ਬਨਿ ਹੈ ਮੇਰੋ। ਭਲੋ ਬਿਲੋਕਹੁਂ[18] ਤਾਂਹਿ ਸੁਭਾਊ। ਜਿਹ ਮਹਿੰ ਰੰਚਕ ਦੋਸ਼ ਨ ਕਾਊ ॥੩੫॥ ਮਹਾਂ ਸੁਸ਼ੀਲੋ ਕਰੁਨਾ-ਖਾਨੀ[19]।ਅਸਨ ਬਸਨ ਰੰਕਨ ਕੋ ਦਾਨੀ।ਪਰਦੁਖ[20]ਪਿਖਿ[21] ਨਹਿੰ ਜਾਤਿ ਸਹਾਰਾ। ਸੁਖਦਾਨੀ ਜਿਉਂ ਬ੍ਰਿਖ ਉਪਕਾਰਾ[22] ॥੩੬॥ਆਤਪ[23] ਤਪਤੈ[24] ਸਿਰ ਪਰ ਲੇਤਾ। ਕਰ ਛਾਯਾ ਪੰਖੀ[25]ਸੁਖਦੇਤਾ।ਇਉਂ ਕਰਿਕੈ ਨਿਜ ਹਾਥ ਕਮਾਈ। ਸਭਿ ਸੰਤਨ ਕੋ ਦੇਤਿ ਖੁਆਈ ॥੩੭॥ ਮਨਹੁ ਭਗਤਿ[26]ਨਿਜ ਧਰਯੋ ਸਰੂਪਾ। ਕਿਧੌ[27] ਗਜਾਨ[28] ਤਨ ਕੀਨ[29] ਅਨੂਪਾ[30]। ਜੇਕੋ ਨੀਕੇ[31] ਕਰਮਨ ਲਾਗਾ। ਤਿਹ ਹੇਰਹਿ[32] ਸੋ ਹੋਤਿ ਕੁਭਾਗਾ॥੩੮॥ ਧੰਨਭਾਗ ਤੁਮ

---

[1]ਮੇਰੀ। [2]ਜੇਹਾ। [3]ਮੁਖੋਂ। [4]ਡਰ ਨਹੀਂ ਕੋਈ। [5]ਕੰਨੀਂ। [6](ਜਿਵੇਂ) ਮੂਰਖ ਦੇ ਹੱਥ ਵਿਚ ਮਾਣਕ ਹੋਵੇ। [7](ਚੰਦੋ ਦੀ) ਹਾਲਤ ਇਉਂ ਦੀ ਸਮਝੀ। [8]ਚੋਰ। [9]ਚੋਰੀ। [10]ਜੂਆ ਨਹੀਂ ਖੇਡਦਾ। [11]ਸ਼ਰਾਬ। [12]ਨਹੀਂ ਪੀਂਦਾ। [13]ਮਾੜੇ ਆਚਾਰ ਵਾਲਾ। [14]ਸੁਪਨੇ ਵਿਚ ਬੀ। [15]ਮਾੜਾ ਕੰਮ। [16]ਭਿਰਾ ਨੂੰ। [17]ਜੇ ਵੇਖਾਂ। [18]ਵੇਖਦੀ ਹਾਂ। [19]ਕਿਰਪਾ ਦੀ ਖਾਣ। [20]ਪਰਾਇਆ ਦੁਖ। [21]ਵੇਖਕੇ। [22]ਜਿਵੇਂ ਉਪਕਾਰੀ ਬ੍ਰਿਛ ਹੁੰਦਾ ਹੈ। [23]ਧੁੱਪ। [24]ਤਪਸ਼। [25]ਪੰਛੀਆਂ ਨੂੰ। [26]ਭਗਤੀ ਨੇ। [27]ਯਾ। [28]ਗਜਾਨ ਨੇ। [29]ਸਰੀਰ ਧਾਰਿਆ ਹੈ। [30]ਸੁਹਣਾ। [31]ਚੰਗੇ। [32]ਉਸ ਨੂੰ ਜੋ ਵੇਖੇ।

ਕਰੇ ਬਿਧਾਤਾ। ਜਿਨ ਕੋ ਐਸੋ ਬਨਨੋ ਜਮਾਤਾ[1]। ਅਨਿਕ ਕੁਲਨ ਕੋ ਕਰਹਿ ਉਧਾਰਾ। ਸ਼ਾਂਤਿ ਰੂਪ, ਕਿਯ ਨਾਸ਼ ਵਿਕਾਰਾ॥੩੯॥ ਜਾਂਕੇ ਸਰਸ[2] ਉਦਾਰ ਨ ਕੋਊ। ਪਸਰਨੋ ਸੁਜਸ ਸਰਬ ਦੁਖ ਖੋਊ। ਕਬਹਿ ਨ ਘਾਟਾ ਲੇਖੇ ਆਵਾ। ਅਨਿਕ ਵਾਰ ਬਾਧੋ[3] ਬਹੁ ਪਾਵਾ॥੪੦॥ ਪੁਨਿ ਤੁਮ ਭਾਖਤਿ[4]–ਸੁਤਾ ਹਮਾਰੀ। ਸਰਬ ਬਾਤ* ਤੇ ਰਹਿਤਿ ਦੁਖਾਰੀ–। ਕਹਿਯੇ ਕੌਨ ਪਦਾਰਥ ਹੀਨੀ? ਜਾਂਤੇ ਦੁਖੀ ਸੁਤਾ ਨਿਜ ਚੀਨੀ[5]॥੪੧॥ ਸਰਬ ਵਸਤੁ ਭ੍ਰਾਤਾ ਨੇ ਦੀਨੀ। ਖਰਚਨ ਖਾਨ ਅਤੋਟਹਿ ਕੀਨੀ। ਨਾਨਾ ਅਸਨ ਬਸਨ ਬਹੁ ਦੀਨੇ। ਸੁੰਦਰ ਭੂਖਨ ਭੂਖਤਿ ਕੀਨੇ[6] ॥ ੪੨ ॥ ਏਕ ਫਿਕਰ ਕੋ ਜ਼ਿਕਰ[7] ਨ ਕੋਊ। ਚਾਹਿ ਜੁ ਹੋਇ ਪੁਚਾਵਹਿ ਸੋਊ। ਬਿਨਾਂ ਦੋਖ ਤੁਮ ਕਰਹੁ ਖੁਆਰਾ। ਤੌ ਕਸ ਚਲਿਹੈ ਹਮਰੋ ਚਾਰਾ॥੪੩॥ ਸੁਨਿ ਮਾਸੋ! ਅਸਮੰਜਸ ਗਾਥਾ[8]। ਹਮ ਬੋਲਹਿਂ ਜੇ ਤੁਮਰੇ ਸਾਥਾ’। ਅਸਬਚ ਸੁਨਿ ਕਰਿ ਚੰਦੋਰਾਨੀ। ਭਈ ਤੂਸ਼ਨੀ ਆਇ ਨ ਬਾਨੀ॥੪੪॥ ਜਿਉਂ ਤਗ ਆਗੇ ਅਗ[9] ਅਰਗਾਈ[10]। ਉੱਤਰ ਬਾਤ ਨ ਆਵਤਿ ਕਾਈ। ਲੱਜਤਿ ਹੋਇ[11] ਸੁਤਾ ਢਿਗ ਆਈ। ਬੈਸ ਬਦਨ ਤੇ ਗਿਰਾ ਅਲਾਈ॥੪੫॥ ਦੋਹਰਾ ॥ ‘ਸੁਨਿ ਤਨੁਜਾ![12] ਹੌਂ ਜਾਇਕੈ ਆਗੈ ਤੋਰ ਨਿਨਾਨ। ਉਪਾਲੰਭ[13] ਬਹੁ ਬਿਧਿ ਕਹੇ ਤੋਕੋ ਦੁਖੀ ਪ੍ਰਮਾਨ[14]॥੪੬॥ ਚੌਪਈ ॥ ਸਾਚੋ ਉੱਤਰ ਤਿਸਨੈ ਦੀਨੋ। ਮੁਝ ਬੋਲਨ ਤੇ ਤੂਸ਼ਨ ਕੀਨੋ। ਉੱਤਰ ਉਰ ਮੈਂ ਫੁਰਨੋ ਨ ਕੋਊ। ਹੀਨ ਪਦਾਰਥ ਭਾਖਹੁ ਸੋਊ[15]’ ॥ ੪੭ ॥ ਸੁਨੀ ਸੁਲਖਨੀ ਅਸਬਿਧਿ ਬਾਨੀ। ਕਹਿਨਿ ਲਗੀ ‘ਹੇ ਮਾਤ ਸਯਾਨੀ। ਅਸਨ ਬਸਨ ਭੂਖਨ ਬਰ ਜੇਤੇ। ਸਰਬ ਪ੍ਰਕਾਰ ਦਏ ਮੁਝ ਤੇਤੇ ॥੪੮॥ ਅਵਰ ਵਸਤੁ ਕੀ ਕਮੀ ਨ ਮੋਕੋ। ਰਿਦੇ ਜੁ ਦੁਖ ਸੋ ਭਾਖਤਿ ਤੋਕੋ। ਕਬਹਿ ਪ੍ਰੀਤਿ ਕਰਿ ਆਇ ਨ ਸਦਨਾ। ਮੁਝ ਸੋਂ ਬੋਲਨੋ ਬਿਹਸ[16]† ਨ ਬਦਨਾ[17]॥੪੯॥ ਰਿਦੇ ਮਨੋਰਥ ਕਿਸ ਢਿਗ ਭਾਖੋਂ। ਜਿਸ ਸੋਂ ਕਹਿ ਅਪਨੇ ਦੁਖ ਨਾਖੋਂ[18]। ਨਿਤਪ੍ਰਤਿ ਚਿੰਤਾ ਮਾਂਹਿ ਬਿਤਾਊਂ। ਨਿਜ[19] ਬੇਦਨ[20] ਜੀਅਰਾ ਤਪਤਾਊਂ’ ॥ ੫੦ ॥

---

[1]ਜਵਾਈ। [2]ਬਰੱਬਰ। [3]ਵਾਧਾ। [4]ਆਖਦੀ ਹੈਂ। [5]ਜਾਣੀ ਹੈ। [6]ਪਹਿਰਾਏ। [7]ਇਕ ਗਲ ਦਾ ਬੀ ਕੋਈ ਫਿਕਰ ਨਹੀਂ। [8]ਬੇ-ਮੁਨਾਸਬੀ ਦੀ ਗਲ ਹੈ। [9]ਗਜ ਨੀ ਅਗੇ ਅਗਸਾਨੀ। [10]ਛੁੱਪ ਹੁੰਦਾ ਹੈ। [11]ਸ਼ਰਮਿੰਦੀ ਹੋਕੇ। [12]ਪੁਤ੍ਰੀ। [13]ਉਲਾਂਭੇ। [14]ਸਮਝਕੇ। [15](ਜਿਸ) ਪਦਾਰਥ ਤੋਂ ਤੂੰ ਥੁੜੀ ਹੈਂ ਸੋ ਕਹੁ। [16]ਹੱਸਕੇ। [17]ਮੂੰਹੋਂ। [18]ਦੂਰ ਕਰਾਂ। [19]ਆਪਣੀ। [20]ਪੀੜਾ ਨਾਲ।

*ਪਾ:–ਛੋਡਿ। †ਪਾ:–ਬਿਗਸ।

ਦੋਹਰਾ ॥ ਸੁਨਤਿ ਸੁਤਾ ਬਚ ਮਰਮ[1] ਕੇ ਗਈ ਨਾਨਕੀ ਪਾਸ। ਸਰਬ ਬ੍ਰਿਥਾ ਬਰਨਨ ਕਰੀ* ਨੀਕੀ ਰੀਤਿ ਪ੍ਰਕਾਸ਼ ॥ ੫੧ ॥ ਚੌਪਈ ॥ ਕਹੈ ਨਾਨਕੀ 'ਮਾਸੀ ਸੁਨਿਯੇ। ਤਿਹ[2] ਸੁਭਾਇ ਨਿਸ਼ਠੁਰ[3] ਬਹੁ ਜਨਿਯੇ[4]। ਕਰੌਂ ਅਵਾਹਨ[5] ਹੌਂ ਕਿਹ ਕਾਲਾ[6]। ਨਹਿਂ ਆਵਹਿ, ਤਿਹ[7] ਯਾ ਬਿਧਿ ਚਾਲਾ ॥੫੨॥ ਜੋ ਆਵਹਿ ਨਿਜ ਸਹਿਜ ਸੁਭਾਈ। ਮਨਹੁ ਕ੍ਰੋਧ ਸੋਂ ਕਰਤਿ ਲਰਾਈ। ਹੌਂ ਉਰ ਲਖਿ[8] ਕਰਿ ਲਘੁ[9] ਭਰਜਾਈ। ਕਰੌਂ ਤੂਸ਼ਨੀ[10] ਸਮਾ ਬਿਤਾਈ ॥ ੫੩ ॥ ਸ਼ੁਭ ਖੱਤ੍ਰੀ ਕੀ ਤਨਿਯਾ ਕਰਿਕੈ। ਕਛੁ ਨ ਬਦਨ ਤੇ ਕਹੌਂ ਬਿਚਰਿਕੈ। ਕਲਪਾ[11] ਕਹਿ ਸਾਦਰ ਬੈਸਾਊਂ।–ਹਰਖਤਿ ਰਹੈ– ਦੇਖਿ ਸੁਖ ਪਾਊਂ' ॥੫੪॥ ਦੋਹਰਾ ॥ ਸੁਨਿ ਚੰਦੋਰਾਨੀ ਕਹਯੋ 'ਪੁਤ੍ਰਿ ਜਿ ਭਨਹਿ ਸ਼ੁਭ ਬੈਨ। ਹੀਨ[12] ਬਸਨ[13] ਭੂਖਨ[14] ਤ੍ਰਿਯਾ[15] ਤੱਦਪਿ ਸੁਖ ਦਿਨ ਰੈਨ ॥ ੫੫ ॥ ਸੋਰਠਾ ॥ ਨਹਿਨ ਬਦਨ ਸਨਮਾਨ[16] ਅਵਰ ਪਦਾਰਥ ਹੋਇਂ ਸਭਿ। ਜਲ ਬਿਨ ਜਿਉਂ ਘਨ[17] ਜਾਨਿ ਬਾਦ ਹੋਨਿ[18] ਤਿਨ ਕੌ ਤਥਾ ॥ ੫੬ ॥ ਚੌਪਈ ॥ ਕਬਿ ਨ ਸਦਨ ਮਹਿਂ ਬਦਨ ਦਿਖਾ-ਵਹਿਂ। ਨਿਸਿ[19] ਬਾਸੁਰ[20] ਸਭਿ ਬਹਿਰ ਬਿਤਾਵਹਿਂ। ਨਹਿਂ ਬੋਲਤਿ ਤਿਹ ਸੌਂ ਕਬਿ ਆਈ। ਮਨ ਸਮਝਹੁ ਅਪਨੇ ਪਰਥਾਈ[21]॥੫੭॥ ਸੁਨਿ ਪੁਨਿ ਭਨਤਿ ਨਾਨਕੀ ਬਾਨੀ। ਮ੍ਰਿਦੁਲ ਮਧੁਰ ਗੁਨ ਗਨ ਜਨੁ ਖਾਨੀ[22]। 'ਹੇ ਮਾਸੀ ਤੂੰ ਸਭਿ ਬਿਧਿ ਸਾਚੀ। ਤਵ ਤਨਿਯਾ ਭੀ ਸਾਚ ਉਬਾਚੀ[23] ॥ ੫੮॥ ਤੱਦਪਿ ਅਸ ਪ੍ਰਕਾਰ ਸਮਝਾਈਐ[24]। ਹੋਇ ਦੀਨ ਮਨ ਸੇਵ ਕਮਾ-ਈਐ–ਪੁਰਖੋਤਮ[25] ਹ੍ਵੈ ਸੇਵ ਅਧੀਨਾ–। ਇਉਂ ਭਾਖਤਿ ਹੈਂ ਗੁਨੀ ਪ੍ਰਬੀਨਾ ॥ ੫੯ ॥ ਹ੍ਵੈ ਪ੍ਰਸੰਨ ਦੀਨਨ ਪਰ ਦਯਾਲਾ। ਕਬਿ ਨ ਮਿਟਾਵਹਿਂ ਬਿਰਥੀ ਘਾਲਾ[26]। ਹਾਥ ਬੰਦਿ ਹੌਂ ਭੀ ਤਿਹ ਕਹਿਹੌਂ। ਉਰ ਮਹਿਂ ਡਰਤਿ ਸਦਾ ਹੀ ਰਹਿਹੌਂ' ॥ ੬੦ ॥ ਦੋਹਰਾ ॥ ਤੁਮ ਜਾਨਹੁਗੇ ਭ੍ਰਾਤ ਕੌ ਕਰਤਿ ਸੁਜਸ

[1]ਭੇਦ। [2]ਭਾਵ ਤੇਰੀ ਧੀ ਦਾ। [3]ਕਠੋਰ। [4]ਜਾਣ। [5]ਸਦਾਵਾਂ। [6]ਕਿਸੇ ਵੇਲੇ। [7]ਭਾਵ, ਤੇਰੀ ਧੀ ਦੀ। [8]ਜਾਣਕੇ। [9]ਛੋਟੀ। [10]ਚੁੱਪ। [11]ਜੁਗਤ ਨਾਲ (ਗਲ ਕਹਿਕੇ) (ਅ) ਕੋਮਲ। ਕਵਿ ਜੀ ਨੇ ਅਪਨੇ (ਨਾਮ) ਕੋਸ਼ ਵਿਚ ਕਲਪਾ ਦਾ ਅਰਥ 'ਸੁਰ ਨਾਲ ਮਿਲੀ ਹੋਈ' ਅਰਥਾਤ ਮਿੱਠੀ ਬਾਣੀ ਕੀਤਾ ਹੈ। ਦੇਖੋ ਅੰਕ ੧੭੨, ਨਾਮ ਕੋਸ਼ [12]ਬਿਨਾ। [13]ਕਪੜੇ। [14]ਗਹਿਣੇ ਦੇ। [15]ਇਸਤ੍ਰੀ। [16]ਮੂੰਹ ਦਾ ਆਦਰ। [17]ਬੱਦਲ। [18]ਵਿਰਥਾ ਹੈ ਹੋਣਾ। [19]ਰਾਤ। [20]ਦਿਨ। [21]ਅਪਣੇ ਤੇ ਘਟਾਕੇ ਸਮਝੋ। [22]ਮਾਨੋ ਸਾਰੇ ਗੁਣਾਂ ਦੀ ਖਾਣ(ਬਾਣੀ)। [23]ਸੱਚ ਆਖਦੀ ਹੈ। [24]ਸਮਝਾਓ ਤੁਸਾਂ ਪੁੱਤ੍ਰੀ ਨੂੰ। [25]ਭਾਵ ਪਰਮੇਸੁਰ,ਅਵਤਾਰ। [26]ਕਮਾਈ,ਸੇਵਾ। *ਪਾਠਾਂਤ੍ਰ–ਬ੍ਰਿਤਾਂਤ ਬਰਨਨ ਕਯੋ।

ਹਮ ਪਾਸ। ਹੌਂ ਨ ਲਖੌਂ[1] ਸੌਦਰ[2] ਤਿਸੈ ਪਰਮੇਸ਼ੁਰ ਸੈਕਾਸ[3] ॥ ੬੧ ॥ ਚੌਪਈ ॥ ਨਿਸ਼ਚੈ ਸਤਿ ਜਾਨਹੁ ਮਨਿ ਮਾਸੀ !। ਸਰਬ ਵਿਕਾਰ ਕੀਨ ਜਿਨ ਨਾਸ਼ੀ। ਸੰਤ ਸਰੂਪ, ਜੁ ਕਹੈ ਸਪੂਰਨ[4]। ਰਹਿਤਿ ਡਰਹਿ ਹਮ ਲਖਿ ਉਰ, ਕੂਰ ਨ[5] ॥ ੬੨ ॥ ਅਬ ਜਾਵਹੁ, ਤੁਮ ਤੇ ਪਸ਼ਚਾਤਾ[6]। ਜਬ ਅਵਾਸ[7] ਆਵਹਿਂ ਸ਼੍ਰੀ ਭ੍ਰਾਤਾ। ਕਰਿਵਾਵੈਂਗੀ ਬਹੁਤ ਦਿਲਾਸਾ। ਤਵ ਤਨਿਯਾ ਕੋ ਨਾਨਕ ਪਾਸਾ[8] ॥ ੬੩ ॥ ਇਹ ਬਿਧਿ ਮਧੁਰ ਬਚਨ ਕਹਿ ਨਾਨਾ। ਸੀਤਲ ਕਰੀ, ਕ੍ਰੋਧ ਭ੍ਰਾ ਹਾਨਾ[9]। ਬਹੁਰ ਸਨੇਹ ਸੰਗਿ ਸੁਖ ਸਾਨੀ। ਯੁਗਮ[10] ਪਰਸਪਰ ਬੋਲਹਿਂ ਬਾਨੀ ॥ ੬੪ ॥ ਉਠਿ ਕਰਿ ਆਈ ਤਨਿਯਾ ਪਾਸਾ। ਸਮਝਾਈ ਬਹੁ ਦੀਨ ਦਿਲਾਸਾ। 'ਕੰਤ[11] ਤੋਹਿ ਨੀਕੋ ਸ਼ੁਭ ਕਰਮੀ। ਪੂਰਬ ਕੋ ਉਦਾਰ ਵਿਦ ਧਰਮੀ ॥੬੫ ॥ ਤੂੰ ਨੈਹਰ[12] ਘਰ ਹੁਤੀ ਦੁਲਾਰੀ। ਨਹਿ ਜਾਨਹਿ ਕਛੁ ਸੇਵ ਪ੍ਰਕਾਰੀ। ਅਬ ਮਨ ਸਮਝ ਸੇਵ ਪਤਿ[13] ਕੀਜੈ। ਭਲੇ ਰਿਝਾਇ ਸਰਬ ਸੁਖ ਲੀਜੈ॥੬੬॥ ਪਤਿ ਕੀ ਸੇਵ ਕਰਤਿ ਤਿਯ ਜੇਤੀ। ਸੁਖੀ ਰਹਤਿ ਦ੍ਵੈ ਲੋਕਨ ਤੇਤੀ'। ਅਸ ਪ੍ਰਕਾਰ ਕੀ ਸੀਖ ਸਿਖਾਨੀ। ਕਿਤਕ ਦਿਵਸ ਰਹਿ ਚੰਦੋਰਾਨੀ ॥ ੬੭ ॥ ਦੋਹਰਾ ॥ ਪੁਨਿ ਜਨਨੀ ਨਿਜ ਨਗਰ ਕੋ ਪ੍ਰਾਪਤਿ ਭਈ ਅਵਾਸ। ਭਜਿ ਸੰਤੋਖ ਸਿੰਘ ਗੁਰੁ ਚਰਨ ਜਨਮ ਮਰਨ ਕਟਿ ਫਾਸ[14] ॥ ੬੮ ॥ ਇਤਿ ਸ਼੍ਰੀ ਗੁਰੂ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਸੁਲੱਖਣੀ ਪ੍ਰਸੰਗ' ਬਰਨਨੰ ਨਾਮ ਪਚੀਸਮੋ ਅਧ੍ਯਾਯ ॥ ੨੫ ॥

## ੨੬. [ਸ਼ਾਰਦਾ ਮੰਗਲ। ਸਿਰੀ ਚੰਦ ਜਨਮ]

ਦੋਹਰਾ ॥ ਅਮਲ ਕਮਲ ਦਲ ਲਲਿਤ ਚਖ ਸੁਰਸਰਿ ਜਲ ਸਮ ਦੇਹਿ।
ਕਰਨ ਹਾਰ ਮੰਗਲ ਸਕਲ ਨਮਹਿ ਚਰਨ ਪਰ ਲੇਹੁ ॥ ੧ ॥

{ ਅਮਲ=ਅ+ਮਲ=ਨਹੀਂ ਹੈ ਮੈਲ ਜਿਸ ਵਿਚ, ਨਿਰਮਲ।
ਲਲਿਤ=ਸੁਹਣੇ, ਪਜਾਰੇ। ਚਖ=ਨੇਤ੍ਰ, ਨੈਣ।
ਸੁਰਸਰਿ=ਗੰਗਾ। ਮੰਗਲ=ਖੁਸ਼ੀਆਂ। ਸਕਲ=ਸਾਰੀਆਂ।
ਨਮਹ=ਨਮਸਕਾਰ। ਲੇਹੁ=ਲਵੋ, ਸ੍ਵੀਕਾਰ ਕਰੋ, ਕਬੂਲੋ। }

**ਅਰਥ**–ਹੇ ਨਿਰਮਲ ਕਮਲ ਦੀ ਪੰਖੜੀ ਵਰਗੇ ਲਲਿਤ ਨੇਤ੍ਰਾਂ ਵਾਲੀ (ਜਿਸਦਾ) ਸਰੀਰ ਗੰਗਾ ਦੇ ਜਲ ਵਰਗਾ (ਸ੍ਵੱਛ) ਹੈ, (ਤੇ ਜੋ) ਸਾਰੇ ਮੰਗਲਾਂ ਦੇ ਕਰਨ ਵਾਲੀ ਹੈਂ (ਅਪਣੇ) ਚਰਨਾਂ ਪਰ ਮੇਰੀ ਨਮਸਕਾਰ ਸ੍ਵੀਕਾਰ ਕਰੋ।

ਭਾਵ–ਇੱਥੇ ਹੁਣ ਪਿੱਛੇ ਤੋਂ ਰੰਗਾਂ ਦੀ ਇਕ ਸੁਰੂਪਤਾ ਸ਼ਕਤੀ ਜੋ ਵਰਣਨ ਕੀਤੀ

[1]ਮੈਂ ਨਹੀਂ ਜਾਣਦੀ [2]ਭੁਰਾ। [3]ਬਰੋਬਰ। [4]ਜੋ ਕਹਿੰਦੇ ਹਨ ਸੋ ਪੂਰਾ ਹੋ ਜਾਂਦਾ ਹੈ। [5]ਇਹ ਝੂਠ ਨਹੀਂ। [6]ਪਿੱਛੋਂ। [7]ਘਰ। [8]ਪਾਸੋਂ। [9]ਦੂਰ ਹੋਯਾ। [10]ਦੋਵੇਂ। [11]ਪਤੀ। [12]ਪੇਕੇ। [13]ਪਤੀ ਦੀ ਸੇਵਾ। [14]ਫਾਹੀ।

ਸੀ ਉਸੇ ਦੀ ਸੁੰਦਰਤਾ ਨਿਰਮਲਤਾ ਖੁਸ਼ੀ ਦਾਤਾ ਹੋਣਾ ਦੱਸਕੇ ਸਾਬਤ ਕਰਦੇ ਹਨ ਕਿ ਉਹਨਾਂ ਦੀ ਸ਼ਾਰਦਾ ਇਹੋ ਹੈ ਤੇ ਉੱਸੇ ਦਾ ਗੁਣ ਕਥਨ ਕਰਦੇ ਹਨ।

ਸ੍ਰੀ ਬਾਲਾ ਸੰਧੁਰੁ ਵਾਚ ॥ ਤੋਟਕ ਛੰਦ ॥ ਨਿਤ ਨਾਨਕ ਆਪਨਿ[੧] ਪੈ[੨] ਸੁ ਰਹੈਂ। ਜਿਹ* ਹੇਰਨਿ[੩] ਤੇ ਅਘ[੪] ਓਘ[੫] ਦਹੈਂ। ਕਰੁਨਾ ਕਰਿ ਡੀਠ ਪਿਖੈਂ ਜਿਹਕੋ। ਭਵ[੬] ਸਿੰਧ[੭] ਉਧਾਰ ਕਰੈਂ ਤਿਹ ਕੋ ॥ ੨ ॥ ਇਕ ਦਯੋਸ ਗਏ ਭਗਨੀ ਸਦਨੇ। ਬਿਨ ਅੰਕ ਮਯੰਕ[੮] ਬਨਯੋ ਬਦਨੇ। ਪਦ[੯] ਮੰਦਹਿ ਮੰਦ ਧਰੈਂ ਧਰਨੀ। ਉਪਮਾ ਅਰਬਿੰਦ[੧੦]† ਭਲੇ ਬਰਨੀ ॥ ੩ ॥ ਭਗਨੀ ਪਿਖਿ ਸ਼੍ਰੀ ਮੁਖ ਕੋ ਹਰਖੀ। ਜਨੁ ਆਨੰਦਤਾ ਜਗ ਕੀ ਕਰਖੀ[੧੧]। ਤੁਲਸਾਂ ਪਰਯੰਕ ਮਨੋਗ[੧੨] ਡਸਾ[੧੩]। ਢਿਗ ਬੈਸਿ ਗਈ, ਕਹਿ ਬੈਨ ਸੁਸਾ[੧੪] ॥ ੪ ॥ 'ਬਿਨ ਹੁਤ[੧੫] ਨਿਕੇਤ[੧੬] ਧਰੇ ਚਰਨਾ। ਮਨ ਜਾਨਤਿ ਹੌਂ ਜਿ ਭਈ ਕਰੁਨਾ। ਮੁਖ ਹੇਰਨ ਕੀ ਚਿਤ ਚਾਹਿ ਸਦਾ। ਨਿਤ ਯਾਦ ਕਰੋਂ ਤੁਮ ਆਵ ਤਦਾ[੧੭]' ॥ ੫ ॥ ਪੁਨਿ ਨਾਨਕ ਬੈਨ ਭਨੇ 'ਸੁਨਿਯੇ। ਨਿਜ ਦਾਸ ਸਦਾ ਹਮ ਕੋ ਜਨਿਯੇ। ਅਭਿਲਾਖ[੧੮] ਹਕਾਰਨ ਕੀ[੧੯] ਕਰਿਹੋ। ਤਬ ਤੂਰਨ[੨੦] ਆਉਂ, ਨ ਮੈਂ ਟਰਿਹੋਂ ॥ ੬ ॥ ਮੁਝ ਤੇ ਬਯ[੨੧] ਦੀਰਘ[੨੨] ਹੈ ਤੁਮਰੀ। ਨਿਤ ਆਇਸ[੨੩] ਮੈਂ ਲਿਪਸਾ[੨੪] ਹਮਰੀ। ਤੁਮ ਵਾਕ ਨ ਮੋਰਹੁੰ ਮੈਂ ਕਬ ਹੀ। ਪਰਤਾਪ ਅਹੈ ਤੁਮਰਾ ਸਭਿਹੀ ॥ ੭ ॥ ਜਗ ਕਾਰਜ ਜਾਰ ਸਮਾਨ ਫਸੇ[੨੫]। ਬਿਲਗੇ[੨੬] ‡ ਜੁ ਮਿਲੇ ਬਿਨ ਕਯੋਂ ਨਿਕਸੇ। ਢਿਗ[੨੭] ਹੋਵਤਿ ਭੀ ਨਹਿੰ ਮੇਲ ਬਨੇ। ਦ੍ਰਿਸ਼ਟਾਂਤ ਇਹੈ ਮਤਿਵਾਨ ਭਨੇ' ॥ ੮ ॥ ਭਗਨੀ ਬਚ ਬੋਲਤਿ ਆਨਨ[੨੮] ਸੋਂ। 'ਅਸ ਗਾਥ ਕਥੋ ਅਨਜਾਂਨਨ ਸੋਂ। ਭਵਤਾਰਨ[੨੯] ਕੋ ਭਵ[੩੦] ਲੀਨ ਤੁਮੈਂ। ਭਵਦਾਯਕ[੩੧]! ਨਾ ਭੁਰਮਾਉ ਹਮੈਂ' ॥੯॥ਦੋਹਰਾ॥ 'ਇਹ ਬਿਧਿ ਕੀ ਸੁਧਿ[੩੨] ਤੁਮਹਿੰ ਕੋ ਜਾਨਹੁ ਸਭਿ ਵੀਚਾਰ।

[੧]ਹੱਟ। [੨]ਉਤੇ। [੩]ਵੇਖਣ। [੪]ਪਾਪ। [੫]ਸਾਰੇ। [੬-੭]ਸੰਸਾਰ ਰੂਪੀ ਸਮੁੰਦਰ ਤੋਂ। [੮]ਕਲੰਕ ਬਿਨਾ ਚੰਦ੍ਰਮਾ ਵਰਗਾ। [੯]ਚਰਨ। [੧੦]ਕਵਲ ਦੀ। [੧੧]ਮਿਲੀ। [੧੨]ਸੁਹਣਾ। [੧੩]ਡਾਹਿਆ। [੧੪]ਬੋਲੇ ਜੀ ਨੇ। [੧੫]ਬਿਨ ਸੱਦੇ। [੧੬]ਘਰ। [੧੭]ਤਦੋਂ। [੧੮]ਇੱਛਾ। [੧੯]ਸੱਦਣ ਦੀ। [੨੦]ਛੇਤੀ। [੨੧]ਉਮਰ। [੨੨]ਵੱਡੀ। [੨੩]ਆਗਯਾ। [੨੪]ਇੱਛਾ। [੨੫]ਜਗਤ ਦੇ ਕੰਮ ਜੋ ਜਾਲ ਸਮਾਨ ਹੈਨ ਉਹਨਾਂ ਵਿਚ ਜੋ ਫਸੇ, ਸੋ। [੨੬]ਜਿਸ ਵਿਚ ਮਿਲੇ ਹੋਏ ਹਾਂ ਉਸ ਤੋਂ ਅਲੱਗ ਹੋਏ ਬਿਨਾਂ। (ਅ) ਅਲੱਗ ਰਹਿਣ ਵਾਲੇ ਭਾਵ ਸੰਤਾਂ ਨੂੰ ਮਿਲੇ ਬਿਨਾ ਕਿਵੇਂ ਨਿਕਲਣ। [੨੭]ਪਾਸ। [੨੮]ਮੂੰਹੋਂ। [੨੯]ਸੰਸਾਰ ਤਾਰਨ ਨੂੰ। [੩੦]ਅਵਤਾਰ। [੩੧]ਹੇ ਮੁਕਤੀ ਦਾਤਾ। [੩੨]ਖਬਰ।

*ਪਾ:-ਜਿਸ। †ਪਾਠਾਂਤ੍ਰ:-ਅਲਬਿੰਦ=ਭੌਰਿਆਂ ਦੀ ਡਾਰ।

‡ਪਾ:-ਮਿਲਗੇ=ਜੋ ਮਿਲੇ ਹਨ ਰੱਬ ਨੂੰ, ਭਾਵ ਸੰਤ।

ਕਰੁਨਾ ਹੈ ਕਰਤਾਰ ਕੀ ਤੋ ਪਰ ਸੁਸਾ! ਅਪਾਰ' ॥ ੧੦ ॥ ਤੋਟਕ ਛੰਦ ॥ 'ਇਕ ਸੋਦਰ[1] ! ਮੋ[2] ਬਿਨਤੀ ਸੁਨਿਯੇ। ਇਹ ਬੈਨ ਭਲੇ ਮਨ ਮੈਂ ਗੁਨਿਯੇ[3]। ਜਬ ਆਇਸੁ[4] ਦੇਹੁ ਕਹੌਂ ਤਬਹੀ।ਉਚਰੌਂ ਨ ਕਦਾਚਿਤ ਧੌਂ ਕਬਹੀ'॥੧੧॥ ਜਨਤਾਰਨ[5] ਬੈਨ ਬਿਨੈ ਸੁਨਿ ਕੈ। ਪਰਸੀਦਤਿ[6] ਭੇ[7] ਨਮਤਾ[8] ਗੁਨਿਕੈ[9]। 'ਮਨ ਜੌਨ ਮਨੋਰਥ ਸ਼ੰਕ ਬਿਨਾ। ਮੁਖਿ ਭਾਖਹੁ ਮੈਂ ਅਨੁਸਾਰਿ ਸਨਾ[10]' ॥੧੨॥ਤਵ ਵਾਕ ਨ ਮੋਰ ਸਕੋਂ ਕਬ ਹੀ'। ਸੁਨਿ ਸ਼ੋਨ ਸੁਸਾ ਕਹਿ ਧੌਂ ਤਬ ਹੀ। 'ਕੁਲਵਾਨਨਿ ਕੀ ਤਨਿਯਾ[11] ਸਦਨਾ। ਸਨਮਾਨ ਕਰੋ ਨਹਿ ਜੇ ਬਦਨਾ[12] ॥ ੧੩ ॥ ਤਿਹ ਮਾਤ ਪਿਤਾ ਜਬ ਆਵਤਿ ਹੈਂ। ਦੁਰਵਾਕ[13] ਅਲਾਇ[14] ਲਜਾਵਤਿ ਹੈਂ[15]। ਸੁਨਿ ਤੂਸ਼ਨਿ ਹੋਇ ਰਹੌਂ ਤਿਨ ਤੇ। ਨਹਿੰ ਸਾਮੁਹਿ ਤਾਂ[16] ਬਚਨਾ ਭਨਤੇ[17] ॥ ੧੪ ॥ ਤੁਵ ਸੰਤ ਸੁਭਾਇ ਦਯਾ ਸੁ ਪਗਾ[18]। ਉਪਕਾਰ ਵਿਖੇ ਦਿਨ ਰੈਨ ਲਗਾ। ਕਰਿਯੇ ਦਿਲਗੀਰ ਨ ਯਾ ਘਰਨੀ[19]। ਕੁਲਿਵਾਨਨਿ ਕੀ ਤਨਿਯਾ[20] ਤਰੁਨੀ[21]' ॥੧੫॥ ਗੁਨ-ਐਨ[22] ਸੁਨਜੋ ਮੁਖ ਬੈਨ ਕਹੇ। 'ਕਹੁ ਕੌਨ ਪਦਾਰਥ ਹੀਨ ਰਹੇ ?। ਚਿਤ ਚਾਹਿ ਪੁਚਾਇ ਦਯੋ ਸਭਿ ਹੀਨਹਿਂ ਰੋਜ ਕਿਯੋ ਉਰ ਤਾਂ ਕਬਹੀ'॥ ੧੬॥ ਭੁਗਨੀ ਕਹਿ'ਤੂੰ ਪ੍ਰਿਯ ਦੀਨਨ ਕੋ। ਸਭਿ ਦੀਨ ਪਦਾਰਥ ਹੀਨਨ ਕੋ। ਸਭਿ ਤੇ ਬਧ[23] ਆਦਰ ਹੈ ਮੁਖਕੋ। ਤ੍ਰਿਯ ਕੋ ਪਤਿ ਬੈਨ ਕਹੈ ਸੁਖ ਕੋ ॥ ੧੭॥ ਦੋਹਰਾ ॥ ਕੰਤ ਨ ਬੋਲਤਿ ਤ੍ਰਿਯਾ ਸੋਂ ਅਵਰ ਪਦਾਰਥ ਪਾਸ[24]। ਰੰਚਕ ਸੁਖ ਨਹਿਂ ਦੇ ਸਰਬ ਬਿਨ ਤੰਦੁਲ ਤੁਖ ਰਾਸ[25]' ॥ ੧੮ ॥ ਤੋਟਕ ਛੰਦ ॥ 'ਮਨ ਮਾਂਹਿ ਸੁਸਾ ਤੁਮਰੇ ਸੁ ਕਰੋਂ। ਨਿਤ ਆਇਸੁ ਮੈਂ ਉਰ ਮਾਂਹਿ ਧਰੋਂ। ਬਿਰਤਾਂਤ ਅਬੈ ਇਹ ਜਾਨਿ ਦਿਜੈ। ਕਛੁ ਬਾਤ ਬਖਾਨਨਿ ਆਨ ਕਿਜੈ[26]' ॥ ੧੯ ॥ 'ਸੁਨਿ ਸੋਦਰ ਲਾਲਸ[27] ਰੈਨ ਦਿਨਾ[28]। ਤੁਮ

---

[1]ਭਰਾ ਜੀ। [2]ਮੇਰੀ। [3]ਵਿਚਾਰੀਏ। [4]ਆਗਯਾ। [5]ਦਾਸਾਂ ਨੂੰ ਤਾਰਨਹਾਰ ਜੀ ਨੇ। [6]ਖੁਸ਼। [7]ਹੋਏ। [8]ਨਿੰਮ੍ਰਤਾ। [9]ਵਿਚਾਰਕੇ। [10]ਅਨੁਸਾਰੀ ਹਾਂ। [11]ਪੁਤ੍ਰੀ। [12]ਮੂੰਹ ਤੋਂ। [13]ਮਾੜੇ ਵਾਕ। [14]ਆਖਕੇ। [15]ਸ਼ਰਮਿੰਦਿਆਂ ਕਰਦੇ ਹਨ। [16]ਉਨਾਂ ਦੇ ਸਾਮ੍ਹਣੇ। [17]ਬੋਲਿਆ ਨਹੀਂ ਜਾਂਦਾ। [18]ਦਇਆ ਵਾਲਾ। [19]ਸੁਪਤਨੀ ਨੂੰ। [20]ਧੀ ਹੈ। [21](ਆਪਦੀ) ਇਸਤ੍ਰੀ। [22]ਗੁਰੂ ਜੀ ਨੇ। [23]ਵਧ। [24](ਭਾਵੇਂ) ਹੋਰ ਪਦਾਰਥ ਪਾਸ ਬੀ ਹੋਣ। [25]ਸਾਰੇ (ਪਦਾਰਥ) ਚਾਵਲਾਂ ਤੋਂ ਖਾਲੀ ਤੋਹ ਦੇ ਸਮਾਨ ਹਨ। [26]ਕੋਈ ਹੋਰ ਗਲ ਕਰੋ। [27]ਇੱਛਾ। [28]ਰਾਤ ਦਿਨ ਭਾਵ ਹਮੇਸ਼ਾ।

ਤਾਤ[੧] ਪਿਖੈਂ ਤੁ ਅਨੰਦ ਘਨਾ। ਤਿਹ[੨] ਲਾਲਤਿ[੩] ਹੋਇ ਖੁਸ਼ੀ ਹਮਰੇ। ਅਸ ਜਾਚਿ[੪] ਕਰੋਂ ਢਿਗ[੫] ਮੈਂ ਤੁਮਰੇ'॥ ੨੦ ॥ ਸੋਰਠਾ॥ 'ਭਈ ਮਨੋ-ਰਥ ਵਾਨ ਤੂੰ ਭਗਤਨਿ ਕਰਤਾਰ ਕੀ। ਪੂਰਹਿ ਕ੍ਰਿਪਾ ਨਿਧਾਨ ਭਗਤ ਵਛਲ ਵਡ ਬਿਰਦ ਜਿਹ'॥ ੨੧ ॥ ਤੋਟਕ ਛੰਦ॥ ਅਸ ਭਾਖਿ ਗਿਰਾ[੬] ਸੁਖ ਸਾਗਰ ਜੋ। ਉਠਿ ਆਪਨ ਆਇ[੭] ਉਜਾਗਰ[੮] ਜੋ। ਭਗਨੀ ਹਰਖੀ ਸਰਸੀ ਉਰ ਮੈਂ। ਜਿਵ ਨਵ*ਨਿਧਿ ਆਨਿ ਪਰੀ ਘਰ ਮੈਂ॥੨੨॥ -ਕਬਿ ਸੋਦਰ ਬਾਕ ਨ ਕੂਰ ਭਯੋ। ਬਹੁ ਬਾਰਨ[੯] ਮੈਂ ਪਤਿਆਇ ਲਯੋ। ਉਰ ਮੋਰ ਮਨੋਰਥ ਹੋਇ ਰਹੈ। ਸਤਿਸੰਧ[੧੦] ਸਦਾ ਸਤਿ ਬੈਨ ਕਹੈਂ-॥੨੩॥ ਦੋਹਰਾ॥ ਦੋਖ ਨਿਕੰਦਨ[੧੧] ਕੰਦ ਸੁਖ ਸਦਨ[੧੨] ਲਗੇ ਪੁਨਿ ਜਾਨ। ਪਰਫੁੱਲਤਿ ਕਵਲਯ ਬਦਨ ਰਦਨ[੧੩]ਕੁੰਦਦੁਤਿਵਾਨ[੧੪]॥੨੪॥ ਤੋਟਕ ਛੰਦ॥ ਦਿਨ ਆਪਨ[੧੫] ਮੈਂ ਨਿਸਿ ਧਾਮ ਰਹੈਂ। ਜਿਹ ਪਾਵਕ ਵਾਕ[੧੬] ਅਮੇਕ[੧੭] ਦਹੈਂ[੧੮]। ਹਰਖੈ ਉਰ ਸ਼ੋਕ ਸਮਾਨ ਜਿਸੈ। ਜਗ ਕੇ ਦੁਖ ਸੁੱਖ ਨ ਬਯਾਪ ਤਿਸੈ॥ ੨੫ ॥ ਬਹੁ ਕੀਰਤਿ ਭੀ ਸੁਲਤਾਨ ਪੁਰੇ। ਨਰ ਨਾਰਿ ਮੁਹੂਰ-ਮੁਹੂ[੧੯] ਉਚਰੇ। 'ਬਹੁ ਦੀਨਨ ਦਾ ਉਪਕਾਰ ਕਰੈਂ। ਧਨ ਲਾਲਸ[੨੦] ਨਾ ਮਨ ਮਾਂਹਿ ਧਰੈਂ॥ ੨੬ ॥ ਸਮ ਏਸ ਉਦਾਰ ਨ ਔਰ ਬਿਧੋ। ਨਰ ਜਾਚਿਤਿ ਜੋ ਨਹਿੰ ਛੂਛ[੨੧] ਗਯੋ।ਪੁਰਹੂਤ[੨੨] ਸਮਾ[੨੩] ਨਿਜ ਦੇਖਿ ਸੁ ਦੇ[੨੪]†। ਇਸ[੨੫]‡ਕਾਲ[੨੬] ਬਿਚਾਰਨ ਨਾਂਹਿ ਕਦੇ॥੨੭॥ ਕਰੁਨਾਲਯ[੨੭] ਕੋਮਲ ਹੈ ਮਨਿਯਾ[੨੮]। ਪਰ ਪੀਰ ਪਰਾਇ ਪਰੈ ਪ੍ਰਨਿਯਾ[੨੯]। ਸਤਿ ਸ਼ੀਲ ਸਮੇਤ

---

[੧]ਪੁੱਤ੍ਰ। [੨]ਉਸਨੂੰ। [੩]ਖਿਡਾਉਂਦਿਆਂ। [੪]ਮੰਗ। [੫]ਪਾਸੋਂ। [੬]ਬਚਨ। [੭]ਹੱਟ ਪਰ ਆਏ। [੮]ਪ੍ਰਗਟ। [੯]ਬਹੁਤ ਵਾਰੀ। [੧੦]ਸਚ ਦੇ ਧਾਰਨ ਕਰਨ ਵਾਲੇ। [੧੧]ਦੋਖ ਨਾਸ਼ਕ। [੧੨]ਘਰ। [੧੩-੧੪]ਦੰਦ ਮਰਤਬਾਨ ਦੇ ਫੁਲ ਜੇਹੇ ਸ਼ੋਭਾ ਵਾਲੇ। [੧੫]ਹੱਟ ਪਰ। [੧੬]ਅੱਗ ਰੂਪੀ ਵਾਕ। [੧੭-੧੮]ਪਾਪਾਂ ਨੂੰ ਸਾੜਦੇ ਹਨ। [੧੯]ਵਾਰ ਵਾਰ। [੨੦]ਧਨ ਦੀ ਇੱਛਾ। [੨੧]ਖਾਲੀ। [੨੨]ਇੰਦ੍ਰ। [੨੩]ਵੇਲਾ (ਦਾਨ ਦਾ)। [੨੪]ਦੇਖ ਕੇ ਦੇਂਦਾ ਹੈ, ਭਾਵ ਦਾਨ ਕਿਸ ਵੇਲੇ ਬਹੁਤ ਫਲਦਾ ਹੈ ਇਹ ਸਮਾਂ ਵਿਚਾਰ ਕੇ। [੨੫](ਪਰ) ਇਹ (ਗੁਰੂ ਜੀ) ਸਮੇਂ ਦੀ ਵਿਚਾਰ ਨਹੀਂ ਕਰਦੇ (ਭਾਵ ਹਰ ਵੇਲੇ ਦੇਂਦੇ ਹਨ)। [੨੬]ਸਮਾਂ। [੨੭]ਕਿਰਪਾ ਦਾ ਘਰ ਹਨ। [੨੮]ਮਨ ਕੋਮਲ ਹੈ। [੨੯]ਪਰਾਈ ਪੀੜਾ ਦੂਰ ਕਰਦੇ ਹਨ ਜੋ ਪੈ ਜਾਏ ਸ਼ਰਨ (ਅ) ਪਰਾਈ ਪੀੜ ਪਰੇ ਸਿੱਟ ਦੇਣੀ ਜਿਨ੍ਹਾਂ ਦਾ ਇਹ ਪ੍ਰਣ ਹੈ। *ਪਾ:-ਨੌਂ।

†ਪਾ:-ਪੁਰਹੂਤ ਸਮਾਨ ਜੁ ਦੇਖ ਮੁਦੇ। ‡ਪਾ:-ਇਕ।

ਸਦਾ ਸਰਸਾ[1]। ਤਨ ਜਾਂਹਿ ਬਿਕਾਰ ਨ ਕੋ ਪਰਸਾ' ॥ ੨੮ ॥ ਦੋਹਰਾ ॥ ਜੇ ਨਿੰਦਕ ਬਿੰਦਤਿ ਨਹੀ[2] ਨਿੰਦਤਿ ਯਾ ਬਿਧਿ ਸੋਇ। 'ਬਾਸੁਰ ਏਕ[3] ਪਰਾਇ ਹੈ[4] ਤੁਰਕਨ ਧਨ ਕੋ ਖੋਇ ॥ ੨੯ ॥ ਸੋਰਠਾ ॥ ਕੈਧੌਂ[5] ਬੰਧਨੇ ਜਾਇ ਦੌਲਤ ਖਾਨ ਨਿਬਾਬ ਕੇ। ਤੁਰਕ ਕਠੋਰ ਸੁਭਾਇ ਤਜਹਿ ਨਹੀਂ ਲੀਏ ਬਿਨਾ' ॥ ੩੦ ॥ ਤੋਟਕ ਛੰਦ ॥ ਇਕ ਦੌਲਤ ਖਾਂ ਢਿਗ ਜਾਇ ਕਹੈ। 'ਬਿਦਤੈਂ[6] ਬਿਤ[7] ਖੋਤਿ, ਨ ਸਾਰ ਲਹੈ। ਸਭਿ ਖੋਇ[8] ਪਲਾਇਨ[9] ਹੋਇ ਚਲੈ। ਬਹੁਰੋ ਬਸੁ ਤੋਹਿ ਨ ਔਰ ਚਲੈ' ॥ ੩੧ ॥ ਸੁਨਿ ਦੌਲਤ ਖਾਂ ਉਰ ਮੈਂ ਭਰਮੈ। ਬੁਲਿਵਾਇ ਦਯਾਨਿਧਿ ਕੌ ਘਰ ਮੈਂ। 'ਪਸ਼ਚਾਤ ਹਿਸਾਬ ਨਿਬੇਰ ਲਿਜੈ। ਪੁਨਿ ਅੱਗੁਜ ਲੇ ਧਨ ਕਾਰ ਕਿਜੈ' ॥ ੩੨ ॥ ਦੋਹਰਾ ॥ ਨਵੀਸਿੰਦ ਕੇ ਸੰਗਿ ਮਿਲਿ ਲੇਖਾ ਹੋਵਹਿ ਭੂਰ। ਨਿਕਸੈ ਸ਼੍ਰੀ ਗੁਰ ਸ਼ੇਖ਼[10] ਧਨ ਲੱਜਤਿ ਆਨਨ ਕੂਰ[11] ॥੩੩॥ ਤੋਟਕ ਛੰਦ ॥ ਧਨ ਆਨਤਿ ਨਾਨਕ ਜੀ ਸਦਨੇ। ਕਰ ਨਿੰਦਕ ਕੋ ਲਜਤੈ ਬਦਨੇ। ਜਲ ਜਾਤਿ[12] ਰਿਦੈ ਬਲ ਨਾਂਹਿ ਚਲੈ। ਜਿਵ ਰਿੰਙਨਿਜੋਤ[13] ਨ ਭਾਨੁ[14] ਤਲੈ ॥੩੪॥ ਕਬਿ ਭਾਵਤਿ ਜੋਨ੍ਹ[15] ਜੁ ਚੋਰਨ ਕੋ? ਉਰ ਝੁਰ ਬਿਸੂਰਤਿ[16] ਜੋਰ ਨ ਕੋ[17]। ਬਿਸਮਾਦ ਰਿਦੇ ਕਿ ਵਿਸ਼ੇਸ਼ ਰਹੈ[18]। ਬਿਦਤੈ ਬਿਤ ਨੀਤ[19] ਲੁਟਾਤਿ ਅਹੈ ॥੩੫॥ ਉਪਮਾ ਸਮ ਚੰਦ ਸਮੈ*ਤਿਹ[20] ਭੀ। ਜਿਹ ਕੀਰਤਿ ਜੋਨ੍ਹ ਮਨੋਗ[21] ਸੁ ਭੀ[22]। ਚਿਤ ਮੀਤ ਚਕੋਰ[23] ਸਿ ਚਾਹਤਿ ਹੈਂ। ਚਕਵਾ ਸਮ ਨਿੰਦਕ ਦਾਹਤਿ[24] ਹੈਂ ॥ ੩੬ ॥ ਨਰ ਨਿੰਦਹਿਂ, ਕੀਰਤਿ ਕੋਇ ਕਰੈ। ਸਭਿ ਸੰਗਿ ਰਹੈਂ ਗੁਰ ਏਕ ਸਰੈ[25]। ਤਿਨ[26] ਭੇਦ ਲਖੈ[27] ਨਹਿਂ ਗ੍ਯਾਨ ਘਨੇ[28]। ਸਮ ਸੂਰਜ ਕੇ ਤਮ ਦੋਤਿ ਹਨੇ[29] ॥ ੩੭ ॥ ਦੋਹਰਾ ॥ ਸ਼੍ਰੀ ਅੰਗਦ ਢਿਗ ਅਪਰ ਸਿਖ ਪ੍ਰਸ਼ਨ ਕੀਨ ਹਿਤ ਲਾਇ। 'ਕਰਤਿ ਭਲਾ ਸਭਿਕੋ ਗੁਰੂ ਸੋ[30] ਕਿਉਂ ਬੁਰਾ ਕਮਾਇ†' ॥ ੩੮ ॥ ਸ੍ਰੀ ਬਾਲਾ ਸੰਧੁਰੁ ਵਾਚ ॥ ਸੈਯਾ ॥

---

[1]ਵੱਧ ਤੋਂ ਵਧ ਹੈ। [2]ਜਾਣਦੇ ਨਹੀਂ। [3]ਇਕ ਦਿਨ। [4]ਭੱਜ ਜਾਸੀ। [5]ਜਾਂ। [6]ਪ੍ਰਗਟ। [7]ਧਨ। [8]ਨੁਕਸਾਨ ਕਰਕੇ। [9]ਨੱਸ ਜਾਸੀ। [10]ਬਾਕੀ। [11]ਸ਼ਰਮਿੰਦਾ ਹੋਵੇ ਮੂੰਹ ਝੂਠਿਆਂ ਦਾ। [12]ਸੜ ਜਾਂਦੇ ਹਨ। [13]ਟਟਾਣਾ। [14]ਸੂਰਜ। [15]ਚਾਂਦਨੀ। [16]ਝੂਰਦੇ ਹਨ। [17]ਪੇਸ਼ ਨਹੀਂ ਜਾਂਦੀ। [18]ਬਾਕੀ ਵਧਦੀ ਹੈ। [19]ਨਿਤ। [20]ਤਿਸ ਸਮੇਂ। [21]ਸੁਹਣੀ। [22]ਹੋਈ। [23]ਮਿੱਤ੍ਰਾਂ ਦੇ ਚਿਤ ਚਕੋਰ ਹਨ। [24]ਸੜਦੇ ਹਨ। [25]ਇਕੋ ਜੇਹੇ। [26]ਉਨ੍ਹਾਂ ਦਾ। [27]ਲਖਦੇ। [28]ਇਕ ਰਸ ਗਿਆਨ ਦਾ। [29]ਅਨ੍ਹੇਰੇ ਨੂੰ ਨਾਸ਼ ਕਰਦੇ ਹਨ। [30]ਓਹ ਭਾਵ ਨਿੰਦਕ।

*ਪਾ:—ਤੁਹੀ। †ਪਾ:—ਅਲਾਇ।

ਸੁਨਿਯੋ ਮਨ ਧਾਰਿ ਇਕਾਗਰ ਕੋ ਇਹ ਸ੍ਰੀ ਗੁਰ ਕੋ ਇਤਿਹਾਸ ਪੁਨੀਤਾ। ਦ੍ਰਿਸ਼ਟਾਂਤਿ ਬਖ੍ਯਾਤ[੧] ਅਹੇ ਅਵਨੀ ਪਰ[੨] ਤਾਂਹਿ ਸੁਨਾਇ ਕਹੋਂ, ਸੁਨਿ ਮੀਤਾ!। ਤਰੁ[੩] ਏਕ ਰਸਾਲ[੪] ਬਿਸਾਲ[੫] ਖਰਾ[੬] ਦਲ[੭] ਸੁੰਦਰ ਸੋਂ ਫਲ ਸੰਗਿ[੮] ਨਮੀਤਾ[੯]। ਤਹਿੰ[੧੦] ਪੰਥ ਚਲੰਤਹਿ[੧੧] ਆਇ ਗਯੋ ਨਰ ਆਤਪ[੧੨] ਤੇ ਜਿਹ ਬ੍ਯਾਕੁਲ ਚੀਤਾ ॥ ੩੯ ॥ ਸ਼੍ਰਮ[੧੩] ਸ਼ੀਕਰ ਆਨਨ ਪੈ[੧੪] ਜਿਹ ਕੇ ਪਦਵੀ[੧੫] ਪਦ ਸੋਂ ਚਲਤਯੋ ਗਯੋ ਹਾਰੀ[੧੬]। ਅਵਿਲੋਕ[੧੭] ਰਸਾਲ ਸੁ ਛਾਂਹਿ ਭਲੀ ਤਹਿਂ ਬੈਸ ਗਯੋ ਭਯੋ ਆਨੰਦ ਭਾਰੀ। ਸੁਖ ਪਾਇ ਪਿਖੇ ਤਿਹ ਕੇ ਫਲ ਜੋ ਕਰ[੧੮] ਢੇਡ[੧੯] ਬਗਾਇ[੨੦] ਕੈ ਤਾਂਹਿ ਕੈ ਮਾਰੀ। ਤਨ ਖਾਇ ਕੈ ਮਾਰ ਦਏ ਫਲ ਸੁੰਦਰ ਰੋਸ ਨਹੀਂ ਤਰੁ ਹੈ ਉਪਕਾਰੀ[੨੧] ॥ ੪੦ ॥ ਦੋਹਰਾ ॥ ਸ਼ਕਤਿ ਨਿਕੰਦਨ[੨੨] ਕੀ ਨਹੀਂ ਤੱਦਪਿ[੨੩] ਬਹੁ ਮਨ ਮਾਂਹਿ। ਛੇਦਨ ਕੋ[੨੪] ਸੰਕਲਪ ਜੋ ਕਰਤਿ ਸੁ ਕ੍ਰਿਤਘਨ ਆਹਿ[੨੫] ॥ ੪੧ ॥ ਸੋਰਠਾ ॥ ਜੋ ਜਿਹ ਆਦਿ[੨੬] ਸੁਭਾਇ ਉਪ-ਕਾਰੀ ਕ੍ਰਿਤਘਨ ਬਹੁਰ[੨੭]। ਅੰਤ ਤੀਕ ਨਿਬਹਾਇ, ਬਿਬ ਬਿਪਰੀਤ[੨੮] ਨ ਹੋਇ ਕਬ[੨੯] ॥੪੨॥ ਤੋਟਕ ਛੰਦ ॥ ਸਮ ਪੰਨਗ[੩੦] ਲੇਹੁ ਪਛਾਨ ਤਿਸੈ[੩੧]। ਢਿਗ[੩੨] ਪੀਵਤਿ ਪੈ[੩੩] ਜਿਹ[੩੪] ਤਾਂਹਿ ਡਸੈ[੩੫]। ਉਪਕਾਰਿ ਕਿ ਸੰਗਿ ਬੁਰਾ ਕਰਿਹੀ। ਨਰ ਘੋਰ ਨਿਰੈ[੩੬] ਮਰਿ ਸੋ ਪਰਿ ਹੀ* ॥ ੪੩ ॥ ਪਰਮਾਰਥ ਮੈਂ ਮਤਿ ਹੈ ਜਿਨਕੀ। ਕਬਿ ਹੋਇ ਬੁਰੇ ਮਹਿਂ ਨਾ ਤਿਨਕੀ। ਹਰਖੈਂ ਪਰ ਕੋ ਸੁਖ ਦੇਖ ਸਦਾ। ਪਰ ਪੀਰ ਸਹਾਰ ਸਕੈਂ ਨ ਕਦਾ ॥ ੪੪ ॥ ਕਰੁਨਾ ਮਨ ਕੋਮਲ ਸੀਲ ਜੁਤੈ[੩੭]। ਸੁਖ ਪਾਵਤਿ ਹਯਾਂ[੩੮], ਪਰਲੋਕ ਗਤੈ[੩੯]।

---

[੧]ਪ੍ਰਗਟ ਹੈ। [੨]ਪ੍ਰਿਥਵੀ ਤੇ। [੩]ਬ੍ਰਿੱਛ। [੪]ਅੰਬ ਦਾ (ਅ) ਸੁੰਦਰ। [੫]ਬੜਾ ਵਡਾ। [੬]ਖੜਾ। [੭]ਪਤ੍ਰ। [੮]ਫਲਾਂ ਨਾਲ। [੯]ਝੁਕਿਆ ਹੋਇਆ। [੧੦]ਉਥੇ। [੧੧]ਰਾਹ ਤੁਰਦਾ। [੧੨]ਧੁੱਪ। [੧੩]ਥਕਾਨ ਕਰਕੇ। [੧੪]ਮੁੜ੍ਹਕੇ ਦੀਆਂ ਬੂੰਦਾਂ ਮੁਖ ਤੇ। [੧੫-੧੬]ਪੈਰੀਂ ਰਸਤਾ ਟੁਰਦਿਆਂ ਥਕ ਗਿਆ ਸੀ। [੧੭]ਵੇਖਕੇ। [੧੮]ਹਥੋਂ। [੧੯]ਡੂੰਡਾ। [੨੦]ਵਗਾਹ ਕੇ। [੨੧]ਬ੍ਰਿੱਛ ਉਪਕਾਰੀ ਨੂੰ ਗੁੱਸਾ ਨਹੀਂ। [੨੨]ਕੱਟਣ ਦੀ। [੨੩]ਤੋ ਭੀ। [੨੪](ਬੂਟੇ ਨੂੰ) ਕੱਟਣ ਦੇ। [੨੫]ਜੋ ਕਰਦਾ ਹੈ ਉਹ ਕ੍ਰਿਤਘਨ ਹੈ। [੨੬]ਪਹਿਲੇ ਤੋਂ, ਮੁੱਢਾਂ ਦਾ। [੨੭]ਚਾਹੇ ਉਪਕਾਰੀ ਹੈ ਚਾਹੇ ਕ੍ਰਿਤਘਨ। [੨੮]ਦੋਨਾਂ ਦਾ (ਸੁਭਾਉ) ਉਲਟ। [੨੯]ਕਦੇ ਭੀ ਨਹੀਂ ਹੁੰਦਾ। [੩੦]ਸੱਪ ਵਰਗਾ। [੩੧]ਕ੍ਰਿਤਘਨ ਨੂੰ। [੩੨]ਪਾਸੋਂ। [੩੩]ਦੁੱਧ। [੩੪]ਜਿਸ (ਪਾਸੋਂ)। [੩੫]ਡੰਗ ਮਾਰਦਾ ਹੈ ਉਸੇ ਨੂੰ। [੩੬]ਘੋਰ ਨਰਕ ਵਿੱਚ। [੩੭]ਵਾਲਾ। [੩੮]ਇਥੇ। [੩੯]ਪਰਲੋਕ ਵਿੱਚ ਮੁਕਤੀ ਪਾਏਗਾ।

*ਪਾ:—ਮਰ ਘੋਰ ਨਰਕ ਮੇ ਸੋ ਪਰਹੀ—। ਵਾ—ਨਰ ਘੋਰ ਨਿਰੈ ਮੈਂ ਸੋ ਪਰਹੀ—।

ਇਰਖਾ[੧] ਪਰੁਖਾ[੨] ਛਰ[੩] ਆਮਰਖਾ[੪]। ਮਨ ਸ਼ਾਂਤਿ ਸਦਾ ਬਿਨ ਤੇ ਤਰਖਾ[੫]
॥ ੪੫ ॥ ਦੋਹਰਾ ॥ ਸ੍ਰੀ ਅੰਗਦ ! ਬਾਲਾ ਕਹੇ ਸੁਨਹੁ ਬਹੁਰ ਇਤਿਹਾਸ।
ਅਸ ਬਿਧਿ ਕਾਲ ਬਿਤਾਵਈਂ ਜੋ ਦਾਤਾ ਸੁਖ ਰਾਸ॥੪੬॥ ਸੋਰਠਾ ॥ਆਇਸੁ
ਮਹਿਂ ਦਿਨ ਰੈਨ ਰਹਿਤਿ ਸੁਲਖਨੀ ਪੁਨ ਸੁਮਤਿ*। ਜਿਉਂ ਉਚਰਤਿ[੬]
ਮੁਖ ਬੈਨ ਤਸੋਂ ਸਭਿ ਕ੍ਰਿਤ ਕਮਾਵਈ ॥੪੭॥ਦੋਹਰਾ॥ ਕਮਲ ਬਦਨ ਜਬ
ਸਦਨ ਮਹਿਂ ਬੈਸਹਿਂ ਆਨਿ ਮੁਕੰਦ।ਦਾਸੀ ਕਰ[੭]ਤੇ ਬਿਜਨ[੮]ਲੇ ਪੌਨ ਝੁਲਾ-
ਵਹਿ ਮੰਦ[੯] ॥ ੪੮ ॥ ਸੀਤਲ ਜਲ ਨਿਜ ਹਾਥ ਲੇ ਪਾਦ[੧੦] ਪਖਾਰ[੧੧]
ਸਪ੍ਰੀਤ[੧੨]।ਪੁਨਿ ਅੰਚਰ ਸੋਂ [੧੩]ਪੌਂਛ ਕੈ[੧੪] ਸੇਵਤਿ ਯਾ ਬਿਧਿ[੧੫]ਨੀਤਿ॥੪੯॥
ਸਦਨ[੧੬] ਵਿਖੈ ਸੇਵਾ ਸਰਬ ਦਾਸੀ ਦਾਸ ਹਟਾਇ[੧੭]। ਕਰਤਿ ਸੁਲਖਨੀ
ਭਾਉ ਧਰਿ ਮਨ ਕੋ ਮਾਨ ਮਿਟਾਇ ॥ ੫੦ ॥ ਤੋਟਕ ਛੰਦ ॥ ਘਰ ਜਾਚਨ[੧੮]
ਜਾਚਿਕ[੧੯]ਆਵਤਿ ਹੈਂ।ਉਰ ਚਾਹਿਤ ਸੋ ਤਹਿਂ ਪਾਵਤਿ ਹੈ ਨਹਿਂ ਜਾਵਤਿ
ਛੂਛ[੨੦]ਮੁਰਾਰੇ ਘਰਤੇ।ਹਰਖਾਤਿ ਉਦਾਰਤਿ ਦੈ ਕਰ ਤੇ[੨੧]॥੫੧॥ਜਿਵ ਸ਼੍ਰੀ ਗੁਰ
ਆਪਨ[੨੨] ਦੇਤਿ ਤਹਾਂ। ਤਿਵ ਦੇਨਿ ਲਗੀ[੨੩] ਸੁਖ ਹੋਤਿ ਮਹਾਂ। ਹਰਖੈਂ[੨੪]
ਜਿਸ ਰੀਤਿ, ਕਰੈ[੨੫] ਪੁਨਿ ਸੋ। ਅਨੁਸਾਰ ਰਹੈ ਤਨ ਔ ਮਨ ਸੋਂ ॥ ੫੨ ॥
ਦੋਹਰਾ ॥ ਆਰੁਨਤਾ[੨੬] ਢਿਗ[੨੭] ਸੁਧ ਫਟਕ[੨੮] ਜਿਉਂ ਆਰੁਨ[੨੯] ਹ੍ਵੈ ਜਾਤ।
ਤਿਉਂ ਸ਼੍ਰੀ ਗੁਰੂ ਪ੍ਰਤਾਪ ਤੇ ਭਈ ਅਧਿਕ[੩੦] ਵਰਦਾਤਿ[੩੧] ॥ ੫੩ ॥ ਸ਼੍ਰੀ
ਨਾਨਕ ਪਰਸੀਦ[੩੨] ਹ੍ਵੈ ਕਰੁਨਾ[੩੩] ਕਰਤਿ ਅਪਾਰ। ਰਜਨੀ[੩੪] ਰਾਜਹਿਂ[੩੫]
ਭੌਨ[੩੬] ਮਹਿਂ, ਬਾਸੁਰ[੩੭] ਆਪਨ[੩੮] ਟਾਰਿ[੩੯] ॥ ੫੪ ॥ ਸਮਾਂ ਬਿਤੀਤਕੋ
ਕਿਤਿਕ ਜਬ ਸਾਧ੍ਵੀ[੪੦] ਪਤਿ ਸੰਜੋਗ। ਗਰਭ ਧਰਨ ਨੀਕੋ ਬਹੁਰ ਹਰਖੀ

---

[੧]ਈਰਖਾ। [੨]ਕਠੋਰਤਾਈ । [੩]ਛਲ। [੪]ਗੁੱਸਾ। [੫]ਇਨ੍ਹਾਂ ਤੋਂ ਡਰਦਾ ਹੈ [ਤ੍ਰਸ=ਡਰਨਾ] (ਅ) ਤ੍ਰਾਹ =ਰਖ੍ਯਾ, ਭਾਵ ਬਚਾ ਰਖਿਆ। (ੲ) ਹਟਾਇਆ [ਸੰਸ:, ਤ੍ਰਿਖਿ=ਜਾਣਾ।] [੬]ਉਚਰਦੇ ਹਨ (ਗੁਰੂ ਜੀ)। [੭]ਦਾਸੀ ਦੇ ਹੱਥੋਂ। [੮]ਪੱਖਾ। [੯]ਹੌਲੀ ਹੌਲੀ। [੧੦]ਚਰਨ। [੧੧]ਧੋਵੇ। [੧੨]ਪ੍ਰੇਮ ਨਾਲ। [੧੩]ਕਪੜੇ ਨਾਲ। [੧੪]ਪੂੰਝਕੇ। [੧੫]ਇਸ ਤਰ੍ਹਾਂ। [੧੬]ਘਰ। [੧੭]ਨੌਕਰਾਂ ਤੋਂ ਨਹੀਂ ਪਰ ਆਪ ਸੇਵਾ ਕਰਦੀ ਹੈ ਮਾਤਾ। [੧੮]ਮੰਗਣ। [੧੯]ਮੰਗਤੇ। [੨੦]ਖਾਲੀ। [੨੧]ਹਥੋਂ। [੨੨]ਹੱਟੀ ਪਰ। [੨੩]ਸੁਲਖਣੀ ਜੀ ਦੇਣ ਲਗੇ। [੨੪]ਖੁਸ਼ ਹੋਣ (ਗੁਰੂ ਜੀ)। [੨੫]ਕਰਦੀ ਹੈ ਸੁਲੱਖਣੀ। [੨੬]ਲਾਲੀ। [੨੭]ਪਾਸ। [੨੮]ਸਾਫ ਸ਼ੀਸ਼ਾ। [੨੯]ਲਾਲ। [੩੦]ਬਹੁਤ। [੩੧]ਚੰਗੀ ਸਖੀ ਹੋ ਗਈ। [੩੨]ਪ੍ਰਸੰਨ। [੩੩]ਕਿਰਪਾ। [੩੪]ਰਾਤ੍ਰੀ। [੩੫]ਬਿਰਾਜਦੇ ਹਨ। [੩੬]ਘਰ। [੩੭]ਦਿਨ। [੩੮]ਹੱਟੀ ਪਰ। [੩੯]ਬਿਤਾਉਂਦੇ ਹਨ। [੪੦]ਸੁਪਤਨੀ। *ਪਾ:—ਸਦਾ।

ਓਰ[੧] ਹਰਿ ਸੋਗ[੨] ॥ ੫੫ ॥ ਸੈਯਾ ॥ ਤਿਹ ਕਾਲ ਮੈਂ ਸਾਲ ਬਤੀਸ[੩] ਕੀ ਬੈਸ[੪] ਸਰੀਰ ਧਰੇ ਬਿਤਏ ਸੁਖਰਾਸਾ[੫] । ਕਈ ਕੋਟ ਨਿਹਾਲ ਕਰੇ ਜਿਨ ਮਾਨਵ[੬], ਜਾਂਹੀ ਕੇ ਨਾਮ ਕਟੇ ਜਮਫਾਸਾ । ਨਿਪਜਯੋ ਸਿਰੀਚੰਦ ਮਹਾਂ ਸੁਖਕੰਦ,ਅਨੰਦ ਬਢਾ ਪਰਵਾਰ ਹੁਲਾਸਾ॥ ਸੁਨਿ ਤਾ ਛਿਨ ਨਾਨਕੀ ਅੰਗ ਨ ਮਾਵਤਿ,ਪਾਵਤਿ ਆਮੋ[੭],ਅਮੀ[੮] ਜਿਵਪਾਸਾ[੯]॥੫੬॥ਬਾਂਧਿ[੧੦] ਮਨੋਹਰ[੧੧] ਤੋਰਨ[੧੨] ਤੂਰਨ[੧੩] ਔਰ ਉਛਾਹਿ ਸਪੂਰਨ ਕੀਨੇ । ਅੰਙਨ[੧੪] ਬਾਰ[੧੫] ਮੈਂ ਮੰਗਨ[੧੬] ਮੰਗਤਿ[੧੭] ਮੰਗਲਹੋਤਿ ਅਮੰਗਲ ਹੀਨੇ[੧੮]।ਲੇ ਨਿਜ ਪਾਨ[੧੯]ਦਯੋ ਧਨ ਦਾਨ ਸੁ ਨਾਨਕੀ ਭਾਗ ਵਡੇ ਸ਼ੁਭ*ਚੀਨੇ ।ਅੰਗਨਾ[੨੦]ਆਇ ਬਧਾਈ ਸੁਨਾਵਤਿ ਯਾ ਬਿਧਿ ਹੋਤਿ ਅਨੰਦ ਨਵੀਨੇ॥੫੭॥ਪਾਲਤਿ ਤਾਤ[੨੧]ਦੁਲਾਰ-ਤਿ[੨੨] ਮਾਤ[੨੩]ਨ੍ਹਾਵਤਿ ਹਾਥਨ ਸੋਂ ਮਲ ਬਾਰੀ[੨੪]।ਆਨਨ[੨੫] ਆਰੁਨਜਾਤ[੨੬] ਨਿਹਾਰਤਿ[੨੭] ਆਰਤਿ ਹਾਰ[੨੮] ਖਿਰੀ ਮੁਖਬਾਰੀ[੨੯]†। ਨਾਰਿ ਮਯੰਕ[੩੦] ਮੁਖੀ ਚਖ[੩੧] ਖੰਜਨ[੩੨] ਅੰਕ[੩੩] ਲਡਾਵਤਿ ਜਾਵਤਿ ਵਾਰੀ[੩੪] । ਆਸ਼ਿਖ[੩੫] ਦੇ ਮੁਖ ਸੋਂ ਸੁਖ ਪਾਇ ਸੁਖਾਇ[੩੬] ਖਰੀ ਸੁਖ ਸੋਂ ਮਹਿਤਾਰੀ[੩੭] ॥ ੫੮ ॥ਦੋਹਰਾ॥ ਸਦਨ ਨਾਨਕੀ ਪਿਤਾ ਕੇ ਸੁਧ ਪਠਈ[੩੮]ਸੁਖ ਸਾਰ।ਸੁਨਿ ਕਰਿ ਪੌਤ੍ਰੇ ਜਨਮ ਕੀ ਹਰਖੇ ਰਿਦੇਅਪਾਰ॥੫੯॥ਸੈਯਾ॥ਘਨਘੋਰ[੩੯]ਸ਼ਿਖੀ[੪੦],ਅਰਬਿੰਦ[੪੧]ਪਿਖੇ[੪੨] ਰਵਿ[੪੩],ਦਾਰਿਦ[੪੪]ਜਯੋਂ ਕਹਿ ਪਾਰਸ ਪਾਇ[੪੫]।ਬਹੁ ਭੂਖੇ ਕੋ ਭੋਜਨ, ਤੋਇ[੪੬] ਤਿਖੰਤ[੪੭] ਕੋ,ਸਾਧਕ[੪੮]ਸਾਧਨ ਜਯੋਂ ਫਲ ਪਾਇ[੪੯]।ਰਿਪੁਦੇਸ਼ ਲਹੇ[੫੦]ਨ੍ਰਿਪ[੫੧], ਚਾਤ੍ਰਿਕ ਸ੍ਵਾਂਤਿ[੫੨], ਚਕੋਰ ਮਯੰਕ[੫੩] ਤੇ ਜਯੋਂ ਹੁਲਸਾਇ[੫੪] । ਤਿਵ ਪੌਤ੍ਰਹਿ

---

[੧]ਰਿਦੇ ਤੋਂ । [੨]ਸ਼ੋਕ ਦੂਰ ਕਰਕੇ । [੩]ਬੱਤੀ । [੪]ਉਮਰ । [੫]ਗੁਰੂ ਜੀ ਨੂੰ । [੬]ਮਨੁੱਖ [੭]ਰੋਗੀ । [੮]ਅੰਮ੍ਰਿਤ । [੯]ਜਿਵੇਂ ਤਿਹਾਇਆ (ਅ) ਕੋਲੋਂ ਹੀ । [੧੦]ਬੰਨ੍ਹਕੇ । [੧੧]ਸੁੰਦਰ । [੧੨]ਪੱਤ੍ਰ ਪਰੋਕੇ, ਬੰਦਨਵਾਰ । [੧੩]ਛੇਤੀ । [੧੪]ਵੇਹੜੇ ਤੇ । [੧੫]ਦਰ ਤੇ । [੧੬]ਮੰਗਦੇ ਹਨ । [੧੭]ਮੰਗਤੇ । [੧੮]ਅਮੰਗਲ ਨਾਸ਼ ਹੋਏ । [੧੯]ਹੱਥ । [੨੦]ਇਸਤ੍ਰੀਆਂ । [੨੧]ਪੁੱਤ੍ਰ ਨੂੰ । [੨੨]ਲਡਾਉਂਦੀ ਹੈ । [੨੩]ਮਾਤਾ । [੨੪]ਜਲ । [੨੫]ਮੁਖੜਾ । [੨੬]ਕਮਲ ਨੂੰ । [੨੭]ਵੇਖਦੀ ਹੈ । [੨੮]ਦੁਖੜੇ ਹਰਨ ਵਾਲੀ । [੨੯]ਖਿੜੀ ਹੈ ਮੂੰਹ ਰੂਪੀ ਵਾੜੀ । [੩੦]ਚੰਦ੍ਰਮਾਂ । [੩੧]ਅੱਖਾਂ । [੩੨]ਮਮੋਲੇ ਜੇਹੀਆਂ ਵਾਲੀਆਂ । [੩੩]ਗੋਦੀ । [੩੪]ਵਾਰਨੇ ਜਾਂਦੀਆਂ ਹਨ। [੩੫]ਅਸੀਸ । [੩੬]ਚੰਗੀ ਲਗਦੀ ਹੈ । [੩੭]ਮਾਤਾ ਜੀ। [੩੮]ਘੱਲੀ । [੩੯]ਬੱਦਲ ਦੀ ਵਾਜ ਸੁਣਕੇ । [੪੦]ਮੋਰ । [੪੧]ਕਵਲ । [੪੨]ਤੱਕ ਕੇ। [੪੩]ਸੂਰਜ ਨੂੰ । [੪੪]ਦਰਿੱਦ੍ਰੀ । [੪੫]ਪਾਰਸ ਪ੍ਰਾਪਤ ਕਰਕੇ । [੪੬]ਪਾਣੀ । [੪੭]ਪਿਆਸੇ ਨੂੰ । [੪੮]ਜਗਯਾਸੂ । [੪੯]ਸਾਧਨਾਂ ਦਾ ਫਲ ਪ੍ਰਾਪਤ ਕਰਦਾ ਹੈ । [੫੦]ਵੈਰੀ ਦਾ ਦੇਸ਼ ਲੈਕੇ । [੫੧]ਰਾਜਾ । [੫੨]ਪਪੀਹਾ ਸ੍ਵਾਂਤੀ ਬੂੰਦ ਲੈਕੇ । [੫੩]ਚਕੋਰ ਚੰਦ੍ਰਮਾਂ ਤੇ । [੫੪]ਜਿਵੇਂ ਖੁਸ਼ ਹੁੰਦਾ ਹੈ । *ਪਾ:-ਉਰ, ਮਨ । †ਪਾ:-ਸੁਖ ਬਾਰੀ ।

ਕੋ ਜਨਮਯੋ ਸੁਨਿਕੈ ਮਨ ਸ਼੍ਰੀ ਗੁਰ ਮਾਤ ਪਿਤਾ[੧] ਹਰਖਾਇ॥੬੦॥ਤੋਟਕ ਛੰਦ॥ ਚਲਿ ਆਵਤਿ ਭੇ ਸੁਲਤਾਨਪੁਰੇ । ਸੁਨਿ ਸ਼੍ਰੀ ਗੁਰੁ ਪਾਇਨ[੨] ਧਾਇ[੩] ਪਰੇ। ਜਨਨੀ ਮਨ ਕੀਨ ਅਨੰਦ ਘਨਾ। ਸੁਤ[੪]* ਪੈ ਕਰ[੫] ਫੇਰ ਦੁਲਾਰ[੬] ਸਨਾ[੭] ॥੬੧॥ ਪਿਖਿ[੮] ਪੌਤ੍ਰਹਿ ਤੁੰਡ[੯] ਕੁਸ਼ੇਸ਼ਯ[੧੦] ਸਾ[੧੧]। ਧਨ ਦੀਨਨ ਦੀਨ ਨਰੇਸ਼-ਯਸਾ[੧੨] । ਤਨਿਯਾ[੧੩] ਮਿਲਿ ਤੋਖ[੧੪] ਤਿਖਾ ਤਰਖੀ[੧੫]†। ਜਲ ਮੇਲ ਮਿਲਾ, ਸੁਖ ਸੋਂ ਹਰਖੀ ॥੬੨॥ ਦੋਹਰਾ ॥ ਕਾਲੂ ਬਦਨ ਬਿਲੋਕਿ[੧੬]ਸੁਤ[੧੭] ਸਰਸਹਿ[੧੮] ਸਰਬ ਸਮਾਜ । ਹਰਖ[੧੯] ਅਧਿਕ[੨੦] ਉਰ ਮਹਿਂ ਧਰਯੋ–ਭਲੇ ਚਲਾਯੋ ਕਾਜ ॥ ੬੩ ॥ ਮੁਝਤੇ ਅਧਿਕ ਕਮਾਇ ਕਰਿ ਸਰਬ ਪਦਾਰਥ ਕੀਨ । ਕੀਰਤਿ ਜਗ ਵਿਸਤ੍ਰਿਤ ਭੀ ਦੀਨਨ ਦਾਨਹਿ ਦੀਨ–॥੬੪॥ ਤੋਟਕ ਛੰਦ ॥ ਰਹਿ ਕੇ-ਤਿਕ ਬਾਸੁਰ ਮਾਤ ਪਿਤਾ। ਮਿਲਿਕੈ ਸੁਤ[੨੧] ਪੌਤ੍ਰਹਿ[੨੨],ਕੀਨ ਗਤਾ[੨੩] । ਇਕ ਸਾਲ ਭਯੋ ਸੁਤਕੇ ਜਨਮੇ। ਮੁਖ ਹੇਰਤਿ ਮਾਤ ਖੁਸ਼ੀ ਮਨਮੇ॥੬੫॥ਭਗਨੀ[੨੪] ਮਨ ਕੀ ਸਭਿ ਜਾਨ ਰਿਦੇ। ਮੁਖ ਨਾਨਕ ਬੈਨ ਭਨੇ ਸੁਖ ਦੇ। 'ਇਕ ਬਾਰਿਕ ਲੇ ਪ੍ਰਤਿਪਾਰ ਕਰੋ। ਤੁਮ ਆਨ ਵਿਚਾਰ ਕਛੂ ਨ ਧਰੋ' ॥ ੬੬ ॥ ਸੁਨਿਕੈ ਹਰਖੀ ਸਰਸੀ[੨੫] ਉਰਮੈ[੨੬]। ਭਵ ਰੰਕ[੨੭] ਮਦਾਰ[੨੮] ਪਯੋ[੨੯] ਘਰ ਮੈਂ। ਮੁਖਕੰਜ[੩੦] ਬਿਲੋਕਤਿ[੩੧] ਲਾਲਤਿ ਹੈ[੩੨] । ਅਤਿ ਨੇਹ[੩੩] ਧਰੇ ਪ੍ਰਤਿਪਾਲਤਿ ਹੈ ॥੬੭॥ ਦੋਹਰਾ ॥ ਸਿਰੀਚੰਦ ਧਰਿ ਨਾਮ ਤਿਹ, ਪਾਯੋ ਉਛੰਗ[੩੪] ਭਤੀਜ[੩੫] । ਉਰ ਅਨੰਦ ਬਹੁ ਨਾਨਕੀ ਸੋਦਰ ਲਖਯੋ[੩੬] ਪ੍ਰਸੀਜ[੩੭] ॥੬੮॥ ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਸਿਰੀ ਚੰਦ ਜਨਮ' ਪ੍ਰਸੰਗ ਬਰਨਨੰ ਨਾਮ ਛਬੀਸਮੋ ਧਯਾਇ ॥ ੨੬ ॥

---

[੧]ਸ੍ਰੀ ਗੁਰੂ ਜੀ ਦੇ ਮਾਤਾ ਤੇ ਪਿਤਾ ਮਨ ਵਿਚ । [੨]ਚਰਨਾਂ ਪਰ। [੩]ਦੌੜਕੇ। [੪]ਪੁਤ੍ਰ ਦੇ। [੫]ਹੱਥ। [੬]ਲਾਡ । [੭]ਸਣੇ । [੮]ਵੇਖਕੇ । [੯]ਮੂੰਹ । [੧੦]ਕਮਲ । [੧੧]ਜੈਸਾ । [੧੨]ਰਾਜਿਆਂ ਜੇਹਾ । [੧੩]ਧੀ। [੧੪]ਪ੍ਰਸੰਨ ਹੋਈ। [੧੫]ਤ੍ਰੇਹ ਦੂਰ ਹੋਈ। [੧੬]ਵੇਖਕੇ। [੧੭]ਪੁੱਤ੍ਰ ਦਾ। [੧੮]ਬਹੁਤਾ (ਅ) ਖਿੜਿਆ। [੧੯]ਅਨੰਦ। [੨੦]ਬਹੁਤ। [੨੧]ਪੁੱਤ੍ਰ ਤੇ। [੨੨]ਪੋਤ੍ਰੇ ਨੂੰ। [੨੩]ਟੁਰ ਗਏ। [੨੪]ਬੇਬੇ ਜੀ ਦੇ। [੨੫]ਬਹੁਤ (ਅ) ਖਿੜੀ। [੨੬]ਰਿਦੇ ਵਿਖੇ। [੨੭]ਜਨਮ ਦੇ ਕੰਗਾਲ ਨੇ। [੨੮]ਕਲਪ ਬ੍ਰਿਛ, ਸ੍ਵਰਗ ਦੇ ਪੰਜਾਂ ਬ੍ਰਿੱਛਾਂ ਵਿਚੋਂ ਇਕ ਬ੍ਰਿੱਛ। [੨੯]ਪਾ ਲਿਆ। [੩੦]ਕਵਲ ਮੁਖ। [੩੧]ਵੇਖਦੀ ਹੈ। [੩੨]ਲਡਾਉਂਦੀ ਹੈ। [੩੩]ਪ੍ਰੇਮ ਨਾਲ। [੩੪]ਗੋਦੀ [ਸੰਸ:, ਉਤਸੰਗ]। [੩੫]ਭਤੀਜਾ। [੩੬]ਭਰਾ ਨੂੰ ਜਾਣਿਆ ਕਿ। [੩੭]ਪ੍ਰਸੰਨ ਹੈ। *ਪਾ:–ਸਿਰ। †ਪਾ:–ਤੋਖਹਿ ਖਾ ਹਰਖੀ।

੨੭, [ਸ੍ਰੀ ਗੁਰੂ ਮੰਗਲ। ਮਨਸੁਖ ਤੇ ਭਗੀਰਥ।]

ਦੋਹਰਾ ॥ **ਚਰਨ ਸ਼ਰਨ ਗੁਰੁ ਪਰਨ ਮਨ, ਨਖਨ ਨਿਹਿਕ ਛਬਿ ਮੂਲ।**
**ਹਰਨ ਮਰਨ ਭਵ ਨਿਜ ਜਨਿਨ, ਨਮੋ, ਹੋਹਿ ਅਨਕੂਲ ॥੧॥**

[ ਪਰਨ=ਪਰਣਾ, ਆਸਰਾ। ਨਖਨ=ਨਹੁੰ, ਨੋਹਾਂ ਦੀ।
ਨਿਹਿਕ=ਹੀਰਾ [ਸੰਸ:, ਨਿਖ੍*] ਛਬਿ=ਸੁੰਦਰਤਾ।
ਭਵ=ਜਨਮ। ਹਰਨ ਮਰਨ ਭਵ=ਜਨਮ ਮਰਨ ਨੂੰ ਹਰ ਲੈਣ ਵਾਲੇ।
ਜਨਿਨ=ਦਾਸਾਂ ਦੇ। ਅਨਕੂਲ=ਮੁਆਫਕ, ਜੋ ਵਿਰੁੱਧ ਕਦੇ ਨਾ ਹੋਣ, ਸਦਾ ਸਹਾਈ ਰਹਿਣ। ]

**ਅਰਥ**-(ਸ੍ਰੀ) ਗੁਰੂ (ਜੀ ਦੇ ਉਨ੍ਹਾਂ) ਚਰਨਾਂ ਦੀ ਸ਼ਰਣ ਦਾ ਆਸਰਾ ਮਨ (ਵਿਚ ਲੈਕੇ) ਕਿ ਜਿਨ੍ਹਾਂ ਦੇ ਨਵ੍ਹਾਂ (ਦੀ ਛਬੀ) ਹੀਰੇ ਦੀ ਛਬੀ ਦਾ ਬੀ ਮੂਲ ਹੈ, (ਅਤੇ ਜੋ) ਅਪਣੇ ਦਾਸਾਂ ਦੇ ਜਨਮ ਮਰਨ (ਆਦਿ ਦੁਖਾਂ ਨੂੰ) ਹਰ ਲੈਣ ਵਾਲੇ ਹਨ (ਐਸੇ ਚਰਣਾਂ ਪਰ ਮੇਰੀ) ਨਮਸਕਾਰ ਹੋਵੇ, (ਓਹ) ਸਦਾ ਮੇਰੇ ਤੇ ਕ੍ਰਿਪਾਲੁ ਹੋਣ।

ਭਾਵ-ਸ੍ਰੀ ਗੁਰੂ ਜੀ ਦੇ ਨਹੁੰਵਾਂ ਦੀ ਸੁੰਦਰਤਾਈ ਨੂੰ ਹੀਰੇ ਨਾਲ ਸ਼ੋਭਾ ਦੇਂਦੇ ਹੋਏ ਦੱਸਦੇ ਹਨ ਕਿ ਹੀਰੇ ਦੀ ਸ਼ੋਭਾ ਉਨ੍ਹਾਂ ਨਖਾਂ ਤੋਂ ਆਈ ਹੈ, ਅਰਥਾਤ ਓਹ ਹੀਰੇ ਤੋਂ ਭੀ ਵਧੀਕ ਸੁੰਦਰ ਹਨ। ਪਰ ਉਨ੍ਹਾਂ ਚਰਣਾਂ ਦੀ ਜਿਨ੍ਹਾਂ ਦੇ ਨਹੁੰ ਇੰਨੇ ਸੁੰਦਰ ਹਨ ਆਤਮ ਮੰਡਲ ਵਿਚ ਕੀਹ ਕੀਮਤ ਹੈ ? ਦੱਸਦੇ ਹਨ ਕਿ ਅਪਣੇ ਦਾਸਾਂ ਦੇ ਜਨਮ ਮਰਨ ਦੇ ਭੈ ਨੂੰ ਕੱਟਣ ਹਾਰੇ ਹਨ। ਜੋ ਪ੍ਰੇਮੀ ਸਤਿਗੁਰ ਜੀ ਦੇ ਚਰਣਾਂ ਦੇ ਧਯਾਨੀ ਹਨ, ਓਹਨਾਂ ਨੂੰ ਧਯਾਨ ਸਿੱਧ ਹੋਣ ਤੇ ਸਮਾਧੀ ਪ੍ਰਾਪਤ ਹੁੰਦੀ ਹੈ ਤੇ ਸਮਾਧੀ ਮੁਕਤੀ ਦਾਤਾ ਹੁੰਦੀ ਹੈ, ਕਿਉਂ ਚਰਣਾਂ ਦਾ ਧਯਾਨ ਸਮਾਧੀ ਲਈ ਗੁਣਕਾਰ ਵਿਸ਼ੇਸ਼ ਹੈ ? ਇਸ ਲਈ ਕਿ ਜਿਨ੍ਹਾਂ ਦੇ ਓਹ ਚਰਣ ਹਨ ਓਹ ਆਤਮ ਪਦ ਆਰੂੜ ਸਦਾ ਵਾਹਿਗੁਰੂ ਵਿਚ ਨਿਮਗਨ ਹਨ, ਉਨ੍ਹਾਂ ਦੇ ਅੰਗ ਅੰਗ ਵਿਚ ਆਤਮ ਰੰਗ ਭਰਪੂਰ ਤੇ ਰੱਬੀ ਰਸ ਡੁੱਲ੍ਹ ਡੁੱਲ੍ਹ ਪੈ ਰਿਹਾ ਹੈ, ਸੀਸ ਤੋਂ ਲੈ, ਹੱਥਾਂ ਦੀਆਂ ਉਂਗਲੀਆਂ ਤੇ ਚਰਨਾਂ ਦੀਆਂ ਉਂਗਲੀਆਂ ਤੋਂ ਮਾਨੋ ਓਹ ਨੂਰ ਹਰ ਵੇਲੇ ਬਰਸ ਰਿਹਾ ਹੈ, ਉਸ ਆਤਮ ਦਾਤ ਨਾਲ ਜੋ ਆਤਮ ਰਸ ਰੱਤੇ ਸਤਿਗੁਰੂ ਜੀ ਦੇ ਅੰਗਾਂ ਤੋਂ ਸੁਤੇ ਸਿੱਧ ਦਾਨ ਹੋ ਰਿਹਾ ਹੈ ਧਯਾਨੀ ਦੇ ਧਯਾਨ ਯਤਨ ਵਿਚ ਸਿੱਧੀ ਤੁਰੰਤ ਹੁੰਦੀ ਹੈ। ਐਸੇ ਸੁਖ ਦਾਤੇ ਚਰਨਾਂ ਲਈ ਅਰਦਾਸ ਕਰਦੇ ਹਨ ਕਿ ਓਹ ਸਦਾ ਮੇਰੇ ਤੇ ਕ੍ਰਿਪਾਲ ਹੋਣ। ਛੇਹੇ ਖਿਆਲ ਕਵਿ ਜੀ ਦਾ ਅਗਲੇ ਤ੍ਰੈਹਾਂ ਅਧਯਾਵਾਂ ਦੇ ਮੰਗਲਾਂ ਵਿਚ ਜਾਰੀ ਰਹਿੰਦਾ ਹੈ।

---

*ਨਿਖ੍=੧. ਸੋਨੇ ਦਾ ਟੁਕੜਾ, ੨. ਸੋਨੇ ਦਾ ਸਿੱਕਾ, ੩. ਸੋਨੇ ਦਾ ਤੋਲਾ, ੪. ਚਾਂਦੀ ਦਾ ਇਕਤੋਲ, ੫. ਵੈਦਯਕ ਦਾ ਇਕ ਤੋਲ, ੬. ਸੋਨਾ, ੭. ਸੋਨੇ ਦਾ ਬਰਤਨ, ੮. ਸੋਨੇ ਦਾ ਇਕ ਗਲੇ ਦਾ ਗਹਿਣਾ, ੯. ਹੀਰਾ।

ਸ੍ਰੀ ਬਾਲਾ ਸੰਧੁਰੁ ਵਾਚ ॥ ਦੋਹਰਾ ॥ ਪੁਰਿ ਸੁਲਤਾਨ ਸਮੀਪ ਹੈ ਮੈਲਸੀਹਾਂ ਇਕ ਗ੍ਰਾਮ। ਹੁਤੋ ਉਪਾਸਕ ਕਾਲਿਕਾ ਤਹਾਂ ਭਗੀਰਥ ਨਾਮ ॥ ੨ ॥ ਚੌਪਈ ॥ ਜਿਉਂ ਮਿਲਿ ਤਿਹ ਲਿਯ ਗੁਰਮਤਿ ਰੀਤੀ। ਤਿਉਂ ਮੈਂ ਕਹੌਂ ਸੁਨਹੁ ਕਰਿ ਪ੍ਰੀਤੀ। ਭਾਉ ਧਰੇ ਸੇਵਤਿ ਨਿਤ ਕਾਲੀ। ਸੁਚ ਸੰਜਮ ਕਰਿ ਭੂਰ[੧] ਸੁਚਾਲੀ ॥੩॥ ਰਟਹਿ ਨਾਮ 'ਭੋ* ਭਵਾ[੨] ਭਵਾਨੀ[੩]। ਜਗਦੰਬਾ[੪], ਤ੍ਰੈ ਗੁਨ ਕੀ ਖਾਨੀ॥ ਅਸ਼ਟਭੁਜੀ, ਅਸ਼ਟਾਯੁਧ[੫] ਚਮਕਹਿ। ਦਾਂਤਨਿ[੬] ਪਾਂਤ[੭] ਬਿਸਾਲਾ[੮] ਦਮਕਹਿ ॥੪॥ ਲਾਲ ਬਿਲੋਚਨ[੯] ਮੁੰਡਨਮਾਲੀ[੧੦]। ਛੋਡਤਿ ਤੁੰਡਹਿ[੧੧] ਜ੍ਵਾਲ[੧੨] ਕਰਾਲੀ[੧੩]। ਸਿੰਘ[੧੪] ਬਾਹਨੀ[੧੫], ਸੰਤਨਪਾਲੀ[੧੬]। ਦੈਂਤ ਸੰਘਾਤ[੧੭] ਸੰਘਾਰਨ[੧੮] ਕਾਲੀ ॥੫॥ ਮਧੁਕੈਟਭ, ਮਹਿਖਾਸੁਰ† ਮਰਦਨ[੧੯]। ਧੂਮ੍ਰਾਛ, ਚੰਡ ਮੁੰਡ† ਚਕਰਦਨ[੨੦]। ਰਕਤਬੀਜ† ਕੋ ਪਾਨੀ[੨੧] ਰਕਤਾ[੨੨]। ਸੁੰਭ ਨਿਸੁੰਭ† ਹਨਨਿ[੨੩] ਵਡ ਸ਼ਕਤਾ[੨੪] ॥੬॥ ਅਭੈ ਦਾਨ ਦੈਨੀ ਤ੍ਰੈਲੋਕਾ। ਸਰਬ ਪੂਜਨ ਨਿਤ ਸਰਬ ਅਸ਼ੋਕਾ[੨੫]। ਜਗਤ ਕਾਰਨੀ, ਆਦਿ ਕੁਮਾਰੀ। ਉਮਾ[੨੬] ਰਮਾ[੨੭] ਬਾਨੀ[੨੮] ਤਨਧਾਰੀ[੨੯] ॥ ੭ ॥ ਜੈ ਦੇਵੀ, ਜੈ ਚੰਡਿ[੩੦], ਕਪਾਲੀ[੩੧]‡। ਜੈ ਜੈ ਅੰਬੇ[੩੨] ਬਾਹੁ ਬਿਸਾਲੀ[੩੩]। ਜੈ ਦੁਰਗੇ[੩੪], ਦੁਰ ਧਰਖਣ[੩੫] ਗੌਰੀ[੩੬]। ਤੁਝ ਸੇਵਹਿ ਬਿਧਿ[੩੭] ਸ਼ੰਕਰ[੩੮] ਸ਼ੌਰੀ[੩੯] ॥ ੮ ॥ ਜਗ ਉਪਜਾਵਨਿ, ਪਾਲਨਿ, ਕਾਲਨਿ[੪੦]। ਅਕਲੰਕੀ ਦੁਰਜਨ ਦਲ[੪੧] ਸਾਲਨਿ[੪੨]। ਅਸਿ ਧਰਨੀ[੪੩] ਹਰਨੀ ਅਗ੍ਯਾਨੈ। ਸੁਖ ਕਰਨੀ ਦਲਨੀ[੪੪] ਦਯਤਾਨੈ[੪੫] ॥ ੯ ॥ ਨਮੋ

[੧]ਬਹੁਤ। [੨]ਸ਼ਿਵਾ। [੩]ਦੇਵੀ, ਸਾਰੇ ਦੇਵੀ ਦੇ ਨਾਮ ਟੁਰੇ ਹਨ। [੪]ਜਗਤ ਮਾਤਾ। [੫]ਅੱਠੇ ਸ਼ਸਤ੍ਰ। [੬]ਦੰਦਾਂ ਦੀ। [੭]ਪੰਕਤੀ। [੮]ਬੜੀ। [੯]ਲਾਲ ਨੇਤ੍ਰ। [੧੦]ਸਿਰਾਂ (ਖੋਪਰੀਆਂ) ਦੀ ਮਾਲਾ। [੧੧]ਮੁਖ ਤੋਂ। [੧੨]ਅੱਗ। [੧੩]ਭਯਾਨਕ। [੧੪]ਸ਼ੇਰ ਦੀ। [੧੫]ਸਵਾਰੀ ਵਾਲੀ। [੧੬]ਸੰਤਾਂ ਨੂੰ ਪਾਲਣ ਵਾਲੀ। [੧੭]ਸਮੂਹ ਦੈਤਾਂ ਨੂੰ। [੧੮]ਨਾਸ਼ ਕਰਨ ਵਾਲੀ। [੧੯]ਮਹਿਖਾਸੁਰ ਨੂੰ ਮਲਨ ਵਾਲੀ। [੨੦]ਨਾਸ਼ ਕਰਨ ਵਾਲੀ। [੨੧]ਪੀਣ ਵਾਲੀ। [੨੨]ਲਹੂ। [੨੩]ਨਾਸ਼ਕ। [੨੪]ਵੱਡੀ ਸ਼ਕਤੀ ਮਾਨ। [੨੫]ਸਭ ਨੂੰ ਸ਼ੋਕ ਰਹਤ ਕਰਨ ਵਾਲੀ। [੨੬]ਪਾਰਬਤੀ। [੨੭]ਲੱਛਮੀ। [੨੮]ਸਰਸ੍ਵਤੀ। [੨੯]ਸਰੀਰ ਧਾਰਕੇ ਹੋਈ। [੩੦]ਚੰਡੀ। [੩੧]ਮਹਾਂ ਕਾਲ ਦਾ ਨਾਮੁ ਕਪਾਲ ਹੈ ਉਸ ਦੀ ਜੋ ਹੋਵੇ ਸੋ ਕਪਾਲੀ। ਭਾਵ ਜਗਤ ਮੂਲਕ ਪ੍ਰਕ੍ਰਿਤੀ, (ਅ) ਖੋਪਰੀਆਂ ਧਾਰਨ ਵਾਲੀ। [੩੨]ਮਾਤਾ। [੩੩]ਬਹੁਤੀਆ ਬਾਂਹਾਂ ਵਾਲੀ। [੩੪]ਦੁਰਗਾ। [੩੫]ਦੈਤਾਂ ਨੂੰ ਦਬਾਉਣ ਵਾਲੀ, (ਅ) ਕਰੜਾ ਹੈ ਤੇਰਾ ਦਬਾਉਣਾ (ਦੈਤਾਂ ਨੂੰ)। [੩੬]ਚਿੱਟੇ ਰੰਗ ਵਾਲੀ। [੩੭]ਬ੍ਰਹਮਾ। [੩੮]ਸ਼ਿਵ। [੩੯]ਸ਼ੌਰ=ਵਿਸ਼ਨੂੰ। [੪੦]ਲਯ ਕਰਨ ਵਾਲੀ। [੪੧]ਦੁਰਜਨਾਂ ਦੇ ਦਲਾਂ ਨੂੰ। [੪੨]ਦੁਖ ਦਾਤੀ। [੪੩]ਕ੍ਰਿਪਾਨ ਧਾਰਨ ਵਾਲੀ। [੪੪]ਦਲਨ ਵਾਲੀ। [੪੫]ਦੈਂਤਾਂ ਨੂੰ।

*ਪਾ:-ਕੋ। †ਸਾਰੇ ਨਾਮ ਦੈਂਤਾਂ ਦੇ ਹਨ। ‡ਪਾ:-ਕ੍ਰਿਪਾਲੀ।

ਨਮੋ ਸਸਿ[1] ਭਾਨੁ ਪ੍ਰਕਾਸ਼ੀ[2] । ਨਮੋ ਅਗੋਜਨਿ[3] ਸਭਿ ਦੁਖ ਨਾਸ਼ੀ ।
ਪਰਮ ਰੂਪ ਪ੍ਰਗਯਾ[4] ਕੱਲਯਾਣੀ । ਨਮੋ ਮੰਗਲਾ[5] ਭੋ ਸਰਬਾਣੀ ॥ ੧੦ ॥
ਨਮੋ ਜੋਗ ਮਾਯਾ[6], ਬਰਦਾਨੀ[7] । ਸਰਬ ਸ਼ਸਤ੍ਰ ਰੂਪਾ ਸਭਿ ਜਾਨੀ
ਬਰਬੰਡਨਿ[8] ਭੁਜਦੰਡ ਅਖੰਡੀ[9] । ਨਮੋ ਨਮੋ ਪਗ ਚੰਡਿ ਪ੍ਰਚੰਡੀ[7] ॥੧੧॥
ਦੋਹਰਾ ॥ ਅਸ[10] ਪ੍ਰਕਾਰ ਬਹੁ ਨਾਮ ਜਪਿ ਪੂਜਿ ਕਾਲਕਾ ਮਾਤ । ਹਰਣ-
ਤਿਮਰ ਅੱਗਯਾਨ ਕੋ[11] ਚਹਿਤਿ ਰਿਦੇ ਦਿਨ ਰਾਤਿ ॥ ੧੨ ॥ ਚੌਪਈ ॥ ਏਕ
ਦਿਵਸ ਸੁਚਿ[12] ਸੰਜਮਿ ਸਾਥਾ । ਬੰਦਹਿ ਧਰ ਪਰ[13] ਧਰਿ ਕਰਿ ਮਾਥਾ॥ਸੇਵਾ
ਕਰਤਯੋ ਬਾਸੁਰ ਬੀਤਾ । ਤਦਪਿ[14] ਨ ਤਜਹਿ ਬਧੀ ਚਿਤ ਪ੍ਰੀਤਾ ॥੧੩॥
ਰਹਯੋ ਕਾਲਿਕਾ ਮੰਦਰ ਮਾਂਹੀ । ਸਦਨ ਨ ਗਮਨਯੋ ਅਤਿ ਚਿਤ ਚਾਹੀ ।
ਅਰਧ ਨਿਸਾ[15] ਬੀਤੀ ਅਲਸਾਵਾ । ਤਬਹਿ ਚੰਡਿਕਾ ਸੁਪਨ ਦਿਖਾਵਾ ॥
੧੪॥'ਭੋ ਸੁਮਤੇ[16] ! ਜੁ ਮਨੋਰਥ ਤੋਰਾ । ਹੋਇ ਸਪੂਰਨ ਇਹ ਬਰ ਮੋਰਾ ।
ਨਿਜ ਸਰੂਪ ਕੋ ਲਖਿਹੈਂ ਗਯਾਨਾ । ਪ੍ਰਾਪਤਿ ਹ੍ਵੈ ਅਪਵਰਗ[17] ਮਹਾਨਾ[18]॥
੧੫॥ਪਰਾਲਬਧ ਹੈ ਤਨ ਕੀ ਜੌ ਲੌ[19]। ਸੇਵਹੁ ਸ੍ਰੀ ਨਾਨਕ ਪਗ ਤੌ ਲੌ[20]*
ਪੁਰਿ ਸੁਲਤਾਨਹਿ ਕੀਨਿ ਦੁਕਾਨਾ । ਦੁਰਯੋ ਰਹਤਿ ਹੈ[21] ਜਾਇ ਨ ਜਾਨਾ॥
੧੬॥ਸ੍ਰੀ ਕਰਤਾਰ ਰੂਪ ਅਵਤਾਰਾ†। ਕਲਿ ਨਰ ਤਾਰਨ ਕੋ ਤਨ ਧਾਰਾ ।

---

[1]ਚੰਦ੍ਰਮਾਂ ਤੇ । [2]ਸੂਰਜ ਨੂੰ ਪ੍ਰਕਾਸ਼ਣ ਵਾਲੀ । [3]ਨਾਸ਼ ਤੋਂ ਰਹਿਤ । [4]ਬੁੱਧ ਰੂਪ (ਅ) ਸਰਸ੍ਵਤੀ । [5]ਖੁਸ਼ੀ ਦਾਤੀ । [6]ਵਿਸ਼ਨੂੰ ਦੀ ਮਾਯਾ, ਜਗਤ ਰਚਨ ਸਮੇਂ ਦੀ ਰੱਬ ਦੀ ਸ਼ਕਤੀ ਸਰੂਪਾ । [7]ਵਰ ਦਾਤੀ । [8]ਬਲਵਾਲੀ । [9]ਨਾ ਖੰਡੇ ਜਾਣ ਵਾਲੇ । [10]ਇਸ । [11]ਅਗਯਾਨ ਦਾ ਅਨ੍ਹੇਰਾ ਦੂਰ ਕਰਨ ਲਈ । [12]ਪਵਿੱਤ੍ਰਤਾ । [13]ਧਰਤੀ ਤੇ । [14]ਤਾਂ ਭੀ । [15]ਅੱਧੀ ਰਾਤ । [16]ਹੇ ਸ੍ਰੇਸ਼ਟ ਪੁਰਸ਼ । [17]ਮੁਕਤੀ । [18]ਵੱਡੀ । [19]ਜਦ ਤਕ । [20]ਤਦ ਤਕ । [21]ਛਿਪੇ ਰਹਿੰਦੇ ਹਨ ।

*ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦੇਵੀ ਨੂੰ ਮੁਕਤੀ ਦੇਣੋਂ ਅਸਮਰੱਥ ਲਿਖਿਆ ਹੈ, ਇਸੇ ਕਰਕੇ ਦੇਵੀ ਏਥੇ ਅਪਣੇ ਭਗਤ ਨੂੰ ਮੁਕਤੀ ਪ੍ਰਾਪਤੀ ਵਾਸਤੇ ਗੁਰੂ ਨਾਨਕ ਜੀ ਦੀ ਸੇਵਾ ਵਾਸਤੇ ਉਪਦੇਸ਼ ਦੇਂਦੀ ਦੱਸੀ ਹੈ, ਯਥਾ:-ਗੁਰੂ ਗ੍ਰੰਥ ਵਾਕ-ਤੂ ਕਹੀਅਤ ਹੀ ਆਦਿ ਭਵਾਨੀ ॥ ਮੁਕਤਿ ਕੀ ਬਰੀਆ ਕਹਾ ਛਪਾਨੀ ॥ ੪ ॥ [ਰ ਜ ਨਾ:ਮ:

†ਇਥੇ ਭਾਈ ਸੰਤੋਖ ਸਿੰਘ ਜੀ ਦੇਵੀ ਦੀ ਜ਼ਬਾਨੀ ਕਹਿ ਰਹੇ ਹਨ ਕਿ ਗੁਰੂ ਨਾਨਕ ਦੇਵ ਜੀ ਕਰਤਾਰ ਦਾ ਅਵਤਾਰ ਹਨ, ਜਿਸਦੇ ਅਰਥ ਹਨ ਕਿ ਸਭ ਤੋਂ ਉਚੇ ਹਨ, ਫਿਰ ਕਦੋ ਹੋ ਸਕਦਾ ਹੈ ਕਿ ਉਹੀ ਭਾਈ ਸੰਤੋਖ ਸਿੰਘ ਜੀ ਦੇ ਦੇਵੀ ਬਾਬਤ ਲੇਖਾਂ ਤੋਂ ਦੇਵੀ ਨੂੰ ਗੁਰੂ ਜੀ ਤੋਂ ਵਡਾ ਸਮਝਿਆ ਜਾਵੇ ?

[ਬਾਕੀ ਨੋਟ ਦੇਖੋ ਅਗਲੇ ਪੰਨੇ ਦੇ ਹੇਠਾਂ]

ਧਰਿ ਸ਼ਰਧਾ ਦਰਸ਼ਹੁ ਦੁਖ ਦਾਹੁ[੧]। ਜਗ ਜੀਵਨ ਕੋ ਲੇਵਹੁ ਲਾਹੁ'॥੧੭॥ ਇਤੇ ਮਾਤੁ ਮਹਿਂ ਖੁਲੇ ਬਿਲੋਚਨ[੨]। ਲਖਿ ਸੁਪਨੇ ਕੋ ਕਰਿ ਬਹੁ ਸੋਚਨ। ਭੋਰ[੩] ਹੋਤਿ ਲੋ ਦ੍ਰਿਢ[੪] ਬੈਰਾਗਾ। ਭਯੋ ਰਿਦੈ ਨਿਜ ਕੁਟੰਬ ਤ੍ਯਾਗਾ॥੧੮॥ ਗ੍ਰਾਮ ਚੋਧਰਤਾ ਆਦਿ ਬਿਭੂਤੀ[੫]। ਤਜਿ ਗਮਨ੍ਯੋ ਅਤਿਸ਼ੈ ਮਤਿ ਪੂਤੀ[੬]। ਰੋਕ ਰਹੇ ਨਰ ਰੁਕਤਿ ਨ ਕੈਸੇ। ਪ੍ਰੇਮ ਪ੍ਰਵਾਹਿ ਬਹ੍ਯੋ ਹੜ੍ਹ ਜੈਸੇ॥੧੯॥ ਆਵਾ ਪੁਰਿ ਸੁਲਤਾਨਹਿ ਤੂਰਨ। ਪ੍ਰੇਮ ਸੰਗਿ ਹਿਰਦਾ ਪਰਿ-ਪੂਰਨ। ਜਹਿਂ ਆਪਨ[੭] ਪਰ ਜਾਚਕ[੮] ਭੀਰਾ। ਦਰਸ਼ਨ ਹੇਤਹਿਂ[੯] ਹੋਤਿ ਅਧੀਰਾ॥੨੦॥ ਪਗ ਪਰ ਪਰਿ ਰਹ੍ਯੋ ਦੰਡ ਸਮਾਨਾ[੧੦]। ਬ੍ਯਾਕੁਲ ਭਾ ਤਨ-ਸੁਧਿ ਬਿਸਰਾਨਾ। ਸਭਿ ਬ੍ਰਿਤਾਂਤ ਲਖਿ ਕਰਿ ਜਗਨਾਥਾ। ਹਾਥ ਛੁਹਾਯੋ ਮਾਥਹਿ ਸਾਥਾ॥੨੧॥ ਭੁਜਾ ਪਕਰਿ ਕੈ ਬਹੁਰ ਬਿਠਾਯੋ। ਸ੍ਰੀ ਮੁਖ ਕੋਮਲ ਵਾਕ ਅਲਾਯੋ। 'ਕੌਨ ਮਨੋਰਥ, ਕਿਹ[੧੧] ਤੇ ਆਵਾ? ਚਹ੍ਯੋ ਸੁ ਦੇਉਂ ਕਹੋ ਮਨਭਾਵਾ[੧੨]'॥੨੨॥ ਸੁਨਤਿ ਭਗੀਰਥ ਬੋਲ੍ਯੋ ਬਾਨੀ। 'ਸਭਿ ਜਾਨਤਿ ਹੋ ਤੁਮ ਗੁਨ ਖਾਨੀ। ਤਦਪਿ ਕਹੌਂ ਬੂਝਨਿ[੧੩] ਅਨੁਸਾਰੀ[੧੪]। ਰਹ੍ਯੋ ਚਹਿਤਿ ਹੌਂ ਸ਼ਰਨ ਤੁਮਾਰੀ॥੨੩॥ ਗ੍ਰਾਮ ਮੈਲਸੀਹੇਂ ਮਹਿਂ ਧਾਮਾ[੧੫]। ਕਰੋਂ ਉਪਾਸਨ ਕਾਲੀ ਨਾਮਾ। ਕ੍ਰਿਪਾ ਕੀਨਿ ਮੁਝ ਪਰ ਜਗਮਾਈ। ਸੁਮਤਿ ਦੀਨਿ ਕਹਿ ਗਾਥ[੧੬] ਬੁਝਾਈ[੧੭]॥੨੪॥ ਮੈਂ ਆਯੋ ਤੁਮ ਸੇਵਨ ਚਰਨਾ। ਨਮੋ ਨਮੋ ਭੋ ਅਸ਼ਰਨ ਸ਼ਰਨਾ[੧੮]।' ਸੁਨੀ ਸ਼੍ਰੋਨ ਮਹਿਂ ਇਨੈ ਬਿਸਾਲਾ। ਪਰਮ ਪ੍ਰਸੀਦੇ[੧੯] ਦੀਨ ਦਯਾਲਾ॥੨੫॥ ਜਗਤ ਸਭਿਹਿ ਪਰਪੰਚ[੨੦] ਦਿਖਾਯੋ। ਬਹੁਰੋ ਅਪਨੀ

[੧]ਨਾਸ਼ਕ। [੨]ਅੱਖਾਂ, [੩]ਸਵੇਰ। [੪]ਪੱਕਾ। [੫]ਐਸ਼੍ਵਰਜ ਦੇ ਸਾਮਾਨ। [੬]ਜਿਸਦੀ ਬੁੱਧੀ ਬਹੁਤ ਪਵਿੱਤ੍ਰ ਸੀ। [੭]ਹੱਟ। [੮]ਮੰਗਤਿਆਂ ਦੀ। [੯]ਵਾਸਤੇ। [੧੦]ਡੰਡੇ ਵਾਂਗ ਭਾਵ ਲੰਬਾ ਪੈ ਰਿਹਾ ਪੈਰਾਂ ਉਤੇ। [੧੧]ਕਿੱਥੋਂ। [੧੨]ਮਨ ਭਾਉਂਦੀ ਗੱਲ ਆਖ। [੧੩](ਆਪਦੇ) ਪੁੱਛਣ। [੧੪]ਮੂਜਬ। [੧੫]ਘਰ ਹੈ। [੧੬]ਕਥਾ, ਗਲ। [੧੭]ਸਮਝਾਈ। [੧੮]ਹੇ ਸ਼ਰਨ ਹੀਨਾਂ ਨੂੰ ਸ਼ਰਨ ਦਾਤੇ। [੧੯]ਪ੍ਰਸੰਨ ਹੋਏ। [੨੦]ਮਿਥਿਆ।

*[ਪਿਛਲੇ ਪੱਨੇ ਦੀ ਬਾਕੀ ਟੂਕ]

ਸ੍ਰੀ ਜਪੁਜੀ ਸਾਹਿਬ ਦੇ ਟੀਕੇ ਗਰਬ ਗੰਜਨੀ ਵਿਚ ਕਵਿ ਜੀ ਆਪ ਦੱਸਦੇ ਹਨ ਕਿ ਅਨੰਦ ਘਨ ਨੇ ਦਸਮ ਗੁਰੂ ਜੀ ਦਾ ਗੁਰੂ ਦੇਵੀ ਦੱਸਕੇ ਭੁੱਲ ਕੀਤੀ ਹੈ। ਕਵਿ ਜੀ ਉਥੇ ਦੱਸਦੇ ਹਨ ਕਿ ਦੇਵੀ ਗੁਰੂ ਨਹੀਂ ਹੈ ਦਸਮੇਸ਼ ਜੀ ਦਾ, ਤੇ ਆਪ ਪ੍ਰਮਾਣ ਦੇਂਦੇ ਹਨ। 'ਆਦਿ ਅੰਤ ਏਕੈ ਅਵਤਾਰਾ। ਸੋਈ ਗੁਰੂ ਸਮਝੀਅਹੁ ਹਮਾਰਾ'। ਇਹ ਦਸਮੇ ਗੁਰਾਂ ਦਾ ਵਾਕ ਦੇਕੇ ਭਾਈ ਸੰਤੋਖ ਸਿੰਘ ਜੀ ਨੇ ਉਥੇ ਦਸਮੇਸ਼ ਜੀ ਦਾ ਗੁਰੂ 'ਵਾਹਿਗੁਰੂ' ਨੂੰ ਸਿੱਧ ਕੀਤਾ ਹੈ, ਦੇਵੀ ਗੁਰੂ ਨਹੀਂ ਹੈ। ਵਿਸ਼ੇਸ਼ ਲਈ ਦੇਖੋ ਰੁਤ ੩ ਅੰਸੂ ੧੨ ਦੇ ਅੰਤ ਦੀ ਟੂਕ। ਅਤੇ ਇਸੇ ਗ੍ਰੰਥਾਵਲੀ ਦੀ ਪ੍ਰਸਤਾਵਨਾ ਦਾ 'ਕਵੀ ਜੀ ਦੀ ਇਸ਼ਟਾਪਤੀ' ਵਾਲਾ ਲੇਖ।

ਸੇਵ ਲਗਾਯੋ।ਰਹਤਿ ਭਯੋ ਦਰਸ਼ਨ ਨਿਤ ਕਰਿਹੀ।ਚਰਨ ਪਖਾਰਿ[1]ਹਰਖ ਉਰ ਧਰਿਹੀ॥੨੬॥ਜਿਉਂ ਕਰੁਨਾਨਿਧਿ[2]ਦੇਹਿਂ ਰਜਾਈ[3]।ਤੈਸੇ ਕਰਹਿ ਸਦਾ ਮਨ ਭਾਈ। ਬੀਤਯੋ ਅਸ ਪ੍ਰਕਾਰ ਕਛੁ ਕਾਲਾ। ਸ਼ਰਧਾ ਧਾਰਤਿ ਰਿਦੈ ਬਿਸਾਲ॥੨੭॥ਗਮਨਯੋ ਨਿਜ ਪੁਰਿ ਤੇ ਮਰਦਾਨਾ।ਆਯੋ ਗੁਰ ਢਿਗ ਪੁਰਿ ਸੁਲਤਾਨਾ। ਬੰਦਨ ਕਰਿ ਉਚਰਯੋ ਕਲ੍ਯਾਨਾ। ਬੈਸ ਗਯੋ ਪੁਨਿ ਭਾਗ ਮਹਾਨਾ[4] ॥੨੮॥ ਤਲਵੰਡੀ ਕੇ ਕੁਸ਼ਲ[5] ਸੰਦੇਸ਼ੇ[6]। ਦੇਤਿ ਭਯੋ ਬੂਝੇ ਗੁਰ ਜੈਸੇ। ਅਪਨ ਪ੍ਰਯੋਜਨ[7] ਬਹੁਰ ਸੁਨਾਯੋ। ਜਾਂਕੇ ਹਿਤ[8] ਚਲਿ ਕਰਿ ਪੁਰਿ ਆਯੋ॥੨੯॥'ਸੁਨਿ ਜਜਮਾਨ*।ਬਚਨ ਤੁਮ ਭਾਖਾ।ਤਜਹੁ ਅਪਰ ਜਾਚਨ[9] ਅਭਿਲਾਖਾ[10]। ਯਾਂਤੇ ਮਾਂਗੋਂ ਮੈਂ ਨਹਿ ਕੋਊ। ਤੁਮਰੋ ਬਚਨ ਚਿਤਾਰਤਿ[11] ਸੋਊ ॥੩੦॥ ਔਰ ਚਲਤਿ ਨੀਕੀ ਗੁਜਰਾਨਾ[12]। ਤਨਿਯਾ[13] ਬ੍ਯਾਹਨਿ[14] ਖਰਚ ਮਹਾਨਾ। ਤਾਂਕੀ ਸ਼ਕਤਿ ਨ ਸਦਨ ਹਮਾਰੇ। ਯਾ ਹਿਤ ਆਯੋ ਨਿਕਟਿ ਤੁਮਾਰੇ'॥੩੧॥ਅਸਿ ਪ੍ਰਕਾਰ ਸੁਨਿ ਕਰਿ ਸੁਖਰਾਸਾ। ਤਿਹ ਛਿਨ ਹੁਤੋ ਭਗੀਰਥ ਪਾਸਾ। ਤਾਂਸੋ ਬੋਲੇ ਕ੍ਰਿਪਾ ਨਿਧਾਨਾ। 'ਕਰਹੁ ਕਾਜ ਤੂੰ ਪਰਮ ਸਯਾਨਾ॥੩੨॥ਬ੍ਯਾਹ ਸੌਜ[15]ਲਿਖਿ ਕਾਗਦ ਸਭਿਹੀ।ਗਮਨਹੁ ਲਵਪੁਰਿ[16] ਮਾਰਗ ਅਬ ਹੀ। ਇਹ ਸਥਾਨ ਹ੍ਵੈ ਵਸਤੁ ਨ ਪੂਰੀ। ਤਹਿਂ ਬਿਲੋਕਿ ਕੈ ਆਨਹੁ ਰੂਰੀ[17] ॥ ੩੩ ॥ ਰਜਨੀ[18] ਏਕ ਬਸਹੁ ਪੁਰਿ[19] ਮਾਂਹੀ। ਤੂਰਨ ਆਵਨ ਬਿਲਮਹੁ ਨਾਂਹੀ'।ਧਰਿ ਰਜਾਇ ਸਿਰ ਪਰ ਜਗਨਾਥਾ[20]। ਲਿਖਯੋ ਬੂਝਿ[21] ਮਰਦਾਨੇ ਸਾਥਾ[22] ॥ ੩੪ ॥ ਬਾਂਛਿਤਿ ਦਰਬ ਲੇਯ ਨਿਜ ਹਾਥਾ। ਗਮਨਯੋ ਪੰਥ ਨਾਇ[23] ਪਦ[24] ਮਾਥਾ[25]। ਪਹੁੰਚਯੋ ਲਵਪੁਰਿ ਨਗਰ ਮਝਾਰਾ। ਇਕ ਦੁਕਾਨ ਪੁਰ ਸ਼ਾਹ ਨਿਹਾਰਾ ॥ ੩੫ ॥ ਮਨਸੁਖ ਨਾਮ ਹੁਤੋ ਜਿਸ ਕੇਰੋ। ਧਨੀ ਅਧਿਕ ਵਾਪਾਰ ਘਨੇਰੋ। ਤਿਹਕੇ ਸਾਥ ਕਹੀ ਨਿਜ ਗਾਥਾ। ਸਰਬ ਦਰਬ ਕੋ ਲੇਕਰਿ ਹਾਥਾ ॥੩੬ ॥'ਬ੍ਯਾਹ ਸੌਜ ਕਾਗਦ ਪਰ

---

[1]ਧੋਵੇ। [2]ਕਿਰਪਾ ਦੇ ਸਮੁੰਦਰ। [3]ਆਗਿਆ। [4]ਜਿਸ (ਮਰਦਾਨੇ) ਦੇ ਭਾਗ ਵਡੇ ਸਨ। [5]ਸੁਖ ਦੇ। [6]ਸਨੇਹੇ। [7]ਆਪਣਾ ਮਤਲਬ। [8]ਜਿਸ ਵਾਸਤੇ। [9]ਹੋਰ ਥੋਂ ਮੰਗਣ ਦੀ। [10]ਇੱਛਾ। [11]ਯਾਦ ਕਰਕੇ। [12]ਹੋਰ ਗੁਜਰਾਨ ਤਾਂ ਚੰਗੀ ਚਲਦੀ ਹੈ। [13]ਧੀ ਦੇ। [14]ਵਿਆਹ ਕਰਨ ਦਾ। [15]ਵਿਆਹ ਦਾ ਸਮਾਨ। [16]ਲਾਹੌਰ। [17]ਸੁੰਦਰ। [18]ਰਾਤ। [19]ਭਾਵ ਲਾਹੌਰ। [20]ਭਾਵ ਗੁਰੂ ਜੀ ਦੀ। [21]ਪੁੱਛਕੇ। [22]ਕੋਲੋਂ। [23]ਨਿਵਾਕੇ। [24]ਚਰਨਾਂ ਪੁਰ। [25]ਮੱਥਾ।

*ਪਾ:-ਸੁਨ ਸ੍ਰੀ ਪ੍ਰਭੂ।

ਜੇਤੀ। ਆਪ ਸਰਬ ਲੈ ਦੀਜੈ ਤੇਤੀ। ਏਕ ਨਿਸਾ ਬਸਿਹੋਂ ਇਸ ਨਗਰਾ। ਤੂਰਨ ਕਰਿਯੇ ਕਾਰਜ ਸਗਰਾ' ॥੩੭॥ ਸੁਨਿ ਕਰਿ ਮਨਸੁਖ ਤਿਹਂ ਸਨ-ਮਾਨਾ[1]। ਨਿਕਟਿ ਬਿਠਾਯੋ ਬਚਨ ਬਖਾਨਾ। 'ਅਬ ਪ੍ਰਦੋਖ ਭੀ[2] ਕਰਹੁ ਨਿਵੇਸਾ[3]। ਭੋਰਿ ਹੋਤਿ ਲੇ ਵਸਤੁ ਸੁ ਦੇਸਾਂ[4]' ॥ ੩੮ ॥ ਸੋ ਕਾਗਦ ਪੁਨ ਪਠਯੋ[5] ਵਿਚਾਰੀ। 'ਅਵਰ ਵਸਤੁ ਸਭਿ ਹੋਇ ਤਯਾਰੀ। ਬਿਲਮ ਲਗਹਿ ਕਰਿਵਾਵਤਿ ਚੂੜਾ। ਜੋ ਲੀਯੋ ਚਾਹਤਿ ਹੈਂ ਰੂੜ੍ਹਾ[6]' ॥੩੯॥ ਤਬਹਿ ਭਗੀਰਥ ਬੋਲਯੋ ਬਾਨੀ। ਸੁਨਹੁ ਸ਼ਾਹੁ! ਵਿਪਰੀਤਿ ਕਹਾਨੀ[7]। ਦੂਜੀ ਨਿਸਾ[8] ਰਹੋਂ ਜੇ ਨਗਰਾ। ਬਾਦ ਜਨਮ ਜਾਵਹਿ ਮੁਝ ਸਗਰਾ' ॥੪੦॥ ਕਹਯੋ ਸ਼ਾਹੁ 'ਕੋ ਯਾ ਕੋ ਕਾਰਨ? ਉਰ ਸੰਸੈ ਭਾ[9] ਕਰਹੁ ਨਿਵਾਰਨ। ਜੋ ਮਾਨਵ[10] ਭੇਜਯੋ ਨ੍ਰਿਪਤਾਦੂ[11]। ਉਚਰੋ ਯੌਨ-ਜਨਮ ਹੁਇ ਬਾਦੂ-' ॥੪੧। 'ਸੁਨਹੁ ਸ਼ਾਹੁ ਮਮ ਸਤਿਗੁਰ ਪੂਰਾ। ਜਾਂਕੋ ਬਚਨ ਹੋਤਿ ਨਹਿਂ ਊਰਾ[12]। ਤਿਨ ਕੀ ਆਇਸੁ[13] ਜਾਨਹੁ ਐਸ। ਦੂਜੀ ਨਿਸ ਪੁਰਿ[14] ਰਹੋਂ ਨ ਜੈਸੇ*' ॥ ੪੨ ॥ ਸੁਨਿ ਕਰਿ ਮਨਸੁਖ ਬਚਨ ਬਖਾਨਾ। 'ਕਲੀ ਕਾਲ ਅਤਿਸ਼ੈ ਬਲਵਾਨਾ। ਇਸ ਮਹਿਂ ਐਸੋ ਕੋਇ ਨ ਪੂਰਾ। ਤੂੰ ਭਾਖਤਿ ਜੈਸੋ ਜਸੁ ਰੂਰਾ[15]' ॥ ੪੩ ॥ 'ਭੋਸੁਮਤੇ[16] ਨਹਿਂ ਕੀਜੇ ਸੰਸਾ। ਜਿਸਕੀ ਮੈਂ ਭਾਖਤਿ ਸੁ ਪ੍ਰਸੰਸਾ[17]। ਤਿਸ ਮਹਿਂ ਧਰਹੁ ਜਿ ਸ਼ਰਧਾ ਪੂਰੀ। ਜਗਤ ਕੁਬੰਧਨ ਹਰਹਹਿਂ ਦੂਰੀ ॥ ੪੪ ॥ ਕਲੀਕਾਲ ਤਾਰਨ[18] ਕਰਤਾਰਾ[19]। ਨਿਜ ਸਰੂਪ ਕੀਨੋ ਅਵਤਾਰਾ।ਜਿਹਕੇ ਜਾਗਹਿਂ ਭਾਗ ਮਹਾਨਾ। ਸੋ ਮਹਿਮਾ ਜਾਨਹਿ ਮਤਿਵਾਨਾ ॥੪੫॥ ਲੌਕਿਕ ਰੀਤਿ ਕਰਹਿਂ ਨਿਰਬਾਹੂ। ਰਿਦੇ ਗਯਾਨ ਘਨ[20] ਅਗਮ ਅਥਾਹੂ। ਸਰਬ ਘਟਨ ਕੋ ਅੰਤਰਜਾਮੀ। ਨਯੰਤਾ[21] ਚੌਦਹਿ ਲੋਕਨਿ[22] ਸ੍ਵਾਮੀ'॥੪੬॥ਸੰਤ ਮਿਲਨ ਕੀ ਜਿਹ ਅਭਿਲਾਖਾ। ਅਸ ਮਨਸੁਖ ਬਹੁਰੋ ਬਚ[23] ਭਾਖਾ। 'ਜੇ ਮੁਝ ਦੇ ਕਛੁ ਕਲਾ ਦਿਖਾਈ। ਤਬ ਹੋਵੋਂ ਮੈਂ ਸਿਖ ਹਿਤ ਲਾਈ

---

[1]ਆਦਰ ਕੀਤਾ। [2]ਸੰਧਯਾ ਹੋ ਗਈ ਹੈ। [3]ਨਿਵਾਸ। [4]ਲੈ ਦਿਆਂਗਾ। [5]ਪੜ੍ਹਿਆ। [6]ਸੁੰਦਰ। [7]ਗਲ ਪੁੱਠੀ ਹੈ। [8]ਦੂਜੀ ਰਾਤ। [9]ਹੋਇਆ ਹੈ। [10]ਮਨੁਖ। [11]ਕਿਸੇ ਰਾਜੇ ਆਦਿਕ ਨੇ। [12]ਖਾਲੀ ਨਹੀਂ ਜਾਂਦਾ। [13]ਆਗਯਾ। [14]ਭਾਵ ਲਾਹੌਰ। [15]ਸੁੰਦਰ ਜਸ। [16]ਹੇ ਬੁਧੀਵਾਨ!। [17]ਮਹਿਮਾ। [18]ਤਾਰਨ ਵਾਸਤੇ। [19]ਕਰਤਾਰ ਨੇ। [20]ਸੰਘਣਾ ਭਾਵ ਅਵਿਰਲ, ਇਕ ਰਸ। [21]ਪ੍ਰੇਰਕ। [22]ਚੌਦਾਂ ਲੋਕਾਂ ਦਾ। [23]ਬਚਨ। *ਪਾ:-ਕੈਸੇ।

॥ ੪੭॥ ਦੀਭੀ ਸਾਧੁ ਮਿਲੇ ਬਹੁਤੇਰੇ। ਸ਼ਾਂਤਿ ਨ ਪ੍ਰਾਪਤਿ ਭੀ[1] ਕਿਹ ਹੇਰੇ[2]। ਯਾਂਤੇ ਮੁਝੈ ਨ ਉਪਜਤਿ ਪ੍ਰੀਤਾ। ਬਿਨ ਅਜ਼ਮਤਿ[3] ਨਹਿਂ ਹੋਤਿ ਪ੍ਰਤੀਤਾ[4]’ ॥ ੪੮ ॥ ਕਹਤਿ ਭਗੀਰਥ ‘ਸ਼ਾਹੁ! ਸੁਨੀਜੈ। ਰਿਦੈ ਕੁਤਰਕਨ[5] ਦੂਰ ਕਰੀਜੈ। ਸ਼ਰਧਾ ਧਾਰਿ ਦੇਖਿਯੇ ਦਰਸ਼ਨ। ਬਿਨੈ ਸਹਿਤ ਕੀਜੈ ਪਗ ਪਰਸਨ ॥ ੪੯ ॥ ਬਚਨ ਸੁਨਤਿ ਪ੍ਰਾਪਤਿ ਹ੍ਵੈ ਸ਼ਾਂਤਾ। ਨਿਜ ਸਰੂਪ ਕੀ ਪਾਵਹਿ ਗ੍ਯਾਤਾ। ਜੇਕਰਿ ਕਲਾ ਚਹਿਤਿ ਤੁਮ ਦੇਖਾ। ਯਹਿ ਕੁਛ ਬਾਤ ਨ ਤਹਾਂ ਵਿਸ਼ੇਖਾ[6] ॥੫੦॥ ਉਦਧਿ[7] ਨਿਕਟਿ ਤੇ ਜਲਕਨ[8] ਜੋਈ। ਜਾਚੇ[9] ਤਹਾਂ ਨ ਘਾਟੋ ਕੋਈ। ਦ੍ਰਿੜ ਨਿਸ਼ਚਾ ਕਰਿ ਚਲਿ ਮੁਝ ਸੰਗਾ। ਪੂਰਹਿਂ ਸਤਿਗੁਰ ਤੋਰ ਉਮੰਗਾ’ ॥ ੫੧ ॥ ਮਨਸੁਖ ਸੁਨਿ ਕਰਿ ਸ੍ਰੋਨਨ ਬੈਨਾ। ਚਲਨ ਚਾਹਿ ਭੀ ਦ੍ਰਿਗ ਗੁਨ ਐਨਾ[10]। ਕਰਿ ਸੰਭਾਖਣ[11] ਆਪਸ ਮਾਂਹੀ। ਅਸਨ ਅਚਰੇ[12] ਕਿਯ ਸੈਨ[13] ਤਹਾਂਹੀ ॥ ੫੨ ॥ ਭੋਰ ਹੋਤਿ ਉਠਿ ਕੀਨ ਸ਼ਨਾਨਾ। ਸੌਜ ਬਨਜ ਲੀਨੀ ਬਿਧਿ ਨਾਨਾ। ਮਨਸੁਖ ਕਹੈ ਭਗੀਰਥ ਸੰਗਾ। ‘ਇਕ ਚੂੜਾ ਮਮ ਸਦਨ[14] ਸੁ ਰੰਗਾ ॥ ੫੩ ॥ ਤਾਂਕੋ ਬੇਚਨ ਕਰੋਂ ਕਦਾਇ ਨ[15]। ਸੋ ਮੈਂ ਦੇਵੌਂ ਤਿਨਹਿ[16] ਉਪਾਇਨ[17]। ਅਪਰ[18] ਖਰੀਦਨ ਜੋ ਮਤ ਤੇਰੀ। ਦੂਜੀ ਨਿਸਾ[19] ਬਸਨ[20] ਹ੍ਵੈ ਦੇਰੀ’ ॥ ੫੪ ॥ ਸੁਨਤਿ ਭਗੀਰਥ ਭਾਖੀ ਬਾਨੀ। ‘ਤਸ[21] ਕਰਿਯੇ ਜਸ[22] ਬਿਧਿ ਮਨ ਠਾਨੀ’। ਬਸਾਹ ਸੌਜ ਲੇਕਰਿ ਸਭਿ ਰੂਰੀ। ਮਗ ਗਮਨੇ ਯੁਗ[23] ਜਿਨ ਮਤਿ ਭੂਰੀ ॥ ੫੫ ॥ ਮਨਸੁਖ ਕਹੈ ‘ਲੇਯ ਮੁਝ ਨਾਮਾ। ਕਰਹਿਂ ਅਵਾ-ਹਨ[24] ਜੋ ਸੁਖਧਾਮਾ[25]। ਦ੍ਰਿੜ[26] ਪ੍ਰਤੀਤ ਤਬ ਉਰ ਮਹਿਂ ਜਾਗੈ। ਸਤਿ ਜਾਨੌਂ ਮੈਂ–ਇਹ ਦੁਖ ਦਾਗੈ[27]–’॥੫੬॥ ਅਸ ਬਿਧਿ ਉਚਰਤਿ ਆਪਸ ਮਾਂਹੀ। ਤਜਿ ਮਾਰਗ ਪਹੁੰਚੇ ਪੁਰਿ ਪਾਹੀ। ਜਹਿਂ ਆਪਨ[28] ਪਰ ਦੀਨ-

---

[1]ਹੋਈ। [2]ਕਿਸੇ ਦੇ ਭੀ ਡਿੱਠਿਆਂ ਸ਼ਾਂਤੀ ਨਾ ਹੋਈ। [3]ਕਰਾਮਾਤ (ਵੇਖਿਆਂ) ਬਿਨਾਂ। [4]ਨਿਸ਼ਚਾ। [5]ਦਿਲ ਦੀਆਂ ਹੁੱਜਤਾਂ। [6]ਬੜੀ ਬਾਤ ਨਹੀਂ। [7]ਸਮੁੰਦਰ। [8]ਜਲ ਦੇ ਕਿਣਕੇ। [9]ਜੇ ਕੋਈ ਮੰਗੇ ਤਾਂ। [10]ਭਾਵ, ਗੁਰੂ ਜੀ ਕੋਲ। [11]ਬਚਨ ਬਿਲਾਸ। [12]ਭੋਜਨ ਛਕਿਆ। [13]ਸੌਣਾ ਕੀਤਾ। [14]ਮੇਰੇ ਘਰ। [15]ਉਹ ਮੈਂ ਕਦੇ ਭੀ ਵੇਚਣਾ ਨਹੀਂ ਹੈਸੀ। [16]ਉਨ੍ਹਾਂ ਨੂੰ ਉਹ ਮੈਂ। [17]ਭੇਟਾ ਦਿਆਂਗਾ। [18]ਹੋਰ। [19]ਰਾਤ। [20]ਰਹਿਣ ਦੀ। [21]ਤੈਸੀ। [22]ਜੈਸੀ। [23]ਦੋਨੋਂ। [24]ਬੁਲਾਵਨ। [25]ਗੁਰੂ ਜੀ। [26]ਪੱਕੀ। [27]ਤਾਂ ਮੈਂ ਸੱਚ ਜਾਣ ਲਵਾਂਗਾ ਕਿ ਮੇਰਾ ਦੁਖ ਏਹ ਦਗਧ ਕਰਨਗੇ। [28]ਹੱਟ ਪਰ।

ਦਯਾਲਾ। ਤਹਿੰ ਆਇ ਚਲਿ ਕਰਿ ਤਤਕਾਲਾ ॥ ੫੭ ॥ ਅਵਿਲੋਕਤਿ ਭੇ ਉਤਪਲ ਲੋਚਨ[1]। ਬਚਨ ਉਚਾਰੇ ਭ੍ਰਮਹਿ ਬਿਮੋਚਨ[2]। 'ਆਉ ਭਗੀਰਥ ਪਰਉਪਕਾਰੀ !। ਮਨ ਮਲਯਾਗਰ ਰੀਤਿ ਵਿਚਾਰੀ[3] ॥ ੫੮ ॥ ਪੂਰਬ ਥੋ ਮਨਸੁਖ ਇਹ ਕਾਚਾ ॥ ਕਿਯੋ ਨਾਮ ਚਾਹਿਤਿ ਅਬ ਸਾਚਾ। ਯਾਂਤੇ ਆਨਯੋ ਅਪਨੇ ਸੰਗਾ। ਧੰਨ ਸੰਤ ਮਤਿ[4] ਕੀਟੀ ਭ੍ਰਿੰਗਾ[5] ॥ ੫੯ ॥ ਸੁਨਿ ਬਚ ਧਾਇ ਚਰਨ ਲਪਟਾਏ। ਮਨਹੁ ਮਿਲਯੋ ਜਲ ਅਧਿਕ ਤਿਸਾਏ[6]। ਬਨਾਹ ਸੌਜ ਧਰਿ ਦੀਨਿ ਅਗਾਰੀ। ਬਹੁਰ ਭਗੀਰਥ ਗਿਰਾ ਉਚਾਰੀ ॥ ੬੦ ॥ 'ਅਵਰ ਸਰਬ ਰਾਵਰ ਕੋ[7] ਗਜਾਤਾ। ਕਹਿਨ ਬਨੈ ਨਹਿਂ ਮਮ ਸੁਖ ਦਾਤਾ !। ਨਾਮ ਪਤਿਤ ਪਾਵਨ ਸੁਨਿ ਸ੍ਰੋਨੇ[8]। ਯਹਿ ਆਵਾ ਤੁਮਰੋ ਸਿਖ ਹੋਨੇ' ॥ ੬੧ ॥ ਸ੍ਰੀ ਗੁਰੁ ਕਰਿ ਤਿਨ ਕੋ ਸਨਮਾਨਾ। ਬਹੁਰ ਹਕਾਰਿ ਲਯੋ ਮਰਦਾਨਾ । ਬਜਾਹ ਸੌਜ ਦੀਨੀ ਕਰਿ ਪੂਰੀ। ਹਰਖਤਿ ਭਯੋ ਬਿਲੋਕਤਿ ਰੂਰੀ[9] ॥ ੬੨ ॥ ਦਰਬ ਸੰਗ ਪੁਨ ਦੀਨ[10] ਮੁਕੰਦਾ। ਲੇ ਗਮਨਯੋ ਉਰ ਧਾਰਿ ਅਨੰਦਾ। ਤਲਵੰਡੀ ਬਹੁ ਜਸ ਬਿਸਤਾਰਾ।ਕਹੈ'ਨ ਤਿਨ ਸਮ ਅਪਰ ਉਦਾਰਾ'॥੬੩॥ ਪੁਰਿ ਸੁਲਤਾਨਹਿ ਮਨਸੁਖ ਸੋਊ। ਸ਼ਰਧਾ ਵਧੀ ਬਿਤੇ ਦਿਨ ਦੋਊ। ਏਕ ਸਮੈਂ ਬੈਸੇ ਅਘ[11] ਕੰਦਨ[12]। ਬੋਲਯੋ ਬਚ[13] ਕਰਿਕੈ ਪਦ ਬੰਦਨ ॥੬੪॥ 'ਜਗ ਬੰਧਨ ਇਹ ਗਰਤ[14] ਗੁਬਾਰਾ[15]। ਮੁਝ ਬੂਡਨ ਤੇ ਕਰਹੁ ਉਧਾਰਾ। ਨਿਸ ਬਾਸੁਰ ਜਿਸ ਮਹਿਂ ਦੁਖ ਭਾਰੀ। ਅਤਿ ਤ੍ਰਿਸ਼ਨਾ ਨਹਿਂ ਸ਼ਾਂਤਿ ਨਿਹਾਰੀ ॥ ੬੫ ॥ ਸ਼ਰਨ ਸ਼ਰਨ ਮੈਂ ਸ਼ਰਨ ਤਿਹਾਰੀ।ਉਪਦੇਸ਼ਹੁ ਲਖਿ ਕਰਿ ਅਧਿਕਾਰੀ'। ਸੁਨਤਿ ਕ੍ਰਿਪਾ ਨਿਧਿ ਬੋਲੇ ਬਾਨੀ। ਗਤਿ ਦੈਨੀ[16] ਰਚਨਾ ਮਹਿਂ ਸਾਨੀ[17] ॥ ੬੬ ॥ 'ਜਿਹ ਸਥਾਨ ਹਉਮੈਂ ਮਨ ਧਾਰੀ[18]। ਮਮ ਘਰ[19], ਮਮ ਧਨ, ਮਮ ਸੁਤ[20]

---

[1]ਕਵਲ ਨੈਣ ਜੀ ਨੇ ਵੇਖੇ। [2]ਭਰਮ ਦੂਰ ਕਰਨ ਵਾਲੇ। [3]ਤੇਰੀ ਰੀਤੀ ਨੂੰ ਅਸਾਂ ਚੰਦਨ ਵਤ ਸਮਝਿਆ ਹੈ ਭਾਵ ਦੂਜੇ ਨੂੰ ਸੁਗੰਧੀ ਲਾਉਂਦਾ ਹੈਂ। [4]ਸੰਤ ਮਤਾ। [5]ਜੀਕੁਣ ਭ੍ਰਿੰਗੀ ਹੋਰ ਕੀੜੇ ਨੂੰ ਭ੍ਰਿੰਗੀ ਬਣਾਉਂਦਾ ਹੈ, ਇਹੋ ਸੰਤਾਂ ਦੀ ਮਤੀ ਹੈ। ਕੀਟਭ੍ਰਿੰਗ ਇਕ ਕਵਿ ਸੰਕੇਤਕ ਦ੍ਰਿਸ਼ਟਾਂਤ ਹੈ। [6]ਤ੍ਰਿਹਾਏ ਨੂੰ। [7]ਆਪ ਨੂੰ। [8]ਕੰਨੀ ਸੁਣਕੇ। [9]ਸੁੰਦਰ। [10]ਨਾਲ ਹੋਰ ਧਨ ਦਿੱਤਾ। [11]ਪਾਪਾਂ ਦੇ। [12]ਨਾਸ਼ ਕਰਤਾ। [13]ਬਚਨ। [14]ਖਾਤਾ। [15]ਅੰਨ੍ਹਾਂ। [16]ਮੁਕਤੀ ਦੇਣ ਵਾਲੀ। [17]ਮਿਲੀ ਹੋਈ। [18]ਜਿਸ ਮਨ ਰੂਪੀ ਸਥਾਨ ਵਿਚ (ਇਸ ਪ੍ਰਕਾਰ ਦੀ) ਹਉਮੈ ਧਾਰੀ ਹੋਈ ਹੈ ਕਿ। [19]ਮੇਰੇ ਘਰ ਹੈਨ। [20]ਮੇਰੇ ਪੁਤ੍ਰ।

ਨਾਰੀ। ਮਮ ਪਰਵਾਰ, ਦੇਸ਼, ਅਸੁ[੧], ਹਾਥੀ। ਇਹ ਮਮ ਗ੍ਰਾਮ, ਸੈਨ, ਮਮ ਸਾਥੀ ॥ ੬੭ ॥ ਦੇਹਾਦਿਕ[੨] ਤੇ ਅਪਰ[੩] ਪਦਾਰਥ। ਜਹਾਂ[੪] ਜੀਵ ਮਮ ਧਰੀ[੫] ਅਕਾਰਥ[੬]। ਤਹਾਂ ਹੋਤਿ ਨਿਤ ਦੁਖ ਕੋ ਸੰਗੀ[੭]। ਵਹੇ* ਵਾਸ਼ਨਾ ਅਧਿਕ ਅਭੰਗੀ[੮] ॥ ੬੮ ॥ ਬੰਧਮਾਨ ਆਪਨਿ ਕਰਿ ਆਪੂ[੯]। ਸਹਹਿ ਜੀਵ ਜਗ ਮਹਿਂ ਬਹੁ ਤਾਪੂ[੧੦]। ਗੁਰ ਬਿਹੀਨ ਮਨ ਬਿਨਾ ਵਿਚਾਰੇ। ਜਨਮ ਮਰਨ ਪਾਵਹਿ ਦੁਖ ਭਾਰੇ ॥ ੬੯ ॥ ਜਨਮ ਮਰਨ ਹਉਮੈ ਮਹਿਂ ਪਾਏ[੧੧]। ਇਨ ਹਉਮੈਂ[੧੨] ਸਭਿ ਜੀਵ ਭੁਲਾਏ। ਯਾਂਤੇ ਇਸ ਕੋ ਦੀਜੈ ਤਯਾਗੀ। ਸੱਤਿਨਾਮ ਜਪਿ ਹ੍ਵੈ ਅਨੁਰਾਗੀ[੧੩]॥੭੦॥ ਮਾਨਹੁ ਪ੍ਰਭੁ ਕਾ ਭਾਣਾ ਮੀਠਾ। ਜਾਨਹੁ ਸਦਾ ਆਪਨੋ ਈਠਾ[੧੪]। ਜੋ ਕਿਛੁ ਕਰਹਿ ਭਲੋ ਹਿਤ ਸੋਈ। ਦੋਸ਼ ਅਰੋਪਹੁ ਤਿਹ ਨਹਿਂ[੧੫] ਕੋਈ ॥੭੧॥ ਹਉਮੈਂ ਤਜਿਨਿ ਨਾਮ ਲਿਵ ਲਾਵਨ। ਭਾਣਾ ਮਨਨ ਪੰਥ ਇਹ ਪਾਵਨ[੧੬]। ਕਰਹੁ ਤੀਨ ਕੋ ਦ੍ਰਿੜ ਅਭਯਾਸਾ। ਸ਼ਾਂਤਿ ਪਾਇ ਮਨ ਹ੍ਵੈ ਸੁਖਰਾਸਾ ॥੭੨॥ ਨਹੀਂ ਮੁਕਤਿ ਮੈਂ ਸੈਸਾ ਕੋਊ। ਜਗਤ ਕੁਬੰਧਨ[੧੭] ਕੋ ਸਭਿ ਖੋਊ[੭]। ਅਸ ਸੁਨਿ ਮਨਸੁਖ[੧੮] ਮਨ ਸੁਖ[੧੯] ਪਾਯਾ। ਸ਼੍ਰੀ ਗੁਰੁ ਭਾਖਣ ਰਿਦੈ ਬਸਾਯਾ ॥ ੭੩ ॥ ਕੇਤਿਕ ਦਿਨ ਰਹਿ ਪੁਰਿ ਸੁਲਤਾਨਾ। ਕ੍ਰਿਪਾ ਪਾਇ ਅੱਗਯਾਨ ਨਸਾਨਾ। ਸ਼ਬਦ ਲਿਖੇ ਸ਼੍ਰੀ ਮੁਖ ਜੇ ਭਾਖੇ। ਪਢਹਿ ਵਿਚਾਰਹਿ ਉਰ ਹਿਤ ਰਾਖੇ ॥ ੭੪ ॥ ਰਹਿਤ ਸੀਖ ਲੀਨੀ ਸੁਖਦਾਨੀ। ਸ਼੍ਰੀ ਗੁਰੁ ਚਰਨ ਉਪਾਸਨ ਠਾਨੀ। ਦ੍ਰਿੜ ਸ਼ਰਧਾ ਭੀ–ਇਹ ਕਰਤਾਰਾ। ਪਰਮੇਸ਼੍ਵਰ ਅਪਵਰਗ[੨੦] ਉਦਾਰਾ– ॥੭੫॥ ਨਿਤਾਪ੍ਰਤੀ ਪੂਜਹਿ ਘਸਿ ਚੰਦਨ। ਪੁਸ਼ਪ[੨੧] ਚਢਾਇ ਕਰਹਿ ਪਦ ਬੰਦਨ। ਬਹੁਰ ਗਯੋ ਲਵਪੁਰਿ ਕੇ ਮਾਂਹੀ। ਧਯਾਨ ਧਰਹਿ ਪੂਜਹਿ ਬਿਧਿ

---

[੧]ਘੋੜੇ। [੨]ਸ਼ਰੀਰ ਆਦਿਕ। [੩]ਹੋਰ। [੪]ਜਿੱਥੇ, ਭਾਵ ਮਨ ਵਿਚ। [੫]ਜੀਵ ਨੇ ਬਿਰਥਾ ਮਮਤਾ ਧਾਰੀ ਹੈ। [੬]ਬਿਰਥਾ। [੭]ਤਿਥੇ (ਭਾਵ ਮਨ ਵਿਚ) ਦੁੱਖਾਂ ਦਾ ਭਾਗੀ ਹੁੰਦਾ ਹੈ। ਜਹਾਂ ਤੇ ਤਹਾਂ ਦਾ ਏਥੇ ਭਾਵ ਜਦੋਂ ਤੇ ਤਦੋਂ ਬੀ ਲਗਦਾ ਹੈ। [੮](ਕਿਉਂਕਿ ਮਮਤਾ ਨਾਲ ਨਾਂ ਫੁਟਣ ਵਾਲੀਆਂ ਤੇ ਬਹੁਤੀਆਂ ਵਾਸ਼ਨਾ ਵਹਿ ਟੁਰਦੀਆਂ ਹਨ। [੯]ਆਪਣੇ ਆਪ ਨੂੰ ਆਪੇ ਬੰਧਾਇਮਾਨ ਕਰਕੇ। [੧੦]ਕਸ਼ਟ। [੧੧]ਹਉਮੈਂ ਵਿਚ ਜਨਮ ਮਰਨ ਹੀ ਪਾਉਂਦਾ ਹੈ। [੧੨]ਹੰਗਤਾ, ਮਮਤਾ। [੧੩]ਪ੍ਰੇਮੀ ਹੋਕੇ। [੧੪]ਮਿੱਤ੍ਰ ਜਾਣੋ (ਪਰਮੇਸ਼ੁਰ ਨੂੰ)। [੧੫]ਦੋਸ਼ ਨਾਂ ਲਾਵੋ। [੧੬]ਇਹ ਪਵਿੱਤ੍ਰ ਰਾਹ ਹੈ। [੧੭]ਖੋਟੇ ਬੰਧਨਾਂ ਨੂੰ। [੧੮]ਮਨਸੁਖ ਨੇ। [੧੯]ਮਨ ਦਾ ਸੁਖ। [੨੦]ਮੁਕਤੀ। [੨੧]ਫੁਲ।

*ਪਾ:–ਵਧੇ ਵਿਸ਼ੇ।

ਵਾਹੀ ॥ ੭੬ ॥ ਕਬਿ ਕਬਿ ਆਵਹਿ ਦਰਸ਼ਨ ਹੇਤੂ । ਅਵਿਲੋਕਹਿ ਬੇਦੀ ਕੁਲ ਕੇਤੂ[੧] । ਰਹਹਿ ਮਾਸ ਲੌ, ਬਹੁਰ ਸਿਧਾਰੈਂ[੨] । ਲਵਪੁਰਿ ਮਹਿਂ ਨਿਜ ਬਨਜ ਸੰਭਾਰੈਂ ॥ ੭੭ ॥ ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਭਗੀਰਥ ਮਨਸੁਖ' ਪ੍ਰਸੰਗ ਬਰਨਨੰ ਨਾਮ ਸਤਾਈਸਮੋ ਅਧਯਾਯ ॥ ੨੭ ॥

੨੮. [ਗੁਰ ਚਰਨ ਮੰਗਲ । ਵੇਈਂ ਪ੍ਰਵੇਸ਼ ।]

ਦੋਹਰਾ॥ ਮਰਦਨ ਮਨ ਕੀ ਮਲਿਨ ਕੋ ਨਿਤ ਦਾਸਨ ਅਨਕੂਲ ।
ਹਰਨ ਅਮੰਗਲ ਸੁਖ ਕਰਨ ਜੈ ਜੈ ਮੰਗਲ ਮੂਲ ॥ ੧ ॥

[ ਮਲਿਨ=ਮਲੀਨਤਾਈ, ਮੈਲ । ਅਨਕੂਲ=ਕ੍ਰਿਪਾਲ ।
ਮੰਗਲ ਮੂਲ=ਖੁਸ਼ੀਆਂ ਦਾ ਮੁੱਢ । ਇਸ ਤੋਂ ਪਹਿਲੇ ਤੇ ਮਗਰਲੇ ਅਧਯਾਵਾਂ ਦੇ ਮੰਗਲਾਂ ਵਿਚ ਚਰਣਾਂ ਦਾ ਜ਼ਿਕਰ ਹੈ ਤੇ ਇਸ ਵਿਚ ਕਹੇ ਵਿਸ਼ੇਸ਼ਣ ਬੀ ਗੁਰ ਚਰਨਾਂ ਵੱਲ ਹੀ ਬ੍ਰਿਤੀ ਰੱਖਦੇ ਹਨ । ]

**ਅਰਥ**—ਮਨ ਦੀ ਮੈਲ ਨੂੰ ਦੂਰ ਕਰਨ ਵਾਲੇ ਤੇ ਦਾਸਾਂ ਪਰ ਸਦਾ ਕ੍ਰਿਪਾਲ ਰਹਿਣ ਵਾਲੇ, (ਸਾਰੇ) ਅਮੰਗਲਾਂ ਨੂੰ ਹਰ ਲੈਣੇ ਵਾਲੇ (ਤੇ ਸਾਰੇ) ਸੁਖਾਂ ਦੇ ਕਰਨ ਵਾਲੇ ਖੁਸ਼ੀਆਂ ਦੇ ਮੁੱਢ (ਪਿੱਛੇ ਕਹੇ ਚਰਨਾਂ ਦੀ) ਸਦਾ ਜੈ ਹੋਵੇ ਜੈ ਹੋਵੇ ।

ਸ਼੍ਰੀ ਬਾਲਾ ਸੰਧੁਰੁ ਵਾਚ ॥ ਸ੍ਵੈਯਾ ॥ ਮੋਦੀ ਕੀ ਕ੍ਰਿੱਤ ਬਿਸਾਲ ਚਲੈ ਬਹੁ ਕਾਲ ਯਹੀ ਬਿਧਿ ਔਰ ਚਲਾਈ । ਬਾਲਾ ਰਹੈ ਨਿਜ ਸੰਗ ਸਦਾ ਉਚਰਨੈ ਇਤਿ-ਹਾਸ ਕੋ ਜਾਂਹਿ[੩] ਬਨਾਈ । ਆਪਨ[੪] ਪੈ ਤਕਰੀ[੫] ਕਰ ਮੈਂ ਵਥੁ[੬] ਤੋਲਤਿ ਦੇਤਿ ਜਤੋਂ ਹੋਤਿ ਸਵਾਈ। ਕੋਮਲ ਬੋਲਤਿ ਬੋਲ ਅਮੋਲਕ,ਲੌਕਿਕ ਰੀਤਿ[੭] ਸਭੈ ਹਰਿਖਾਈ॥ ੨ ॥ ਸੋਰਠਾ॥ ਰਾਜਹਿਂ ਬੈਸ ਦੁਕਾਨ, ਗਯਾਨ ਬਾਸ ਜਿਵ ਭਗਤਿ ਮੈਂ[੮] । ਕੀਰਤਿ ਜੌਨ੍ਹ[੯] ਸਮਾਨ ਪਰਮ ਪਾਵਨੀ[੧੦] ਜਗਤ ਮੈਂ ॥ ੩ ॥ ਸ੍ਵੈਯਾ ॥ ਭੇਦ ਕੋ ਜਾਨਹਿਂ ਮਾਨਵ[੧੧] ਜੇ[੧੨] ਕਰਿ ਸੰਗਤਿ ਕੋਮਲ ਬੋਲ ਸੁਨੈ ਹੈਂ। ਲੋਚਨ ਗੋਚਰ ਸੋਚ ਬਿਮੋਚਨ ਰੂਪ ਬਿਲੋਕਤਿ ਧੰਨ ਮਨੈ ਹੈਂ[੧੩]। ਸ਼੍ਰੀ ਮੁਖ ਸੋਂ ਲਖਿਕੈ ਅਧਿਕਾਰ ਭਲੇ[੧੪] ਭਗਤੀ ਪੁਨਿ ਗਯਾਨ ਭਨੈ ਹੈਂ। ਕਯੋਂ ਨ ਕਹੋ ਤਿਨ ਗਯਾਨ ਹਵੈ ਜਗਤੇਸ਼ੁਰ ਕੋ ਗੁਰ ਜੌਨ ਬਨੈ ਹੈ[੧੫] ॥੪॥

[੧]ਗੁਰੂ ਜੀ ਨੂੰ। [੨]ਮਹੀਨੇ ਤਕ, ਫੇਰ ਚਲਾ ਜਾਵੇ। [੩]ਜਿਸ ਨੇ। [੪]ਹੱਟੀ ਤੇ। [੫]ਤੱਕੜੀ। [੬]ਚੀਜ਼ਾਂ । [੭](ਗੁਰੂ ਜੀ ਦੀ) ਲੌਕਿਕ ਰੀਤ ਉਤੇ । [੮]ਭਗਤੀ ਵਿਚ ਜਿਵੇਂ ਗਯਾਨ ਵਸਦਾ ਹੈ। [੯]ਚਾਂਦਨੀ। [੧੦]ਪਵਿੱਤਰ। [੧੧]ਮਨੁਖ। [੧੨]ਜੇਹੜੇ। [੧੩]ਸੋਚਾਂ ਦੂਰ ਕਰਨ ਵਾਲਾ ਅਖੀਆਂ ਗੋਚਰਾ (ਪ੍ਰਤੱਖ) ਰੂਪ (ਗੁਰੂ ਜੀ ਦਾ) ਦੇਖਕੇ ਸ਼ੁਕਰ ਕਰਦੇ ਹਨ । [੧੪]ਚੰਗੀ ਤਰ੍ਹਾਂ । [੧੫]ਜੌਨ ਕੋ (ਜਿਨ੍ਹਾਂ ਦਾ) ਗੁਰੂ ਜਗਤੇਸ਼ੁਰ ਬਣਦਾ ਹੈ (ਅ) ਜੇਹੜੇ ਜਗਤੇਸ਼ੁਰ ਨੂੰ ਗੁਰੂ ਬਣਾਂਦੇ ਹਨ ।

ਸੁਲਤਾਨਪੁਰੇ ਮਹਿ ਕੇਤਿਕ ਮਾਨਵ ਗਯਾਨ ਸਪੰਨ ਭਏ ਸੁਖ ਪਾਈ। ਨੁਤਿ ਨਿੰਦ[1] ਤਜੀ, ਸਮਤਾ[2] ਸਰਜੀ[3], ਲਰਜੀ[4] ਅਵਿਵੇਕ ਕੀ[5] ਫੌਜ ਭਜਾਈ। ਕਲਿਕਾਲ ਕਰਾਲ ਬਿਸਾਲ[6] ਵਿਖੇ ਕਿਰਪਾਲ ਗੁਰੂ ਜਨ[7] ਲੀਨ ਬਚਾਈ। ਭਵਡਿੰਭ[8] ਵਡੇ ਪਰਚੰਡ ਭਏ[9] ਤਿਨ ਖੰਡਨ ਕੋ ਮਨ ਲਾਲਸ[10] ਆਈ ॥੫॥ ਭਵ[11] ਲਾਵਨ ਗਯਾਨ ਤਰੋਵਰ ਕੋ[12] ਬਰ[13] ਬਾਤ ਭਲੀ[14] ਉਰ ਬੀਚ*ਬਿਚਾਰੀ।ਮਨਨੀਵ ਕੁ,ਬੀਜਨ ਪ੍ਰੇਮ[15], ਸੁ ਨੇਮ ਵਧੇ[16], ਭਗਤੀ ਤੁਕ[17], ਮਲ[18] ਦਯਾਰੀ[19]। ਸਮਤਾ[20] ਅਲਬਾਲ[21], ਕਲਾਲ† ਸਤੈ[22], ਸੁਚਿ ਸੀਚਨਕੈ[23], ਧ੍ਰਿਤਿ ਜਾਂ ਰਖਵਾਰੀ[24]। ਧ੍ਰਮ ਅੰਕੁਰ[25], ਸੰਕੁਲ ਕਰਮ ਦਲੈ[26] ਜਿਹ ਸਾਖ ਬਢੀ[27] ਸੁਮਤੀ[28] ਸੁਖਵਾਰੀ ॥੬॥ ਹਰਿ ਨਾਮ ਅਪਾਰ ਹੀ ਫੂਲ ਲਗੇ ਨਿਜ ਰੂਪ ਪਛਾਨ[29] ਫਲਯੋ ਫਲ ਭਾਰੀ।ਰਸ ਪੂਰਨ ਹੈ ਸੁਖ[30], ਆਤਪ[31] ਮ੍ਰਿਤੁ[32] ਅੰਮ੍ਰਿਤ[33] ਕੀ ਛਾਉਂ ਟਰੈ[34] ਨਹਿ ਟਾਰੀ।ਪਸੁ ਮੋਹ[35] ਚਰੈ ਨਹਿ ਯਾ ਬਿਧਿ ਸੋਂ, ਸਤਿ ਸੰਗਤਿ ਕੀ ਚਹੁੰ ਪਾਸਹਿ ਬਾਰੀ[36]। ਖਗ ਸੰਤ[37] ਸਦਾ ਤਿਹ ਸੇਵਤਿ ਹੈਂ, ਪੁਨਿ ਦੇਵਤਿ ਔਰਨ ਕੋ ਉਪਕਾਰੀ[38] ॥ ੭ ॥ ਦੋਹਰਾ ॥ ਸਿਰੀ ਚੰਦ ਤ੍ਰੈ ਬਰਖ ਕੇ ਅਵਰ ਅਧਿਕ ਖਟ ਮਾਸ[39]। ਜਠਰ[40] ਬਿਖੈ ਤਿਹ ਕਾਲ ਮੈਂ ਜਾਨਹੁ ਲਖਮੀ ਦਾਸ॥੮॥ ਸਿੱਖੀ

---

[1]ਉਸਤਤਿ ਨਿੰਦਾ। [2]ਸਮਦ੍ਰਿਸ਼ਟੀ। [3]ਧਾਰਨ ਕੀਤੀ। [4]ਕੰਬ ਕੇ। [5]ਅਗਯਾਨ ਦੀ। [6]ਬਹੁਤ ਭਯਾਨਕ। [7]ਦਾਸਾਂ ਨੂੰ। [8]ਸੰਸਾਰ ਦੇ ਪਾਖੰਡ। [9]ਤ੍ਰਿੱਖੇ ਹੋ ਗਏ ਸਨ। [10]ਇੱਛਾ। [11]ਸੰਸਾਰ ਵਿਚ। [12]ਗਯਾਨ ਦੇ ਬੂਟੇ ਨੂੰ। [13]ਸ੍ਰੇਸ਼ਟ। [14]ਚੰਗੀ ਗਲ। [15]ਕੁ=ਪ੍ਰਿਥਵੀ, ਮਨ ਨੀਵਾਂ ਕਰਨਾ ਧਰਤੀ ਹੈ, ਬੀਜਣਾ ਪ੍ਰੇਮ ਹੈ। [16]ਨੇਮ ਵਧਣਾ ਹੈ। [17]ਭਗਤੀ ਬ੍ਰਿਛ ਦਾ ਛਿਲਕਾ ਰੂਪੀ ਹੈ। [18]ਮੁੱਢ। [19]ਦਇਆ ਹੈ। [20]ਸਮਦ੍ਰਿਸ਼ਟੀ। [21]ਧੇਲਾਂ (ਆਡਾਂ) ਹਨ ਚੁਫੇਰੇ। [22]ਸਚ ਨੂੰ (ਲਾਲ=) ਪਯਾਰ ਕਰਨਾ—ਕ—ਪਾਣੀ ਹੈ। (ਅ) ਸਚ—ਕਿਲਾਲ=ਪਾਣੀ ਹੈ। [23]ਪਵਿੱਤ੍ਰਤਾ ਹੈ ਸਿੰਜਣਾਂ। [24]ਧੀਰਜ ਹੈ ਉਸ ਦੀ ਰਖਵਾਲੀ। [25]ਧਰਮ ਅੰਗੂਰ ਹੈ। [26](ਸ਼ੁਭ) ਕਰਮਾਂ ਦਾ ਇਕੱਠੇ ਕਰਨਾ ਪੱਤੇ ਹਨ, ਸੰਕੁਲ=ਸੰ+ਕੁਲ੍=ਕੱਠੇ ਹੋਣਾ। [27]ਡਾਲੀ ਵਧੀ। [28]ਸ੍ਰੇਸ਼ਟ ਬੁੱਧੀ। [29]ਆਪਣੇ ਸਰੂਪ ਦੀ ਪਛਾਣ। [30]ਸੁਖ ਰੂਪੀ ਪੂਰਨ ਰਸ ਹੈ। [31·32·33·34]ਮੌਤ ਰੂਪੀ ਧੁੱਪ ਤੋਂ ਅੰਮ੍ਰਿਤ (=ਮੁਕਤੀ) ਰੂਪ ਛਾਉਂ (ਮਿਲਦੀ ਹੈ ਜੋ ਫੇਰ) ਢਲਦੀ ਨਹੀਂ, (ਸਦਾ ਰਹਿੰਦੀ ਹੈ)। [35]ਮੋਹ ਰੂਪੀ ਪਸੂ। [36]ਵਾੜ ਹੁੰਦੀ ਹੈ। [37]ਸੰਤ ਰੂਪ ਪੰਛੀ। [38]ਉਪਕਾਰ ਕਰਕੇ। [39]ਭਾਵ ਸਾਢੇ ਤ੍ਰੈ ਬਰਸ ਦੇ। [40]ਉਦਰ ਵਿਚ।

*ਪਾ:—ਚਿਤ ਮਾਂਹਿ। †ਪਾ:—ਕਿਲਾਲ।

ਉਦੈ[੧] ਕਰੈਨ ਕੋ ਮੋਦੀ ਕ੍ਰਿੱਤ ਤਯਾਗ। ਆਗੈ ਸੁਨਿ ਪਰਸੰਗ* ਸੋ ਜਿਨਿ ਮਨ ਗੁਰੁ ਅਨੁਰਾਗ ॥ ੯ ॥ ਸੋਰਠਾ ॥ ਜਿਹ ਕਾਰਨ ਅਵਤਾਰ ਚਿਤ ਚਿਤਵਨੋ ਚੇਤਨਸਤੈਂ[੨]। ਕਿਧੋ ਰਹਿਤਿ ਵਿਸਤਾਰ ਮੁਕਤਿ ਪੰਥ ਸਿੱਖੀ ਸੁਮਤਿ ॥ ੧੦ ॥ ਦੋਹਰਾ ॥ ਬਾਲੇ ਸੌਂ ਬੋਲੇ ਪ੍ਰਭੂ 'ਜਗਤ ਲਾਜ ਕੋ ਛੋਰਿ। ਅਪਰ ਰੀਤਿ ਬਰਤਹਿਂ ਅਬਹਿ ਰਹੁ ਬੇਬੇ ਘਰ ਓਰ' ॥ ੧੧ ॥ ਤਥਾ ਭਗੀਰਥ ਸੇਂ ਭਨਨੋ 'ਕਬਿ ਕਬਿ ਦਰਸਹੁ ਆਇ। ਪੂਰਬ ਕੇ ਬਿਉਹਾਰ ਜੋ ਤਿਨਹੁ ਨ ਅਬ ਮਨ ਲਆਇ' ॥ ੧੨ ॥ ਸ੍ਵੈਯਾ ॥ ਏਕ ਸਮੇ ਜਲ-ਈਸੁਰ[੩] ਕੋ ਸੁਖਰਾਸ[੪] ਅਕਾਸ਼ ਭਈ ਸੁਭ ਬਾਨੀ[੫]। 'ਨਾਨਕ ਪਾਸ ਹੁਲਾ-ਸਧ ਸੋਂ[੬] ਪਠਵੋ[੭] ਤੁਮ ਜਾ[੮] ਸੁ ਰਿਦੇ ਸੁਖ ਦਾਨੀ'। ਕਾਨ ਸੁਨੀ ਮਨ ਮਾਨ[੯]† ਗੁਨੀ[੧੦] ਭਈਦੇਹਿ ਦੂਨੀ[੧੧] ਤਰੁ[੧੨] ਜਨੋਂ ਮਿਲਪਾਨੀ।-ਦੇਹਿ ਧਰੀ ਕਰਤਾਰ ਹਰੀ, ਬਿਧਿ ਹੋਇ ਖਰੀ, ਪਰਸੋਂ ਗਤਿਦਾਨੀ[੧੩]-॥ ੧੩ ॥ ਵੇਈਂ[੧੪]ਮੈਂ ਆਇ ਨਿਵਾਸ ਕਰਾ ਜਿਹ ਪਾਸ ਅਵਾਸ[੧੫] ਗੁਰੂ ਤਨ ਧਾਰੀ। ਆਨਿ ਸ਼ਨਾਨ ਕਰੈਂ ਜਿਹ ਥਾਨ[੧੬] ਰਹਨੋ ਮਤਿਵਾਨ ਤਹਾਂ ਮਿਲਿ ਵਾਰੀ[੧੭]। ਜਾਤਿ ਵਡੀ ਪਰਭਾਤਿ ਕੋ ਨ੍ਹਾਤ, ਕਿਧੌਂ ਰਸ ਸ਼ਾਂਤਿ ਕਲੇਵਰ ਧਾਰੀ[੧੮]। ਬਾਸੁਰ ਤਾ[੧੯] ਇਕ ਦਾਸ ਹੈ ਪਾਸ,ਸੁਬਾਸ[੨੦] ਲਿਏ ਕਰੀ ਸੰਗਿ ਤਯਾਰੀ[੨੧]। ੧੪॥ਆਪਨ ਤੇ[੨੨]ਚਲ ਨੀਰਕੇ ਤੀਰ[੨੩]ਪੈ ਦੰਤਨਧਾਵਨ[੨੪]‡ਆਨਿਕਰੀ। ਗਾਡ ਦਈ ਧਰ[੨੫], ਹੋਤਿ ਭਯੋ ਤਰੁ[੨੬] ਹੈ ਅਬ ਲੌ ਬਰ[੨੭] ਸੋ[੨੮]ਬਦਰੀ[੨੯]§।

---

[੧]ਪ੍ਰਗਟ। [੨]ਸਤ ਚਿਤ ਨੇ। [੩]ਵਰੁਣ ਨੂੰ। [੪]ਵਾਹਿਗੁਰੂ ਵੱਲੋਂ। [੫]ਸ਼ੁਭ ਅਕਾਸ਼ ਬਾਣੀ ਹੋਈ। [੬]ਖੁਸ਼ੀ ਨਾਲ। [੭]ਭੇਜੋ। [੮]ਤੁਸੀਂ ਜਾਕੇ। [੯]ਮਨ ਵਿਚ ਸਮਝੀ ਤੇ। [੧੦]ਵਿਚਾਰੀ। [੧੧]ਦੂਣੀ। [੧੨]ਬ੍ਰਿਛ ਨੂੰ। [੧੩]ਗੁਰੂ ਨਾਨਕ ਜੀ ਨੂੰ ਸਪਰਸ਼ ਕਰਾਂਗਾ। [੧੪]ਸੁਲਤਾਨਪੁਰ ਕੋਲ ਦੀ ਵਹਿ ਰਹੀ ਇਕ ਨਿੱਕੀ ਨਦੀ ਦਾ ਨਾਮ ਹੈ। [੧੫]ਘਰ ਹੈ। [੧੬]ਜਿਸ ਜਗ੍ਹਾ। [੧੭]ਜਲ ਵਿਚ ਮਿਲ ਰਿਹਾ ਹੈ(ਵਰੁਣ)। [੧੮]ਮਾਨੋਂ ਸ਼ਾਂਤ ਰਸ ਨੇ ਸੁਹਣਾ ਸਰੀਰ (ਧਾਰਿਆ ਹੈ ਗੁਰੂ ਨਾਨਕ ਰੂਪ ਵਿਚ)। [੧੯]ਉਸ ਦਿਨ। [੨੦]ਕਪੜੇ। [੨੧]ਨਾਲ ਲੈਕੇ ਤਯਾਰੀ ਕੀਤੀ। [੨੨]ਹੱਟ ਤੋਂ। [੨੩]ਕਿਨਾਰੇ। [੨੪]ਦਾਤਣ ਕੀਤੀ (ਗੁਰੂ ਜੀ ਨੇ)। [੨੫]ਜ਼ਮੀਨ ਵਿਚ। [੨੬]ਬ੍ਰਿੱਛ। [੨੭]ਸ੍ਰੇਸ਼ਟ। [੨੮]ਓਹ। [੨੯]ਬੇਰੀ।

*ਪਾਃ-ਪਰਬੰਧ। †ਪਾਃ-ਅਨੁਮਾਨ। ‡ਪਾਃ-ਪਾਵਨ।

§ਸੁਲਤਾਨ ਪੁਰ ਰਿਆਸਤ ਕਪੂਰਥਲਾ ਵਿਚ ਹੈ। ਉਸਦੇ ਨਜ਼ੀਕ ਹੀ ਵੇਈਂ ਇਕ ਨਦੀ ਚਲਦੀ ਹੈ, ਓਸ ਨਦੀ ਕਿਨਾਰੇ ਸ਼੍ਰੀ ਬੇਰ ਸਾਹਿਬ ਗੁਰਦੁਆਰਾ ਹੁਣ ਵਿਦਮਾਨ ਹੈ। ਬੇਰ ਸਾਹਿਬ ਹੁਣ ਤਕ ਓਥੇ ਹੈ, ਪਰ ਬ੍ਰਿੱਧ ਬਹੁਤ ਹੈ। ਉਸਦੇ ਫਲ ਬੜੇ ਚੰਗੇ ਹਨ, ਸੇਵਾਦਾਰ ਯਾਤਰੂਆਂ ਨੂੰ ਓਥੇ ਇਹੋ ਪ੍ਰਸ਼ਾਦਿ ਦਿੰਦੇ ਹਨ।

ਆਨਨ[੧] ਆਰੁਨਜਾਤ[੨] ਪਖਾਰਤਿ[੩], ਦਾਂਤ[੪] ਜਨੋਂ ਹੀਰਨ ਪਾਂਤ ਖਰੀ[੫]।
ਠਾਂਵ[੬] ਹ੍ਵੈ ਤੀਰ ਦਯੋ ਪਦ[੭] ਨੀਰ, ਗਏ ਮਧ ਧੀਰ[੮], ਅਧੀਰ ਹਰੀ[੯]॥
੧੫॥ ਬਾਰਿ[੧੦] ਵਿਖੇ ਇਕ ਬਾਰ ਕਿਯੋ ਬਪੁ[੧੧] ਆਨਿ ਖਰਾ ਪਤਿਬਾਰਿ*
ਅਗਾਰੀ।ਆਨੰਦ ਕੰਦ ਪਦੰਅਰਬਿੰਦ ਦੁਊ ਕਰ ਬੰਦਿ ਹੈ ਬੰਦਨ ਧਾਰੀ[੧੨]।
ਲੋਚਨ ਗੋਚਰ ਸੋਚ ਬਿਮੋਚਨ ਰੂਪ[੧੩] ਬਿਲੋਕਤਿ ਭਾ ਸੁਖ ਭਾਰੀ[੧੪]। ਬੋਲਿ
ਕਪੋਲਨ[੧੫] ਬੋਲਤਿ ਭਾ[੧੬] ਹਰਖਾਇ ਅਤੋਲਤ[੧੭] ਹ੍ਵੈ ਬਲਿਹਾਰੀ ॥ ੧੬ ॥
'ਬਾਨੀ ਅਕਾਸ਼ ਭਈ ਸੁਖਰਾਸ ਕੀ[੧੮], ਜਾਵਹੁ ਪਾਸ ਅਬੈ ਕਰਤਾਰਾ।
ਸ਼੍ਰੀ ਸਚੁ ਖੰਡ ਅਖੰਡ ਸਦਾ ਭੁਵ ਮੰਡਨ[੧੯] ਬਾਸ ਜਹਾਂ[੨੦], ਸੁਖ ਭਾਰਾ †'
ਯੋਂ ਸੁਨਿ ਸ਼੍ਰੀਗੁਰੁ ਬੈਨ[੨੧] ਭਨੇ 'ਸੁਧਿ[੨੨] ਯਾ ਬਿਧਿ ਕੀ[੨੩] ਉਰ ਮੇ ਵਰਤਾ-
ਰਾ[੨੪]।ਭੂਪਨ ਭੂਪਤਿ ਜੋਤਿ ਸਰੂਪ ਅਨੂਪ ਪੈ[੨੫]ਜਾਇ ਹੌਂ ਹੀਨ ਅਵਾਰਾ[੨੬]'
॥੧੭॥ਯੋਂ ਕਹਿ ਬੈਨਗਏ ਗਤਿ ਦੈਨ ਗੁਰੂ ਗੁਨ ਐਨ[੨੭] ਜਹਾਂ ਦਰਬਾਰਾ[੨੮]।
ਦਾਸੁ ਸੁ ਬਾਸ[੨੯]ਲਿਏ ਕਰ ਆਸ ਨਿਰਾਸਭਯਾ,ਪਛੁਤਾਸੁ ਵਿਚਾਰਾ।–ਕਾਲ
ਭਯੋ ਬਹੁ ਬੀਚ ਕਿਲਾਲ ਕੇ[੩੦],ਆਨ ਦਯਾਲ[੩੧]‡ਨ ਕੂਲ[੩੨] ਸੰਭਾਰਾ–?।
ਹੋ ਬਿਸਮਾਦ ਧਰੈ ਦ੍ਰੁਤਿ[੩੩]ਪਾਦ[੩੪],ਬਿਨਾ ਅਹਿਲਾਦ[੩੫],ਗਯੋ ਮਨ ਮਾਰਾ[੩੬]
॥ ੧੮ ॥ ਹੈਂ ਪਟ[੩੭] ਪਾਨ[੩੮]ਰਿਦੈ ਅਕੁਲਾਨ[੩੯] ਸੁ ਦੌਲਤ ਖਾਨ ਕੇ ਭੌਨ[੪੦]

---

[੧]ਮੁਖ। [੨]ਕਵਲ। [੩]ਧੋਂਦੇ ਹਨ। [੪]ਦੰਦ। [੫]ਮਾਨੋਂ ਖਰੇ ਹੀਰਿਆਂ ਦੀ ਲੜੀ। [੬]ਖੜੇ ਹੋਕੇ। [੭]ਚਰਣ। [੮]ਧੀਰਜ ਵਾਲੇ ਵਿਚ ਵੜੇ। [੯]ਅਧੀਰਜ ਹਰਨ ਵਾਲੇ। [੧੦]ਜਲ। [੧੧]ਸ਼ਰੀਰ। [੧੨]ਭਾਵ ਵਰਣ ਨੇ ਗੁਰੂ ਜੀ ਨੂੰ ਮੱਥਾ ਟੇਕਿਆ। [੧੩]ਭਾਵ ਗੁਰੂ ਜੀ ਦਾ ਰੂਪ। [੧੪]ਭਾਵ ਵਰਣ ਨੂੰ ਸੁਖ ਹੋਯਾ। [੧੫]ਗੱਲ੍ਹਾਂ ਤੋਂ। [੧੬]ਭਾਵ, ਵਰਣ ਬੋਲਿਆ। [੧੭]ਬਹੁਤ। [੧੮]ਭਾਵ ਰਬ ਦੀ ਅਕਾਸ਼ ਬਾਣੀ ਤੁਸਾਂ ਲਈ ਹੋਈ ਹੈ ਕਿ। [੧੯]ਸੰਸਾਰ ਦੇ ਸੰਵਾਰਨ ਵਾਲੇ ਦਾ। [੨੦]ਜਿਥੇ ਵਾਸਾ ਹੈ। [੨੧]ਬਚਨ। [੨੨]ਖਬਰ। [੨੩]ਇਸ ਤਰ੍ਹਾਂ ਦੀ। [੨੪]ਰਿਦੇ ਮੇਰੇ ਵਰਤ ਰਹੀ ਹੈ। [੨੫]ਭਾਵ,ਰੱਬ ਜੀ ਪਾਸ। [੨੬]ਬਿਨਾ ਦੇਰੀ ਦੇ ਜਾਂਦਾ ਹਾਂ। [੨੭]ਗੁਣਾਂ ਦੇ ਘਰ। [੨੮](ਰਬ ਦੇ) ਦਰਬਾਰ ਗਏ। [੨੯]ਕਪੜੇ। [੩੦]ਪਾਣੀ ਦੇ। [੩੧](ਗੁਰੂ ਜੀ ਨੇ) ਆਕੇ। [੩੨]ਕਿਨਾਰਾ। [੩੩]ਛੇਤੀ। [੩੪]ਪੈਰ। [੩੫]ਉਦਾਸ ਹੋਕੇ। [੩੬]ਮੋਏ ਮਨ ਨਾਲ। [੩੭]ਕਪੜੇ। [੩੮]ਹੱਥ ਵਿਚ। [੩੯]ਰਿਦੇ ਵਿਚ ਘਬਰਾ ਹੈ। [੪੦]ਘਰ।

*ਪਤਿਬਾਰਿ=ਜਲ ਪਤੀ, ਵਰੁਣ। ਪੁਰਾਤਨ ਜਨਮਸਾਖੀ ਵਿਚ ਏਥੇ ਵਰਣ ਦੇਵਤਾ ਨਹੀਂ ਲਿਖਿਆ, 'ਪਰਮੇਸ਼ੁਰ ਦੇ ਸੇਵਕ' ਲਿਖਿਆ ਹੈ।

†ਪਾ:-ਸ਼੍ਰੀ ਸਚੁ ਖੰਡ ਸਦਾ ਭਵ ਮੰਡਨ ਬਾਸ ਜਹਾਂ ਸੁਖਮਾ ਸੁਖ ਭਾਰਾ।

‡ਪਾ:-ਕ੍ਰਿਪਾਲ।

ਧਯੋ[1]। ਨੀਰ ਬਿਹੀਨ ਪਠੀਨ[2] ਅਧੀਨ ਤਯੋਂ ਚੀਨ[3] ਸਭੈ ਨਰ ਬ੍ਰਿਝ ਕਿਯੋ। ਭੂਰ ਬਿਸੂਰਤਿ[4], ਦੌਰਤਿ, ਬੌਰਤਿ[5] ਕਾਹੂ ਕੋ ਉੱਤਰ ਕੋ ਨ ਦਯੋ। ਭੂਪ ਸਭਾ ਮਹਿਂ ਜਾਇ ਕਹਯੋ 'ਬਾਰ[6] ਬਾਰਿ[7] ਵਿਖੈ ਨਹਿ ਉਬਰਯੋ[8] ॥੧੯॥ ਹੌਂ ਬਹੁ ਬਾਰ[9] ਹੀ, ਬਾਰਿ[10] ਨਿਹਾਰ[11], ਲਗੀ ਨਹਿਂ ਬਾਰ[12] ਯੌਂ ਦੌਰ ਅਯੋ।' ਸੋ ਸੁਨਿਕੈ ਮਨ ਮੈਂ ਗੁਨਿ ਤਾਂ ਛਿਨ ਜੀਨ ਕਿਕਾਨ[13] ਪਵਾਇ ਲਯੋ। ਕੇਵਟ[14] ਕੋ ਬੁਲਿਵਾਇ ਧਵਾਇਕੈ[15] ਆਇ ਵੇਈਂ ਤਟ[16] ਠਾਂਢ ਭਯੋ। ਰੌਰ ਪਰਾ[17] ਪੁਰਿ, ਦੌਰ ਚਲੇ ਨਰ, ਹੌਰ[18] ਉਠਯੋ ਉਰ ਠੌਰ ਛਯੋ[19]॥੨੦॥ ਬਾਤ ਜਰਾਮ ਸੁਨੀ ਜਬ ਕਾਨ, ਫਨੀ ਮਨਹੀਨ[20], ਜਯੋਂ ਮੀਨ[21] ਅਨੀਰਾ[22]। ਧਾਇ ਧਰੈ ਧਰਨੀ ਪਦ ਝੂਰਨ[23] ਧੀਰ ਹਰੀ, ਉਰ[24] ਧਾਰਿ ਅਧੀਰਾ[25]। ਪੀਰ[26] ਅਪਾਰ ਨ ਪਾਵਹਿ ਪਾਰ[27], ਪਿਖੈ ਨਹਿਂ ਰੂਪ ਨ ਸ਼ਾਂਤਿ ਸਰੀਰਾ। ਆਇ ਵੇਈਂ ਤਟ ਹੇਰਤਿ ਬਾਰਿ[28] ਕੋ ਖੋਜਤਿ ਹੈਂ ਨ ਲਹੈਂ* ਸੁਖ† ਹੀਰਾ॥੨੧॥ ਯਾਂ ਬਿਧਿ ਖੋਜਤਿ ਵਾਰਤੇ[29] ਪਾਰਤੇ[30] ਹਾਰ ਪਰੇ ਨਹਿ ਵਾਰਿ[31] ਤੇ ਪਾਯੋ।–ਗੁੰਮ ਭਯੋ ਧਰਨੀ ਕਿ ਧਸਯੋ ਦੁਰ[32] ਕੈਸੇ ਗਯੋ ? ਨਹਿਂ ਨੈਨ ਲਖਾਯੋ[33]–।ਸ੍ਰੀ ਗੁਰੁ ਕੀਰਤਿ ਸਾਗਰ ਸੀ[34], ਮਤਿ[35] ਮਾਨਵ[36] ਕੀ ਤਟ ਪੈ[37] ਅਬਲਾਯੋ[38]। ਕਿਯੋਂ ਤਿਹ ਥਾਹ[39] ਲਖੈ ਬਿਨ ਥਾਹ[40] ਖਰੀ ਸੁਕਚਾਹਿ ਨ ਕੋ ਬਿਧਿ ਆਯੋ[41] ॥੨੨॥ ਸਰਿਤਾ[42] ਸਭਿ ਖੋਜਿ ਫਿਰੇ ਤਿਹ ਰੋਜ, ਨ ਜਾਨਤਿ ਕੋ ਜੁ ਕਹਾਂ ਗਤਿ ਕੀਨੀ[43]। ਬਿਸਮਾਦਿ ਰਿਦੈ ਪਛੁਤਾਇ ਭਏ ਪੁਨ ਆਦਿ[44] ਕੀਦਾਸਕੋ ਬਾਤ ਬੁਝੀਨੀ। 'ਮਮ ਆਗਰ ਨੈਨਨ[45] ਨ੍ਹਾਨ[46] ਬੜੈ[47]

[1]ਗਿਆ। [2]ਮਛੀ। [3]ਉਸਨੂੰ ਬਿਨ ਪਾਣੀ ਮਛੀ ਵਾਕਰ ਦੇਖਕੇ। [4]ਬੜਾ ਝੂਰਦਾ ਹੈ। [5]ਝੱਲਾ ਹੋਇਆ। [6]ਦੌੜਕੇ। [7]ਪਾਣੀ। [8]ਬਾਹਰ ਨਹੀਂ ਆਏ। [9]ਬਹੁਤ ਵਾਰੀ। [10]ਪਾਣੀ। [11]ਵੇਖਿਆ ਹੈ। [12]ਦੇਰੀ। [13]ਘੋੜੇ ਤੇ ਕਾਠੀ। [14]ਮਲਾਹ। [15]ਦੁੜਾਕੇ। [16]ਵੇਈਂ ਕਿਨਾਰੇ। [17]ਰੌਲਾ ਪੈ ਗਿਆ। [18]ਹੌਲ। [19]ਦਿਲ ਦੇ ਟਿਕਾਣੇ ਹੌਲ ਛਾ ਗਿਆ। [20]ਮਣੀ ਹੀਨ ਸਪ (ਵਾਂਗੂ)। [21]ਮੱਛੀ। [22]ਬਿਨਾ ਪਾਣੀ ਤੋਂ। [23]ਭਾਵ ਨੱਸਿਆ। [24]ਰਿਦੇ ਵਿਚ। [25]ਅਧੀਰਜ ਧਾਰਿਆ। [26]ਪੀੜ। [27]ਕਿਨਾਰਾ। [28]ਪਾਣੀ। [29]ਉਰਵਾਰ ਤੋਂ। [30]ਪਾਰ ਤੋਂ। [31]ਪਾਣੀ। [32]ਲੁਕਕੇ। [33]ਦਿਖੀਂਦੇ ਨਹੀਂ। [34]ਜੇਹੀ ਹੈ। [35]ਬੁਧੀ। [36]ਮਨੁਖਾਂ ਦੀ। [37]ਕਿਨਾਰੇ ਪਰ। [38]ਇਸਤ੍ਰੀ ਵਤ ਹੈ। [39,40,41](ਬੁੱਧੀ ਰੂਪੀ ਇਸਤ੍ਰੀ) ਓਥੇ ਖੜੀ ਹੈ, ਥਾਹ ਨਹੀਂ ਲਖ ਰਹੀ (ਇਸ ਕਰਕੇ) ਖੜੀ ਸੁਕਚ ਰਹੀ ਹੈ, ਕੋਈ ਬਿਧ ਨਹੀਂ ਅਹੁੜਦੀ। [42]ਨਦੀ। [43]ਕਿੱਥੇ ਚਲੇ ਗਏ। [44]ਪਹਿਲੋਂ ਦੀ। [45](ਨੌਕਰ ਕਹਿੰਦਾ ਹੈ) ਮੇਰੇ ਨੈਣਾਂ ਦੇ ਸਾਹਮਣੇ। [46]ਨ੍ਹਾਉਂਣ। [47]ਵੜੇ।

*ਪਾ:–ਲਸੇ। †ਪਾ:–ਵਰ।

ਨਿਕਸੇ ਨ ਤਟੈਂ[੧] ਟੁਬਕੀ ਇਕ ਲੀਨੀ। ਬਹੁ ਬਾਰ[੨] ਨਿਹਾਰਿਕੈ[੩] ਬਾਰਿ[੪] ਤਬੈ ਬਿਨ ਬਾਰ[੫] ਨਿਬਾਬ ਕੋ ਮੈਂ ਸੁਧ[੬] ਦੀਨੀ[੭]।੨੩।ਉਰ ਭੂਰ ਬਿਸੂਰਤਿ ਦੌਲਤਖਾਂ ਸਹਿ ਸ਼ੋਕ ਹ੍ਵੈ ਲੋਕਨ ਸੋਂ ਬਚ ਪ੍ਰਾਹੀ'। 'ਬਹੁ ਨਕ, ਵਿਵੇਕੀ, ਅਨੇਕ ਗੁਨਾ-ਨਰ[੮], ਔਗੁਨ ਏਕ ਬਿਲੋਕਨ ਨਾਂਹੀ[੯]। ਤਨ ਸੁੰਦਰ ਕੋਮਲਤਾ ਜਨੁ ਮੰਦਰ ਸੰਦਲ[੧੦] ਸੀ ਸਿਫਤੀ ਜਿਸ ਆਹੀ। ਨਹਿ ਹਾਥ ਲਗੈ ਮੁਝ ਧਾ ਸਮ ਮੋਦੀ ਕੋ ਕਾਰ ਭਲੀਬਿਧਿ ਕੀਨਿ ਨਿਬਾਹੀ'।੨੪।ਦੁਖ ਦਾਰੁਨ[੧੧] ਮੈਂ ਅਤਿਆਰਤਿ[੧੨] ਚਿਤ ਜੈਰਾਮ ਮਨੋ ਬਿਤ ਸੂਮ ਗਵਾਇ। ਧਰਿ ਮੂਰਤਿ ਜਨੋਂ ਕਰੁਨਾਰਸ ਝੂਰਤਿ ਅੰਬਕੁਅੰਬੁਜ[੧੩] ਮੈਂ ਅੰਬੁ[੧੪] ਛਾਇ।ਧੁਨਿਸੀਸ[੧੫] ਕਹੀ 'ਜਗਦੀਸ਼ੁਰ! ਕਜ਼ਾਬਿਧਿ? ਮੋਹ ਨ ਦੀਸਤਿ ਕੋਇ ਉਪਾਇ'।ਜਲਈਖਦ[੧੬] ਜੇਸ਼ਟ ਬਾਸੁ-ਰ ਮਾਹਿਂ, ਬਿਸਾਰਣ ਕੀ ਬਿਧਿ ਜਨੋਂ[੧੭] ਦੁਖ ਪਾਇ ॥੨੫॥ ਕੋਕਨਿ ਕੋਕ[੧੮] ਕਿਲਾਲਜ[੧੯] ਪੁੰਜ[੨੦] ਦਿਵਾਕਰ ਕੇ ਬਿਨ[੨੧] ਜਨੋਂ ਅਕੁਲਾਇ। ਕਾਨਨ[੨੨] ਕੈਰਵ[੨੩], ਕੋਕ[੨੪] ਕਦੰਬ[੨੫] ਕਲਾਨਿਧਿ[੨੬] ਹੀਨ[੨੭] ਕਹਾਂ ਬਿਹਸਾਇ[੨੮]। ਤੋਕਕ[੨੯] ਕੇਕ[੩੦] ਜਿ ਭੇਕ[੩੧] ਅਨੇਕ, ਬਲਾਹਕ ਕੇ ਬਿਨ[੩੨] ਨਾਂ ਹਰਿਖਾਇ। ਸ੍ਰੀ ਗੁਰ ਕੀ ਗਤਿ[੩੩] ਐਸ ਬਿਲੋਕਿ[੩੪] ਕੈ ਹੋਤਿ ਜਿ ਪ੍ਰੀਤਮ ਤਜੋਂ ਦੁਖ ਪਾਇ ॥੨੬॥ ਨਾਨਕੀ ਏਕ ਰਹੀ ਉਰ ਮੈਂ ਥਿਰ[੩੫], ਔਰਨ ਕੀ ਸਰ[੩੬] ਨਾ* ਭੁਰਮਾਈ। 'ਸੋਦਰ[੩੭] ਈਸ਼ੁਰ ਕੋ ਅਵਤਾਰ, ਕਰੈ ਨਰ ਖੇਲ[੩੮], ਅਪੇਲ ਸਦਾਈ[੩੯]'। ਕੰਤ ਕੇ ਸੰਗ ਗਿਰਾ ਉਚਰੀ 'ਉਰ ਧੀਰ ਧਰੋ ਤਜਿ ਆਤੁਰ-ਤਾਈ[੪੦]। ਬਾਸੁਰ-ਨਾਹਿ[੪੧] ਜਥਾ ਗ੍ਰਸਿ ਰਾਹੁ[੪੨] ਤਥਾ ਬਿਧਿ ਆਹਿ ਹੁਵੈ ਬਿਦਤਾਈ[੪੩]'॥੨੭॥ ਸੁਨਿ ਕਾਨ ਜੈਰਾਮ ਭਨੇ ਬਚਨਾ ਜਲਜਾਤ[੪੪]

---

੧ਕਿਨਾਰੇ। ੨ਬਹੁਤ ਵਾਰੀ। ੩ਵੇਖਕੇ। ੪ਜਲ। ੫ਛੇਤੀ। ੬ਖਬਰ। ੭ਆਖਦਾ ਹੈ। ੮ਗੁਣਾਂ ਦੀ ਖਾਣ। ੯ਵੇਖਣ ਨੂੰ ਨਹੀਂ ਸੀ। ੧੦ਚੰਦਨ ਵਰਗੀ। ੧੧ਭਿਆਨਕ। ੧੨ਦੁਖੀ। ੧੩ਅੱਖਾਂ ਰੂਪੀ ਕਵਲ। ੧੪(ਹੰਝੂ ਦਾ) ਪਾਣੀ। ੧੫ਸਿਰ ਫੇਰਕ। ੧੬ਥੋੜੇ ਪਾਣੀ ਵਿਚ। ੧੭ਜੇਠ ਮਹੀਨੇ ਥੋੜੇ ਪਾਣੀ ਵਿੱਚ (ਤੜਫਦੀ) ਮੱਛੀ ਵਾਂਙੂ। ੧੮ਚਕਵੀ ਚਕਵੇ। ੧੯ਕਮਲ। ੨੦ਸਾਰੇ। ੨੧ਸੂਰਜ ਦੇ ਬਿਨਾ। ੨੨ਬਨ। ੨੩ਕਵੀਆਂ ਦਾ। ੨੪ਚਕੋਰ। ੨੫ਸਾਰੇ। ੨੬ਚਦਰਮਾਂ ਤੋਂ। ੨੭ਬਿਨਾਂ। ੨੮ਕਿਵੇਂ ਖਿੜਨ। ੨੯ਪਪੀਹਾ। ੩੦ਮੋਰ। ੩੧ਡੱਡੂ। ੩੨ਬਦਲ ਬਿਨਾਂ। ੩੩ਹਾਲਤ। ੩੪ਵੇਖਕੇ। ੩੫ਅਡੋਲ। ੩੬ਹੋਰਨਾਂ ਵਾਂਙੂ। ੩੭ਵੀਰ ਜੀ ਨੂੰ। ੩੮ਮਾਨੁਖੀ ਲੀਲ੍ਹਾ ਕਰਦੇ ਹਨ। ੩੯ਅਟੱਲ ਹੈ ਸਦਾ। ੪੦ਬਿਹਬਲਤਾ ਛਡਕੇ। ੪੧ਦਿਨ ਦੇ ਪਤੀ, ਸੂਰਜ ਨੂੰ। ੪੨ਜਿਸ ਤਰ੍ਹਾਂ ਗ੍ਰਸਦਾ ਹੈ ਰਾਹੂ। ੪੩ਪ੍ਰਗਟ। ੪੪ਕਮਲ।

*ਪਾਃ-ਸ਼ਰਧਾ।

ਬਿਲੋਚਨ[1] ਤੇ ਜਲ ਜਾਤਾ[2]। ਬਹੁ ਜਾਰ[3] ਪਸਾਰਿਕੈ ਬਾਰਿ ਨਿਹਾਰਨ[4] ਕੇਵਟ[5] ਬੀਚ ਬਰੇ[6] ਮਿਲਿ ਬਾਤਾ[7]। ਝਖ[8], ਕੱਛਪ[9] ਬ੍ਰਿੰਦ[10] ਫਸੇ ਨਿਕਸੇ ਸਭਿ ਖੋਜ ਥਕੇ ਨਹਿਂ ਪਾਵਤਿ ਗਸਾਤਾ[11]। ਨ੍ਰਿਪਤਾਦਿ[12] ਨਿਰਾਸ ਫਿਰੇ ਪਛੁਤਾਇ, ਉਪਾਇ ਕਿਯੇ ਬਹੁ ਸੋ ਨ ਅਗਾਤਾ[13] ॥੨੮॥ ਰੋਦਨ ਕੀਨ ਸੁਲੱਖਨਿ ਤਾ ਛਿਨ 'ਦੀਨ[14] ਗਯੋ ਕਰਿ ਮੋ[15] ਭਰਤਾਰਾ!'। ਪੰਕਤ[16] ਤੇ ਬਿਛਰੀ ਨਿਜ ਜਨੌ ਕੁਰਲਾਵਤਿ ਕੂੰਜ ਭਯੋ ਦੁਖ ਭਾਰਾ। ਕੇਸ ਉਖਾਰਤਿ ਤਾੜਤਿ ਹੈ ਉਰ, ਭੂਖਨ ਡਾਰਤਿ ਹਾਰ ਉਤਾਰ।* ਲੋਚਨ[17] ਤੇ ਜਲ ਧਾਰ ਛੁਟੇ, ਸਭਿ ਚੀਰ[18] ਭਿਗੇ ਤਨ ਕੀ ਨ ਸੰਭਾਰਾ ॥੨੯॥ 'ਹੇ ਪਤਿ ਤੋ ਬਿਨ ਭੌਨ ਭਾ ਸੂਨ[19], ਸੁ ਦਾਨ ਕੋ ਥਾਨ[20] ਉਦਾਸ ਲਗੈ ਹੈ। ਕੌਨ ਸੁ ਦੇ ਇਨਕੋ ਤ੍ਰਿਪਤਾਵਹਿ ਆਨਿ ਭਿਖਾਰੀ ਕੋ ਬ੍ਰਿੰਦ[21] ਮੰਗੈ ਹੈ। ਆਪ ਕਹਾਂ ਗਏ ਦੀਏ ਬਿਨਾ ਸੁਧ[22], ਮ੍ਰਿਤੁ ਕੋ ਹੇਤੁ[23] ਨ ਕ ਉਪਜੈ ਹੈ। ਬਾਰਿਕ ਤਾਤ[24]! ਅਧਾਰ ਨ ਮੋ ਕੋਊ, ਸ਼ੋਕ ਜਗੇ† ਉਰ, ਧੀਰ ਭਗੈ ਹੈ' ॥ ੩੦ ॥ ਯਾਬਿਧਿ ਸ਼ੋਕ ਗਿਰਾ ਬਹੁ ਭਾਂਤਿਨਿ ਬੋਲਤਿ ਹੈ ਬਿਰਲਾਪ ਪੁਕਾਰਾ।–ਬਾਮ ਫੁਰੈ ਅੰਗ[25] ਸੂਚਕ ਹੈ ਸ਼ੁਭ, ਕਾਰਨ ਕੌਨ ਨ ਆਇ ਵਿਚਾਰਾ। ਲੋਕ ਬਿਲਕਿ ਅਏ ਸਭਿ ਹੀ ਜਲੁ ਡੂਬ ਗਯੋ ਨਹਿਂ ਦੇਹਿ ਨਿਹਾਰਾ[26]। ਹੋਵਤਿ ਮੌਨ[27] ਭਲੇ, ਸੁਖ ਭੌਨ ਕਰੋਂ ਅਬ‡ ਕੋਨ ਸੰਦੇਹ[28] ਨਿਵਾਰਾ–॥ ੩੧ ॥ ਸ਼ੋਕ ਕੋ ਸ਼ੋਰ ਸੁਨਯੋ ਚਹੁੰ ਓਰ ਤੇ ਧਾਰਜ ਛੋਰਿ ਦਯੋ ਭਰਿ ਛਾਤੀ[29]। ਨਾਨਕੀ ਹੇਰਿ ਦਸ਼ਾ ਸਭਿ ਕੀ ਹੁਤ ਦਾਸੀ ਔ ਦਾਸ ਜੋ ਆਨ ਸੰਗਾਤੀ[30]। ਕੰਤਪਿਤਾ[31] ਪੁਨਿ ਕੰਤ ਬਿਸੁਗਾਤ, ਸਦਰ ਕੀ ਤਰੁਨੀ[32] ਬਿਲਲਾਤੀ। ਬਾਂਹਿ ਗਹੇ ਸੁ ਪ੍ਰਬੋਧਤਿ ਭੀ[33] 'ਸੁਮਤ! ਤਜਿ ਸ਼ੋਕ, ਸੁਨੋ ਮਮ ਬਾਤੀ[34] ॥੩੨॥ ਗਰਭਵਤੀ ਤੁਝ ਦੇਹਿ

---

[1]ਨੇਤ੍ਰਾਂ ਤੋਂ। [2]ਪਾਣੀ ਜਾਂਦਾ ਹੈ। [3]ਜਾਲ। [4]ਪਾਣੀ ਵੇਖਿਆ। [5]ਮਲਾਹ। [6]ਵੜੇ। [7]ਗੱਲ ਮੇਲਕੇ। [8]ਮੱਛ। [9]ਕਛੂ। [10]ਬਹੁਤੇ। [11]ਸੋਝੀ। [12]ਨਵਾਬ ਆਦਿਕ। [13]ਲੱਭੇ ਨਾ ਓਹ। [14]ਦੁਖੀ। [15]ਮੈਨੂੰ। [16]ਡਾਰ। [17]ਅੱਖਾਂ ਤੋਂ। [18]ਕਪੜੇ। [19]ਘਰ ਸੁੰਞਾ ਹੋਗਿਆ। [20]ਦਾਨ ਦੇਣ ਦਾ ਥਾਂ (ਹਟੀ)। [21]ਸਮੂਹ। [22]ਖਬਰ ਦਿਤੇ ਬਿਨਾ। [23]ਕਾਰਨ। [24]ਹੇ ਬਾਲ ਦੇ ਪਿਤਾ। [25]ਖੱਬਾ ਅੰਗ ਫਰਕਦਾ ਹੈ। [26]ਦੇਹੀ ਨਹੀਂ ਵੇਖੀ। [27]ਸ਼ਗੁਨ। [28]ਸੰਸਾ। [29]ਛਾਤੀ ਭਰ ਆਈ। [30]ਹੋਰ ਸੰਗੀ। [31]ਕੰਤ ਪਿਤਾ=ਪਰਮਾਨੰਦ। [32]ਭਰਜਾਈ। [33]ਸਮਝਾਉਂਦੀ ਹੈ। [34]ਮੇਰੀ ਗਲ।

*ਸ਼ੋਕ ਨੂੰ ਅਤਯੋਕਤੀ ਅਲੰਕਾਰ ਵਿਚ ਵਰਣਨ ਕਰ ਰਹੇ ਹਨ; ਜਿਵੇਂ ਆਮ ਤ੍ਰੀਮਤਾਂ ਕਰਨ, ਪਰ ਮਾਤਾ ਜੀ ਦਾ ਸ਼ੋਕ ਗੰਭੀਰ ਹੋਣਾ ਹੈ। †ਪਾ:-ਜਰੇ। ‡ਪਾ:-ਅਜ।

ਅਹੈ, ਬਹੁ ਸੰਕਟ ਦੇਨਿ ਨ ਯੋਗ ਲਖੀਜੈ। ਭੇਦ ਕਛੂ ਨਹਿੰ ਜਾਨਤਿ ਤਾਂਹਿ ਕੋ ਬਾਦ ਹੀ ਸ਼ੋਕ ਔ ਚਿੰਤ ਕਰੀਜੈ। ਤੌ ਪਤਿ ਆਇ ਮਿਲੈ ਨਿਸ਼ਚੈ ਕਰਿ, ਸੀਖ ਯੌਂ ਮੇਰੀ ਰਿਦੈ ਦ੍ਰਿੜ ਲੀਜੈ। ਤੀਨ ਦਿਨਾਂ ਲਗ, ਹੇ ਸੁ ਕਮਾਰਿ! ਉਤਾਰਿ ਨ ਹਾਰ ਸ਼ਿੰਗਾਰ, ਮਨੀਜੈ[1]' ॥੩੩॥ ਹੇਤ ਸਮੇਤ[2] ਕੇ ਸੀਖ ਸੁ ਦੇਤਿ ਹੈ ਨਾਨਕੀ ਹੇਰਿ ਸਭੈ ਪਰਵਾਰੁ। ਕੇਚਿਤ ਕਾਲ ਸੁਨੈ ਚੁਪ ਹ੍ਵੈ ਕਰਿ ਜੇ ਬਚਨਾ[3] ਹਿਤ ਕੇ ਸੁਖਕਾਰੁ। ਮੂਰਤਿ ਵੇਰ ਸਲੋਨੀ[4] ਚਿਤਾ-ਰਿਕੈ[5] ਸ਼ੋਰ ਉਠੈ ਇਕਬਾਰ ਖਭਾਰੂ[6]। ਜੋ ਪੁਰਿ ਮੈਂ ਸੁਨੈ ਸ੍ਰੋਨ ਬਿਖੈ ਸੋਊ ਰੋਇ ਉਠੈ ਗੁਨ ਭਾਖਿ ਅਚਾਰ[7] ॥ ੩੪ ॥ ਕੇਊਕ ਮੀਤ ਹੁਤੇ ਸੋਊ ਰੋਤਿ ਹੈਂ ਆਪਨ ਪੈ[8] ਮਿਲ ਬੈਸਤਿ ਬ੍ਰਿੰਦਾ। ਕੌਊਕ ਆਨਿ ਅਵਾਸ ਬਿਖੈ ਕਹੈਂ ਬੈਨ ਜੈਰਾਮ ਸੋਂ 'ਭਾ ਅਤਿ ਮੰਦਾ। ਕੈਸੇ ਅਚਾਨਕ ਰੀਤਿ ਬਨੀ, ਇਸ਼-ਨਾਨ ਕਰੈਂ ਨਿਤ ਬੇਦਿਨ ਇੰਦਾ[9]। ਦੇਹਿ ਬਹੋਰ ਨ ਹਾਥ ਲਗੀ ਬਹੁ ਕੀਨ ਉਪਾਇ ਹ੍ਵੈ ਠਾਂਢ[10] ਨਰਿੰਦਾ[11]' ॥ ੩੫ ॥ ਦੋਹਰਾ ॥ ਅਸ ਪ੍ਰਕਾਰ ਸਭ ਮਾਨਿਕੈ ਅਚਰਜ ਉਰ[12] ਨਰ ਨਾਰਿ। ਕੋਇਕ ਸੁਜਸ ਉਚਾਰਹੀਂ ਕੋਇਕ ਨਿੰਦਹਿੰ ਗ੍ਵਾਰ ॥ ੩੬ ॥ ਸੈਯਾ ॥ ਪੁਰਿ ਰੌਰੁ[13] ਪਰਾ ਬਿਸਮਾਦਿ ਰਿਦੈ ਤਨ ਖੋਜਿ ਰਹੇ ਕਿਤ ਹਾਥ ਨ ਆਯੋ। ਨਰ ਨਿੰਦਕ ਜੋ ਨਹਿੰ ਬਿੰਦਕ[14] ਭੇਦ ਕੋ, ਤਿੰਦਕ ਮੋਹ ਜਿਨੈ ਗਰਸਾਯੋ[15]। ਮੁਖ ਬੈਨ ਅਲਾਇ ਸੁਨਾਇ ਕਹੈਂ 'ਸੁ ਗਵਾਇ ਬਿਤੰ ਬਹੁਰੋ ਪਛੁਤਾਯੋ[16]। ਜਲ ਡੂਬ ਗਯੋ, ਨਿਜ ਪ੍ਰਾਨ ਹਯੋ[17], ਨ ਕਲੇਸ਼ ਪਯੋ, ਮਨ ਯੋ ਸਮਝਾਯੋ ॥ ੩੭ ॥ ਟੋਟਾ ਵਡੋ ਪਿਖਿ, ਰਾਟਹਿ ਕੇ ਡਰ[18], ਨਾਂਹਿ ਟਿਕਜੈ, ਟਕ ਟਕ ਕਰੀ ਰਤਿ[19]। ਟੋਰ ਫਿਰੇ[20] ਤਟ[21] ਔ ਘਟ ਘਾਟ[22], ਗਿਯੋ ਕਿਤ ਬਾਟ[23], ਨ ਜਾਨਤਿ ਕੋ ਗਤਿ'। ਕੋਟਿ ਗਟੀ[24] ਚਢਿ ਹੈ ਹਟਿ ਹੈ, ਘਟ[25] ਕਾਨ ਜੈਰਾਮ ਸੁਨੇ ਬਤਿਯਾਂ[26] ਇਤਿ[27]। ਮਾਨਹੁ

[1]ਮੰਨ ਲੈ ਕਿਹਾ। [2]ਪਿਆਰ ਨਾਲ। [3]ਭਾਵ ਬੇਬੇ ਜੀ ਦੇ ਬਚਨ। [4]ਸੁੰਦਰ। [5]ਯਾਦ ਕਰਕੇ। [6]ਕਲੇਜਾ ਹਲਾ ਦੇਣ ਵਾਲਾ। [7]ਗੁਣ ਤੇ ਆਚਾਰ ਕਹਿਕੇ। [8]ਹੱਟ ਤੇ। [9]ਵੇਦੀਆਂ ਦੇ ਚੰਦ। [10]ਖੜੇ ਹੋਕੇ। [11]ਨਵਾਬ ਜੀ ਨੇ। [12]ਰਿਦੇ ਵਿਚ। [13]ਰੌਲਾ। [14]ਜੋ ਨਹੀਂ ਜਾਣਦੇ। [15]ਮੋਹ ਰੂਪੀ ਤੇਂਦੂਏ ਨੇ ਜਿਨ੍ਹਾਂ ਨੂੰ ਗ੍ਰਸਿਆ ਹੈ। [16]ਭਾਵ ਗੁਰੂ ਜੀ [17]ਪ੍ਰਾਨ ਨਾਸ਼ ਕੀਤੇ। [18]ਰਾਜੇ ਦੇ ਡਰ ਕਰਕੇ। [19]ਪ੍ਰੀਤ (ਪਰਵਾਰ ਦੀ ਟੁੱਕਕੇ ਟੋਟੇ ਕੀਤੀ। [20]ਢੂੰਡ ਫਿਰੇ। [21]ਕਿਨਾਰੇ। [22]ਸਾਰੇ ਘਾਟ। [23]ਰਸਤੇ ਕੇਹੜੇ ਗਿਆ। [24]ਕਈ ਗਿਣਤੀਆਂ। [25]ਦਿਲ ਵਿੱਚ। [26]ਗਲਾਂ। [27]ਇਸ ਤਰ੍ਹਾਂ ਦੀਆਂ।

ਘਾਵ ਮੈਂ ਲੋਨ ਲਗਾਵਤਿ ਸੀਸ ਧਨੈ ਚਿਤ ਖੇਦ ਭਯੋ ਅਤਿ ॥੩੮॥'ਰੋਜ ਫਕੀਰਨ ਕੋ ਜੁ ਖਵਾਵਤਿ, ਆਵਤਿ ਨਾਂਹਿ ਰਸਾਯਨ ਕਾਈ। ਭੈ ਨ ਕਰਯੋ ਭਵ ਦਾਨੀ[੧] ਭਯੋ, ਧਨ ਭੂਪਤਿ ਭਾਰੀ ਜਯੋਂ ਭੂਰ ਲੁਟਾਈ[੨]। ਗ੍ਰਾਮ ਕੋ ਰਾਜ ਨ ਕਾਜ ਬਿਆਜ ਕੋ[੩], ਆਜ ਪਿਖੀ ਇਸਕੀ ਪ੍ਰਭੁਤਾਈ'। ਆਨਨ ਨਿੰਦ ਬਕੈਂ ਬਿਨ ਬਿੰਦ[੪], ਮੁਕੰਦ ਕੋ ਭੇਦ ਲਖਯੋ ਨਹਿਂ ਜਾਈ ॥ ੩੯ ॥

ਦੋਹਰਾ ॥ ਨਗਰ ਨਰਨ ਪਰਵਾਰ ਪੁਨ ਸਭਿ ਕੀ ਦਸ਼ਾ ਵਿਚਾਰ। ਦੁਤਿਯ ਰੈਨ ਮਹਿ ਨਾਨਕੀ ਧਰਯੋ ਧਯਾਨ ਸੁਖਸਾਰ[੫] ॥੪੦॥ ਸੈਯਾ॥ 'ਹੇ ਜਗਬੰਦ! ਪ੍ਰਭ ਸੁਖ ਕੰਦ! ਮੁਕੰਦ! ਅਨੰਦ ਕੋ ਦਾਸਨ ਦਾਨੀ! ਸ਼੍ਰੀ ਕਰਤਾਰ! ਮੁਰਾਰਿ! ਅਘਾਰਿ[੬] ਲਯੋ ਅਵਤਾਰ! ਸੁ ਮੈਂ ਮਨ ਮਾਨੀ। ਜੇ ਸ਼ਰਧਾ ਮਮ ਸਾਚ ਰਿਦੇ ਮਹਿਂ ਤੌ ਪ੍ਰਗਟੋ ਪਰਭਾਤ ਮਹਾਨੀ। ਸ਼ੋਕ ਹਰੋ ਨਿਜ ਲੋਕਨ ਕੋ, ਸਹਿ ਸ਼ੋਕ ਕਰੋ[੭] ਜੋਉ ਮਢ ਗਮਾਨੀ ॥ ੪੧ ॥ ਦੀਨ ਦਯਾਲ! ਸਦਾ ਅਰਿ[੮] ਘਾਲ[੯] ਸਭੈ ਤੇ ਬਿਸਾਲ ਬਿਹੀਨ ਕਲੰਕਾ!। ਹੇ ਜਨ ਲਾਲ[੧੦]! ਪਖੰਡਨਿ ਸਾਲ[੧੧], ਹਰੈਂ ਜਮਜਾਲ ਕਰਾਲ[੧੨] ਅਤੰਕਾ[੧੩]। ਜੇ ਕਲਿਕਾਲ, ਕੁਚਾਲ ਮਹਾਂ, ਅਘ[੧੪] ਜਾਲ[੧੫] ਭਏ ਨਰ ਹ੍ਵੈ ਮਤਿਰੰਕਾ[੧੬]। ਸੋਊ ਉਬਾਰਨ ਕਾਰਨ ਰਾਵਰ[੧੭] ਕਾਯਾਂ[੧੮] ਧਰੀ, ਮੁਖ ਚਾਰ ਮਯੰਕਾ[੧੯] ॥ ੪੨ ॥ ਦੋਹਰਾ ॥ ਅਸ ਪ੍ਰਕਾਰ ਤਨ ਤਜਿਨਿ ਕੋ ਕਿਉਂ ਤੁਮਰੋ ਬਨਿ ਆਇ। ਕੈਸੇ ਅੰਤਰ-ਧਯਾਨ ਭੇ[੨੦] ਆਵਹੁ ਦਰਸ ਦਿਖਾਇ ॥ ੪੩ ॥ ਬਾਰਜ[੨੧] ਬਨ ਪਰਵਾਰ ਨਿਜ[੨੨] ਸਰਬ ਗਯੋ ਕੁਮਲਾਇ। ਭੋਰ[੨੩] ਪ੍ਰਭਾਕਰ[੨੪] ਸੇ[੨੫] ਮਿਲੋ ਬਦਨ ਸੁ ਛਬਿ ਬਿਕਸਾਇ[੨੬]॥੪੪॥ ਦੋਹਰਾ॥ ਬੰਦਿ ਹਾਥ ਦ੍ਵੈ ਬੰਦਿ ਹੌਂ[੨੭] ਧਰ ਪਰ ਧਰਿ ਕਰਿ ਸੀਸ[੨੮]।'ਕਰੀ ਪ੍ਰਤੱਗਯਾ ਮੈਂ ਜੁ ਮੁਖ, ਪੂਰਹੁ ਸ਼੍ਰੀ ਜਗਦੀਸ਼!' ॥੪੫॥ ਸਰਬ[੨੯] ਰੈਨ[੩੦] ਬਿਨ ਸੈਨਕੇ ਕਹਿਤਿ ਸੁਜਸ ਕੇ ਬੈਨ। ਭ੍ਰਾਤ ਅਗ੍ਰ-

---

੧ਸੰਸਾਰ ਦਾ ਦਾਨੀ। ੨ਜਿਵੇਂ ਮੰਗਤਿਆਂ ਨੂੰ ਵਿਆਹ ਤੇ ਵੰਡਦੇ ਹਨ ਓਉਂ ਲੁਟਾਯਾ। ੩ਰਾਜਾ ਨਹੀਂ ਸੀ, ਨਾਂ ਹੀ ਵਜ਼ਾਜ ਦਾ ਵਿਹਾਰ ਸੀ। ੪ਸਮਝੇ ਬਿਨਾਂ। ੫ਭਾਵ ਗੁਰੂ ਜੀ ਦਾ। ੬ਪਾਪ ਨਾਸ਼ ਕਰਤਾ। ੭ਸ਼ੋਕਮਾਨ ਯਾ ਸ਼ਰਮਿੰਦੇ ਕਰੋ। ੮ ੯ਵੈਰੀਆਂ ਦੇ ਨਾਸ਼ਕ। ੧੦ਦਾਸਾਂ ਦੇ ਪਿਆਰੇ। ੧੧ਪਖੰਡਾ ਨੂੰ ਸੱਲਣ ਵਾਲੇ। ੧੨ਭਯਾਨਕ। ੧੩ਭੈ, ਰੋਗ, ਪੀੜਾ। ੧੪ਪਾਪ। ੧੫ਸਮੂਹ। ੧੬ਕੰਗਾਲ ਬੁੱਧੀ। ੧੭ਆਪ ਨੇ। ੧੮ਦੇਹ। ੧੯ਚੰਦਰਮਾ ਵਰਗੇ ਸੁਹਣੇ ਮੁਖ ਵਾਲੇ! ੨੦ਛਿਪ ਗਏ। ੨੧ਕਵਲਾਂ ਦਾ। ੨੨ਆਪ ਦਾ। ੨੩ਸਵੇਰੇ। ੨੪ਸੂਰਜ। ੨੫ਵਾਂਗ। ੨੬ਖਿੜਾਕੇ। ੨੭ਮੈਂ ਮੱਥਾ ਟੇਕਦੀ ਹਾਂ। ੨੮ਧਰਤੀ ਤੇ ਸਿਰ ਰੱਖਕੇ। ੨੯ਸਾਰੀ। ੩੦ਰਾਤ।

ਧਰਿ ਪ੍ਰੀਤਿ ਕਰਿ ਰਿਦੈ ਚਿਤਵਿ ਗੁਨ ਐਨ ॥੪੬॥ ਅਸ ਪ੍ਰਕਾਰ ਭੀ ਪੁਰਿ ਵਿਖੈ ਸੁਨਹੁ ਬਹੁਰ ਗੁਰ ਗਾਥ। ਕਵਿ ਸੰਤੋਖ ਸਿੰਘ ਸਿਮਰ ਨਿਤ ਬੰਦੋਂ ਧਰਿ ਪਦ ਮਾਥ ॥ ੪੭ ॥ ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਵੇਂਈਂ ਪ੍ਰਵੇਸ਼' ਪ੍ਰਸੰਗ ਬਰਨਨੰ ਨਾਮ ਅਠਾਈਸਮੋ ਅਧਯਾਯ ॥ ੨੮ ॥

੨੯. [ਗੁਰਚਰਣ ਮੰਗਲ। ਵੇਂਈਂ ਤੋਂ ਬਾਹਰ ਆਉਣਾ, ਮੋਦੀ ਦੀ ਕਾਰ ਤਯਾਗਣੀ।]

ਦੋਹਰਾ ॥ ਸ੍ਰੀ ਗੁਰ ਚਰਨ ਜਹਾਜ ਸੇ ਤਿਨ ਅਲੰਬ ਹੌਂ ਪਾਇ।
ਪਰੋਂ ਪਾਰ ਸੰਦੇਹ ਬਿਨ ਉਦਿਧ ਬਿਘਨ ਸਮੁਦਾਇ ॥੧॥

{ ਅਲੰਬ=ਆਸਰਾ, [ਸੰਸ:, ਆਲਮ੍ਬ]। ਹੌਂ=ਹਉਂ, ਮੈਂ। [ਸੰਸ:, ਅਹੰ]। ਸੰਦੇਹ=ਸ਼ੱਕ। ਉਦਿਧ=ਸਮੁੰਦਰ, [ਸੰਸ , ਉਦਧਿ] }

ਅਰਥ—ਸ੍ਰੀ ਗੁਰੂ (ਸਾਹਿਬਾਨ) ਜੀ ਦੇ ਚਰਣ ਜਹਾਜ਼ ਸਮਾਨ ਹਨ, ਉਨ੍ਹਾਂ ਦਾ ਆਸਰਾ ਪਾਕੇ ਮੈਂ ਸਾਰੇ ਵਿਘਨਾਂ (ਰੂਪੀ) ਸਮੁੰਦਰ ਤੋਂ ਨਿਰਸੰਸੇ ਪਾਰ ਜਾ ਪਵਾਂਗਾ।

ਸ੍ਰੀ ਬਾਲਾ ਸੰਧੁਰੁ ਵਾਚ ॥ ਸ੍ਵੈਯਾ ॥ ਯਾ ਬਿਧਿ ਸੋਂ ਸੁਲਤਾਨ ਪੁਰੇ ਪੁਨਿ ਸ੍ਰੀ ਗੁਰ ਜਾਤਿ ਭਏ ਪ੍ਰਭੁ ਪਾਸੀ। ਆਨੰਦ ਕੰਦ[1] ਪਿਖ੍ਯੋ ਕਰ ਬੰਦਿ[2] ਕਹੀ ਅਭਿਬੰਦਨ[3] ਦੰਡ ਸੰਕਾਸੀ[4]। ਮੰਦਹਿ ਮੰਦ[5] ਮ੍ਰਿਦੰ[6] ਮੁਸ਼ਕਾਯ ਧ੍ਯਾਨ ਜੁਗਿੰਦਨ[7] ਕੇ ਨਿਤ ਬਾਸੀ[8]। ਬੈਨ ਭਨੇ ਗੁਨਐਨ ਪ੍ਰਮੇਸੁਰ 'ਆਵਹੁ ਨਾਨਕ! ਨਾਮ ਬਿਲਾਸੀ[9] ॥ ੨ ॥ ਕਾਰਨ ਯਾ[10] ਅਵਤਾਰ ਧਰ੍ਯੋ ਭਵ[11], ਕਾਰਜ ਜਾਇ ਕਰੋ ਅਬ ਸੋਊ। ਹੈ ਕਲਿਕਾਲ ਕਰਾਲ[12] ਬਿਸਾਲਹਿ ਮੰਦਮਤੀ ਮਨ ਮਾਨਵ ਹੋਊ[13]। ਦੇਵਨਿ ਪੂਜਤਿ, ਨਾਮ ਤੇ ਬੇਮੁਖ, ਕੇਵਲ ਪਾਪ ਪਰਾਇਨ ਜੋਊ। ਭਾਉ ਭਲੇ ਭਗਤੀ ਪ੍ਰਗਟਾਵਹੁ, ਭਾਰ ਧਰਾ ਪਰ ਭੂਰ[14], ਬਿਗੋਊ[15] ॥ ੩ ॥ ਜਾਤਿ ਅਪਾਰ[16] ਨਿਰੈ[17] ਨਰ ਕੂਰ[18], ਨਹੀਂ ਸੁਖਮੂਰ[19] ਕਮੂਰ[20] ਕੁਭਾਗੇ। ਪੰਥ ਤਯਾਗ ਕੁਪੰਥ[21] ਪਰੇ, ਸਭਿ ਲੰਪਟ[22] ਦੰਭ[23] ਅਰੰਭਤਿ[24] ਪਾਗੇ[25]। ਨਾਮਹਿ ਕੀ ਸਿਫਤੀ ਪਰਕਾਸ਼ਹੁ, ਨਾਸ਼

---

[1]ਭਾਵ ਪਰਮੇਸ਼ੁਰ ਨੂੰ (ਅ) ਗੁਰੂ ਜੀ ਨੇ। [2]ਹਥ ਜੋੜਕੇ। [3]ਨਮਸਕਾਰ। [4]ਭਾਵ ਡੰਡੌਤ ਕੀਤੀ। [5]ਹੌਲੀ ਹੌਲੀ। [6]ਕੋਮਲ। [7-8]ਜੋਗੀਆਂ ਦੇ ਧ੍ਯਾਨ ਵਿੱਚ ਵਸਣ ਵਾਲੇ। ਭਾਵ ਰੱਬ ਜੀ। [9]ਨਾਮ ਦਾ ਅਨੰਦ ਲੈਣ ਵਾਲੇ। [10]ਜਿਸ। [11]ਸੰਸਾਰ ਵਿਚ। [12]ਭਯਾਨਕ। [13]ਹੋ ਗਏ ਹਨ। [14]ਬਹੁਤਾ ਹੋ ਗਿਆ ਹੈ। [15]ਸੋ ਨਾਸ਼ ਕਰੋ। [16]ਜਾਂਦੇ ਹਨ ਬਹੁਤੇ। [17]ਨਰਕ ਨੂੰ। [18]ਝੂਠੇ ਲੋਕ। [19]ਮੂਲੋਂ ਸੁਖ ਨਹੀਂ। [20]ਖੋਟੇ ਅਸਲੇ ਵਾਲੇ (ਅ) ਬਹੁਤੇ ਮੂੜ੍ਹ। [21]ਕੁਰਾਹ। [22]ਫਸੇ ਹੋਏ ਹਨ। [23]ਫਰੇਬ ਵਿਚ। [24]ਜੰਮਦਿਆਂ ਹੀ, ਮੁੱਢ ਤੋਂ ਹੀ। [25]ਖਚਤ ਹੋਏ ਹਨ।

ਪਖੰਡ ਕਰੋ, ਜਿਹ ਲਾਗੋ।ਸ਼੍ਰੀ ਗੁਰੂ ਜੀ ਸੁਨਿ ਬੈਨ ਭਨੇ[1] ਸਿਰੀ ਰਾਗ ਵਿਖੈ, ਹਿਯਰਾ ਅਨੁਰਾਗੇ ॥ ੪ ॥ ਸ੍ਰੀ ਮੁਖਵਾਕ ॥ ਸਿਰੀ ਰਾਗੁ ਮਹਲਾ ੧ ॥

ਕੋਟਿ ਕੋਟੀ ਮੇਰੀ ਆਰਜਾ ਪਵਣੁ ਪੀਅਣੁ ਅਪਿਆਉ ॥ ਚੰਦੁ ਸੂਰਜੁ ਦੁਇ ਗੁਫੈ ਨ ਦੇਖਾ ਸੁਪਨੈ ਸਉਣ ਨ ਥਾਉ ॥ ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ ॥ ੧ ॥ ਸਾਚਾ ਨਿਰੰਕਾਰੁ ਨਿਜ ਥਾਇ ॥ ਸੁਣਿ ਸੁਣਿ ਆਖਣੁ ਆਖਣਾ ਜੇ ਭਾਵੈ ਕਰੇ ਤਮਾਇ ॥ ੧ ॥ ਰਹਾਉ ॥ ਕੁਸਾ ਕਟੀਆ ਵਾਰ ਵਾਰ ਪੀਸਣਿ ਪੀਸਾ ਪਾਇ ॥ ਅਗੀ ਸੇਤੀ ਜਾਲੀਆ ਭਸਮ ਸੇਤੀ ਰਲਿ ਜਾਉ ॥ ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ ॥ ੨ ॥ ਪੰਖੀ ਹੋਇਕੈ ਜੇ ਭਵਾ ਸੈ ਅਸਮਾਨੀ ਜਾਉ । ਨਦਰੀ ਕਿਸੈ ਨ ਆਵਊ ਨਾ ਕਿਛੁ ਪੀਆ ਨ ਖਾਉ ॥ ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡ ਆਖਾ ਨਾਉ ॥ ੩ ॥ ਨਾਨਕ ਕਾਗਦ ਲਖ ਮਣਾ ਪੜਿ ਪੜਿ ਕੀਚੈ ਭਾਉ ॥ ਮਸੂ ਤੋਟਿ ਨ ਆਵਈ ਲੇਖਣਿ ਪਉਣੁ ਚਲਾਉ ॥ ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ ॥ ੪ ॥

ਦੋਹਰਾ ॥ ਪਾਰਬ੍ਰਹਮ ਬਿਗਸੇ ਸੁਨਤਿ ਮੰਤ੍ਰ ਦੀਨ ਗੁਰੁ*ਹੋਇ। ਸ੍ਰੀ ਨਾਨਕ ਧਾਰਨ ਕਰਨੋ ਬਰਨ[2] ਸੁਨਾਵੋਂ ਸੋਇ ॥ ੫ ॥ ਅਥ ਮੰਤ੍ਰ:-

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਸੈਯਾ ॥ ਬਹੁਰੋ ਧੁਨਿ ਕ੍ਰੂਰ ਗੰਭੀਰ ਭਨੈ[3] 'ਤਜਿਯੇ ਕ੍ਰਿਤਿ ਕੋ, ਬਿਦਤਾ-ਵਹੁ[4] ਜਾਈ'। ਪਦਬੇਦਨ ਕੋ ਕਰਿ ਫੇਰ ਮੁਰੇ† ਦੁਖ ਦੂੰਦ ਮਿਟੈਂ ਜਿਹ ਕੇ ਦਰਸਾਈ। ਜਹਿਂ ਤੇ ਸੁ ਗਏ ਤਿਹ ਠੌਰ ਅਏ, ਸੁਖ ਦਾਸ ਦਏ ਜਿਹ

[1]ਆਖਕੇ। [2]ਅਵਾਜ।[3]ਆਖਿਆ ਰੱਬ ਜੀ ਨੇ। [4](ਇਸ ਮੰਤ੍ਰ ਨੂੰ) ਪ੍ਰਗਟ ਕਰੋ।

*ਵਾਹਿਗੁਰੂ ਜੀ ਨੇ ਗੁਰੂ ਹੋਕੇ ਗੁਰ ਨਾਨਕ ਨੂੰ ਮੰਤ੍ਰ ਦਿਤਾ। ਗੁਰੂ ਜੀ ਆਪ ਬੀ ਆਪਣੇ ਗੁਰੂ ਦਾ ਇਹੋ ਪਤਾ ਦੇਂਦੇ ਹਨ 'ਅਪਰੰਪਰ ਪਾਰਬ੍ਰਹਮੁ ਪਰਮੇਸਰੁ ਨਾਨਕ ਗੁਰ ਮਿਲਿਆ ਸੋਈ ਜੀਉ ॥ ੫ ॥'

†ਸ਼੍ਰੀ ਗੁਰੂ ਜੀ ਦਾ ਵੇਈਂ ਪ੍ਰਵੇਸ਼ ਕਰਕੇ ਤ੍ਰੈ ਦਿਨ ਅਪਣੇ ਸ਼ਰੀਰ ਦਾ ਕਿਸੇ ਨੂੰ ਦਰਸ਼ਨ ਨਾ ਹੋਣ ਦੇਣਾ ਤੇ ਪਰਮੇਸ਼ੁਰ ਦੇ ਦਰ ਜਾਣ ਤੇ ਬਖਸ਼ਿਸ਼ ਪ੍ਰਾਪਤ ਕਰਨੀ ਆਦਿ ਆਤਮਕ ਮੰਡਲ ਦੇ ਕ੍ਰਿਸ਼ਮੇ ਹਨ। ਸਚਖੰਡ ਅਦੇਸ਼, ਅਥਾਂਵ ਟਿਕਾਣਾ ਹੈ, ਜਿਸ ਦਾ ਰੂਪ ਰੇਖ ਨਹੀਂ, ਫੇਰ ਓਹ ਹਰ ਥਾਵੇਂ ਹੈ। ਵਾਹਿਗੁਰੂ ਹੈ, ਤੇ ਉਸਦੀ ਹੈ ਦਾ ਜਦ ਟਿਕਾਣਾ ਆਖੇ ਤਾਂ ਕਹੀ ਦਾ ਹੈ 'ਸਚ ਦੇ ਖੰਡ' ਵਿਚ, ਮੁਰਾਦ ਇਹ

(ਬਾਕੀ ਫੁਟ ਨੋਟ ਦੇਖੋ ਅਗਲੇ ਪੰਨੇ ਦੇ ਹੇਠ) ☛

ਨਾਮ ਜਪਾਈ। ਗੁਰੁ ਕਿੰਕਰ[1] ਲੇ ਕਰਿ ਚੀਰ[2] ਬਰੈ[3] ਥਿਰ[4] ਤੀਰ[5]ਵਿਈਂ ਨਿਤ ਹੋਵਹਿ ਆਈ॥ ੬ ॥*ਦੋਹਰਾ॥ ਜਹਿਂ ਪ੍ਰਵਿਸ਼ੇ ਇਕ ਕੋਸ ਤਹਿਂ ਨਿਕਸੇ ਗੁਰੁ ਪ੍ਰਬੀਨ। ਸੰਤ ਘਾਟ ਅਬ ਲਗ ਬਿਦਤ ਦਰਸਹਿਂ ਸਿੱਖ ਸੁ ਚੀਨ॥ ੭ ॥ ਸੈਯਾ॥ ਸ਼ਰਧਾ ਉਰ ਭੂਰ ਨਿਹਾਰਤਿ[6] ਬਾਰਿ[7] ਗੁਰੂ ਪਦ ਪ੍ਰੇਮ ਮੈਂ ਹੋਤਿ ਅਧੀਰਾ। ਮੁਖ ਸੋਚਤਿ[8] ਲੋਚਨ[9] ਨੀਰ[10] ਬਿਮੋਚਤਿ[11], ਚੌਂਪਤ ਚੀਤ[12], ਹਲੈ ਝਖ ਨੀਰਾ[13]। ਇਸ਼ਨਾਨ ਸਮੈਂ ਨਿਕਸੇ ਕਰੁਨਾਕਰ[14] ਬਾਸੁਰ ਤੀਨ ਬਿਤਾਇ ਗਹੀਰਾ। ਦ੍ਰਿਗ[15] ਦੇਖਤਿ ਹੀ ਉਮਗਾ[16] ਅਨੁ-ਰਾਗ ਸੁਭਾਗ ਜੁ ਦਾਸ ਖਰਾ ਜਲ ਤੀਰਾ[17]॥ ੮ ॥ ਦੌਰ ਕਰੀ ਪਦ ਮੈਂ ਅਭਿਬੰਦਨ[18] ਅੰਬਰ[19] ਦੀਨ, ਸੁਖੰਬਰ[20] ਪਾਯੋ। ਦੇਖਿ ਦਯਾਲ ਤਿਸੈ

[1]ਦਾਸ। [2]ਕਪੜੇ। [3]ਸ੍ਰੇਸ਼ਟ। [4]ਖੜਾ। [5]ਕਿਨਾਰੇ। [6]ਵੇਖਦਾ ਹੈ। [7]ਜਲ। [8]ਮੁਰਾਦ ਹੈ ਮਨ ਵਿਚ। [9]ਅਖਾਂ ਤੋਂ। [10]ਪਾਣੀ। [11]ਵਹਾਂਦਾ ਹੈ। [12]ਉਛਲਦਾ ਹੈ ਸੁ ਦਿਲ। [13]ਜੋ ਮੱਛੀ ਕਰਕੇ ਬੀ ਪਾਣੀ ਹਿੱਲ ਪਵੇ ਤਾਂ। [14]ਕ੍ਰਿਪਾ ਦੀ ਖਾਨ। [15]ਅੱਖੀ। [16]ਉਛਲਿਆ। [17]ਜਲ ਦੇ ਕਿਨਾਰੇ। [18]ਨਮਸਕਾਰ। [19]ਕਪੜੇ। [20]ਸ੍ਰੇਸ਼ਟ ਸੁਖ।

*ਲਿਖਤੀ ਨੁਸਖਿਆਂ ਵਿਚ ਇਹ ਦੋਹਾ ਹੈ, ਛਾਪੇ ਦੇ ਵਿਚ ਨਹੀਂ ਹੈ।

[ਪਿਛਲੇ ਪੰਨੇ ਦੀ ਬਾਕੀ ਟੂਕ ਇਹ ਹੈ]

ਨਹੀ ਕਿ ਉਹ ਖੰਡ ਕੋਈ ਦੇਸ਼ ਹੈ, ਪਰ ਸਦਾ ਅਦੇਸ਼ ਤੇ ਫੇਰ ਸਰਬ ਦੇਸ਼ੀ ਹੈ। ਗੁਰੂ ਜੀ ਦਾ ਓਥੇ ਜਾਣਾ ਤੇ ਦਰਸ਼ਨ ਹੋਣੇ ਤੇ ਹੁਕਮ ਮਿਲਣਾ, ਸਭ ਆਤਮ ਖੇਡਾਂ ਹਨ। ਸਾਡੀ ਬੁੱਧੀ ਹੱਦ ਵਾਲੀ ਹੈ ਜੋ ਦੇਸ਼ਕਾਲ ਨਾਲ ਬੱਧੀ ਪਈ ਹੈ, ਸਾਡੀ ਸਮਝ ਵਿਚ ਨਾ ਆ ਸੱਕਣ ਕਰਕੇ ਵਰਣਨ ਐਉਂ ਕਰੀਦਾ ਹੈ ਕਿ ਜਿਵੇਂ ਉਹ ਕਿਸੇ ਮੁਕਾਮ ਵਿਚ ਕਿਸੇ ਸਰੀਰਾਂ ਦੇ ਮਿਲਾਪ ਵਾਂਙੂ ਹੋ ਰਹੀ ਹੈ, ਸ੍ਰੀ ਸਤਿਗੁਰੂ ਨਾਨਕ ਦੇਵ ਜੀ ਨੇ ਆਪ ਬੀ ਇਸ ਕੌਤਕ ਦਾ ਪਤਾ ਦਿੱਤਾ ਹੈ, ਓਥੇ ਬੀ 'ਸੱਦਿਆ ਜਾਣਾਂ' 'ਸਿਰੋਪਾ ਮਿਲਣਾ' 'ਅੰਮ੍ਰਿਤ ਦਾਨ ਹੋਣਾ' ਆਦਿ ਪਦ ਸਾਡੀ ਸਮਝ ਗੋਚਰਾ ਕਰਨ ਲਈ ਆਪ ਨੇ ਵਰਤੇ ਹਨ। ਯਥਾ:—

ਹਉ ਢਾਢੀ ਵੇਕਾਰੁ ਕਾਰੈ ਲਾਇਆ॥ ਰਾਤਿ ਦਿਹੈ ਕੈ ਵਾਰ ਧੁਰਹੁ ਫੁਰਮਾਇਆ॥ ਢਾਢੀ ਸਚੈ ਮਹਲਿ ਖਸਮਿ ਬੁਲਾਇਆ॥ ਸਚੀ ਸਿਫਤਿ ਸਾਲਾਹਿ ਕਪੜਾ ਪਾਇਆ॥ ਸਚਾ ਅੰਮ੍ਰਿਤ ਨਾਮੁ ਭੋਜਨੁ ਆਇਆ॥ ਗੁਰਮਤੀ ਖਾਧਾ ਰਜਿ ਤਿਨਿ ਸੁਖੁ ਪਾਇਆ॥ ਢਾਢੀ ਕਰੇ ਪਸਾਉ ਸਬਦੁ ਵਜਾਇਆ॥ ਨਾਨਕ ਸਚੁ ਸਾਲਾਹਿ ਪੂਰਾ ਪਾਇਆ॥ ੨੭॥ [ਮਾਝ ਕੀ ਵਾਰ ਮਹਲਾ ੧

ਮੁਰਾਦ ਹੈ ਕਿ ਵਾਹਿਗੁਰੂ ਦੇ ਸਰੂਪ ਵਿਚ ਪ੍ਰਾਪਤ ਹੋਕੇ ਆਪ ਨੇ ਨਾਮ ਤੇ ਕੀਰਤਨ ਦੀ ਦਾਤ ਜਗਤ ਨੂੰ ਦੇਣ ਲਈ ਹੁਕਮ ਪ੍ਰਾਪਤ ਕੀਤਾ ਤੇ ਅਗੇ ਪ੍ਰਚਾਰ ਕਰਨ ਲਗੇ।

ਤਿਹ ਕਾਲ 'ਨਿਹਾਲ ਭਯੋ' ਇਵ ਬੈਨ ਅਲਾਯੋ। ਛੂਟ ਕਪਾਟ ਗਏ ਝਟਿਤੀ[1], ਭ੍ਰਮ ਠਾਟ ਹਟਾ[2], ਘਟ ਗਯਾਨ ਸੁਹਾਯੋ। ਮੰਦਹਿਮੰਦ ਚਲੇ ਪੁਰਿ ਕੋ ਜੋਊ ਦੇਭ ਨਿਕੇਦਨ ਕੋ ਭਵ ਆਯੋ॥ ੯॥ ਦੋਹਰਾ॥ ਪ੍ਰਿਥਮ ਭ੍ਰਿਤ੍ਯ[3] ਕੋ ਭੇਜਿਓ 'ਜਾਹੁ ਜਰਾਮ ਅਗਾਰ। ਜਹਿਂ ਬੈਸੀ ਸ਼੍ਰੀ ਨਾਨਕੀ ਧਰਜੋ ਧਯਾਨ ਸੁਖਸਾਰ॥ ੧੦॥ ਸਰਬ ਨਿਸਾ ਬੀਤੀ ਜਿਸਹਿ ਗਿਨਤੀ ਭਨਤਿ ਅਪਾਰ। ਮਮ ਦਿਸ਼ ਤੇ ਬੰਦਨ ਕਰਹੁ ਸਿਰ ਚਰਨਨ ਪਰ ਧਾਰਿ[4]" ॥ ੧੧॥ ਸੈਯਾ॥ ਸੁਨਿ ਸ੍ਰੋਨ ਵਿਖੈ ਗਯੋ ਦਾਸ ਤਬੈ ਜਹਿਂ ਨਾਨਕੀ ਧਯਾਨਹਿਂ ਕੇ ਰਸ ਭੀਨੀ। ਪ੍ਰਵਿਸ਼ਯੋ[5] ਘਰ ਜਾਇ, ਬਿਲੋਕੀ ਤਹਾਂ, ਕਰਿ ਆਸਨ ਬੈਠੀ ਅਡੋਲ ਪਬੀਨੀ। ਇਕ ਭ੍ਰਾਤ ਅਰਾਧਨ ਕੀ ਲਿਵਲਾਗੀ ਹੈ, ਤਾਂਹੀ ਸਮੇਂ ਤਿਨ ਬੰਦਨ ਕੀਨੀ। 'ਸੁਨਿ ਭੋ ਸੁਮਤੇ[6]! ਤਵ ਆਯੋ ਸਹੋਦਰ, ਬੇਗ ਮਿਲੋ, ਕਰਿ ਸੋਚਨ[7] ਹੀਨੀ[8]' ॥ ੧੨॥ ਬੈਨ ਸੁਨੇ, ਨਿਜ ਨੈਨ ਖੁਲੇ, ਜਨੁ ਮ੍ਰਿਤੁ ਮੁਖੀ[9] ਅਮੀ[10] ਧਾਰ ਚੁਆਈ। ਆਨੰਦ ਯੋਂ ਉਮਗਾ ਉਰ ਮੈਂ ਬਹੁ, ਜਾਇ ਜਰਾਮ ਕੇ ਪਾਸ ਸੁਨਾਈ। 'ਆਵਤਿ ਹੈ ਮਨਭਾਵਤਿ ਸੋਦਰ, ਦੋਖ ਨਸਾਵਤਿ ਜਾਂ[11] ਦਰਸਾਈ। ਦਾਸ ਅਧੋ ਅਬ ਬਾਸ[12] ਕੋ ਦੇਵਹਿ, ਮੁੱਧਿ ਅਵਾਸ ਸੁਨਾਵਨ ਤਾਈ' ॥੧੩॥ ਕਾਨ ਸੁਨੀ ਜਨੁ ਮੀਨ[13] ਅਨੀਰ[14] ਪੈ[15] ਨੀਰ ਕੀ ਆਨ ਘਟਾ[16] ਬਰਖਾਈ। ਪੀਰ ਸੋਂ ਪੀਰਾ[17] ਸਰੀਰ ਅਧੀਰ ਭਯੋ[18], ਆਨਨ[19] ਆਰੁਨਤਾ[20] ਅਤਿ ਆਈ। ਹੀਨਮਨੀ[21] ਜਿਵ ਹੋਇ ਫਨੀ[22], ਪੁਨਿ ਪਾਇ[23] ਪ੍ਰਸੰਨ ਜਯੋਂ ਪੀਰ[24] ਪਰਾਈ[25]। ਦੌਰ ਦਯਾਲ ਸੋਂ ਆਇ ਮਿਲਾ, ਤਿਹਕਾਲ ਅਨੰਦ ਕਹਯੋ ਨਹਿਂਜਾਈ॥੧੪॥ ਯੋਂ ਸੁਨਿਕੈ ਪਰਵਾਰ ਸਪੂਰਨ ਭੂਰ[26] ਖੁਭਾਰ[27] ਕੋ ਦੂਰ ਮਿਟਾਈ।ਜੈਸੇ ਕੁਹੀਰ[28] ਨਿਵਾਰ ਕਰੇ ਹੁਇ ਸੂਰ[29] ਉਦੈ[30],ਸੁਖ ਤਯੋਂ ਪ੍ਰਗ-ਟਾਈ। ਰੌਰ ਪਰਾ ਪੁਰਿ ਸਾਰੇ ਵਿਖੇ ਵਿਸਮਾਦ ਰਿਦੈ ਅਵਿਲੋਕ[31] ਲੁਕਾ-ਈ[32]। ਕਾਨ ਸੁਨੈ ਸੋਊ ਦੌਰ ਮਿਲੈ, ਨਰ ਬ੍ਰਿੰਦ ਭਏ ਸੰਗ ਸ਼੍ਰੀ ਸੁਖਦਾਈ

[1]ਛੇਤੀ। [2]ਹਟ ਗਿਆ। [3]ਟਹਿਲੂਏ ਨੂੰ। [4]ਰੱਖਕੇ। [5]ਵੜਿਆ। [6]ਸੁਭਮੱਤੀ ਵਾਲੀ। [7]ਸੋਚਾਂ ਨੂੰ। [8]ਦੂਰ ਕਰੋ। [9]ਮੁਏ ਦੇ ਮੂੰਹ ਵਿਚ। [10]ਅੰਮ੍ਰਿਤ ਦੀ। [11]ਜਿਸਦੇ। [12]ਕਪੜੇ। [13]ਮੱਛੀ। [14]ਬਿਨਾਂ ਪਾਣੀ। [15]ਉਤੇ। [16]ਬੱਦਲ। [17]ਪੀਲਾ। [18]ਜੋ ਹੋ ਗਿਆ ਸੀ। [19](ਜੈਰਾਮ ਦੇ) ਮੂੰਹ ਤੇ। [20]ਲਾਲੀ। [21]ਮਣੀ ਬਿਨਾਂ। [22]ਸੱਪ। [23](ਮਣੀ) ਫੇਰ ਪ੍ਰਾਪਤ ਕਰਕੇ। [24]ਪੀੜਾ। [25]ਦੂਰ ਹੋ ਗਈ। [26]ਬਹੁਤੇ। [27]ਖੇਦ, ਦੁਖ। [28]ਧੁੰਦ। [29]ਸੂਰਜ। [30]ਚੜ੍ਹਕੇ। [31]ਵੇਖਣ ਲੱਗੇ। [32]ਲੋਕੀ।

॥੧੫॥ ਮੰਦ ਹੀ ਮੰਦ ਮੁਕੰਦ ਅਏ ਪੁਰਿ[1], ਲੋਚਨ ਜਨੋਂ ਅਰਬਿੰਦ ਸੁਹਾਏ।
ਆਪਨ ਕੇ ਦਰ[2] ਜਾਇ ਖਰੇ ਪ੍ਰਭੁ, ਹੋਤਿ ਹਿਤੂ ਸੁ ਅਸੀਸ ਅਲਾਏ।
ਬਾਰ ਕਪਾਟ[3] ਭਿਰੇ ਅਵਿਲੋਕਿ ਕੈ ਬੂਝੇ ਹੈਂ ਦਾਸ[4], ਸੁ ਐਸੇ ਬਤਾਇਓ[5]।
'ਖਾਨ ਕਰੀ ਨਿਜ ਪਾਨ[6] ਸੋਂ ਬੰਦਹਿ ਦੂਰ ਖਰੇ ਅਛਰਾਂਗ[7] ਲਵਾਏ'॥
੧੬॥ਨਾਨਕ ਆਨਿ ਤਬੈ ਨਿਜ ਪਾਨ[6] ਸੋਂ ਛੋਰਿ[8] ਦੁਕਾਨ ਕੋ ਬਾਰ[9] ਦਯੋ।
ਮਾਨਵ ਜੌਨ ਸੁਨੈ ਨਿਜ ਕਾਨਨ ਆਵਤਿ ਧਾਇ ਅਚੰਭ ਭਯੋ। -ਬਾਸੁਰ
ਤੀਨ ਰਹਯੋ ਮਧ ਨੀਰ ਕੇ ਜੀਵਤਿ ਹੀ ਪੁਨਿ ਆਇ ਗਯੋ। ਕਾਰਨ ਕੌਨ
ਨ ਤੌਨ[10] ਛੁਯੋ ਜਲ?-ਯਾ ਬਿਧਿ ਸੋਂ ਬਿਸਮਾਦ ਭਯੋ ॥ ੧੭ ॥ ਹੀਨ-
ਕਲੰਕ ਮਯੰਕ ਮਨੋ ਮੁਖ[11] ਬੰਕ ਬਿਲੋਕਤਿ[12] ਹੈਂ ਕਰੁਨਾ ਸੋਂ[13]। ਵਾਕ
ਕਹੈਂ ਇਵ ਰੰਕਨ ਸੋਂ 'ਮਨ ਹੋਇ ਨਿਸੰਕ ਨ ਭੈ ਕਰੁ ਕਾਸੋਂ। ਲੇਵਹੁ
ਜਾਂਹਿ ਕੀ ਚਾਹਿ ਅਹੈ ਉਰ, ਆਪਨ ਅੰਤਰਿ ਜਾਇ ਨਿਕਾਸੋ[14]'। ਦੌਰ
ਪਰੇ ਤਿਹ ਠੌਰ ਕਿਤੇ ਨਰ ਲੂਟਤਿ ਸੌਜਹਿ[15] ਰੌਰ[16] ਪਰਾ ਸੋ ॥੧੮॥ ਅੰਨ
ਘਨੋ, ਮਿਸ਼ਟਾਨ ਤੇ ਲੋਨ, ਮਰੀਚ ਦੁਊ[17], ਹਰਦੀ[18] ਮਨ ਭਾਈ।
ਲੇਹਿ ਵਿਰਾਟਿਕਾ[19] ਪੈਸੇ ਕੋਊ,ਪੁਨਿ ਕਾਰਿਖਕੈ[20] ਕੋਊ ਲੇਤਿ ਹੈਂ ਧਾਈ।
ਅੰਬਰ[21] ਭਾਂਤਿ ਅਨੇਕਨ ਕੇ ਧਰੇ ਆਪਨ ਮੈਂ ਸਭਿ ਦੀਨ ਲੁਟਾਈ।
ਤੋਟ ਨ ਆਇ, ਅਤੋਟ ਭਈ, ਸੁਰਧੇਨੁ[22] ਕਿਧੌਂ[23] ਮਨਿਚਿੰਤ[24] ਸੁਹਾਈ
॥੧੯॥ ਦੋਹਰਾ ॥ ਭੀਰ ਭੂਰ ਭੀ ਨਰਨ ਕੀ ਪਰਯੋ ਰੌਰ ਤਿੰਹ ਠੌਰ। ਸਹਿਤ
ਜਰਾਮ ਬਿਲੋਕਹੀ ਬੇਦੀ ਕੁਲ ਸਿਰਮੌਰ ॥ ੨੦ ॥ ਸੈਯਾ ॥ ਨੌ ਨਿਧਿ
ਸਿੱਧਿ ਤੇ ਰਿੱਧਿ ਬਸੈ ਮਧ, ਕੋ ਬਿਧਿ ਹੋਵਹਿ ਤੋਟਿ ਤਹਾਂ। ਹਾਰਿ ਪਰੇ ਨਰ
ਲੂਟਤਿ ਜੇ, ਨਹਿੰ ਸੌਜ ਨਿਖੂਟਤਿ[25], ਦੀਖ ਮਹਾਂ[26]। ਦੌਲਤ ਖਾਨ ਸੋਂ
ਮਾਨਵ ਦੌਰਿ ਸਭੈ ਬਿਰਤਾਂਤ ਬਖਾਨ ਕਹਾ। ਭੇਜਿ ਦਏ ਭ੍ਰਿਤ[27] ਆਪਨੇ
ਭਾਂ ਛਿਨ ਸੋ ਸੁਨਿ ਹੋ ਬਿਸਮਾਦ ਰਹਾ॥੨੧॥ ਲੂਟਤਿ ਹੈਂ ਨਰ ਜੇ ਬਰਜੋ[28]

---

[1]ਸ਼ਹਿਰ ਵਿਚ। [2]ਹੱਟ ਦੇ ਬੂਹੇ। [3]ਬੂਹੇ ਦੇ ਤਖਤੇ। [4]ਦਾਸ ਤੋਂ ਪੁਛਿਆ। [5]ਉਸ (ਦਾਸ ਨੇ) ਐਉਂ ਦਸਿਆ। [6]ਆਪਣੇ ਹਥੀਂ। [7]ਮੋਹਰ,ਛਾਪ। [8]ਖੋਲ੍ਹ ਦਿਤਾ। [9]ਦਰਵਾਜ਼ਾ। [10]ਭਾਵ ਗੁਰੂ ਜੀ ਨੂੰ। [11]ਮਾਨੋਂ ਅਕਲੰਕ ਚੰਦ ਵਰਗਾ ਮੂੰਹ ਹੈ। [12]ਟੇਢਾ ਵੇਖਦੇ ਹਨ। [13]ਕ੍ਰਿਪਾ ਨਾਲ। [14]ਭਾਵ, ਹੱਟੀ ਲੁਟ ਲਓ। [15]ਚੀਜ਼ਾਂ। [16]ਰੌਲਾ। [17]ਦੋਵੇਂ ਮਿਰਚਾਂ। [18]ਹਲਦੀ। [19]ਕੌਡੀਆਂ। [20]ਰੁਪੱਯੇ। [21]ਕਪੜੇ। [22]ਕਾਮਧੇਨੁ। [23]ਜਾਂ। [24]ਚਿੰਤਾਮਣੀ। [25]ਮੁਕਦੀ ਨਹੀਂ। [26]ਹੋਰ ਬਹੁਤੀ ਅਜੇ ਦਿੱਸਦੀ ਹੈ। [27]ਨੌਕਰ। [28]ਰੋਕੇ।

ਤਰਜੇ[1], ਦਰਜੋਂ[2] ਸਭਿ ਭੀਰ ਹਟਾਈ[3]। ਭੂਪਤ ਦੌਲਤ ਖਾਨ ਅਯੋ ਗਤਿਦਾਨ ਬਿਲੋਕਤਿ[4] ਲੋਚਨ ਲਾਈ। ਜਨੋਂ ਬਿਰਤੀ[5] ਤਨ ਗਯਾਨ ਧਰਾ[6] ਖਫਨੀ ਗਰ[7] ਸ਼੍ਰੀ ਗੁਰ ਨੈ ਤਬ ਪਾਈ। ਹੇਰਿ[8] ਨਿਰਾਸ ਉਦਾਸ ਭਯੋ ਪਛੁਤਾਸ ਰਿਦੈ[9]–ਕਿਛੁ ਜਾਨਿ ਨ ਜਾਈ–॥ ੨੨ ॥ ਦੌਲਤ ਖਾਂ ਨਿਜ ਲੋਕਨ ਸੋਂ ਮੁਖ ਬੋਲਤਿ ਬੋਲ ਬਿਲੋਕਤਿ[10] ਬੇਖਾ[11]। 'ਕੌਨ ਸ਼ਰਾਰ[12] ਭਯੋ ਇਸ ਕੋ ਸ਼ੁਭ ਰੀਤਿ ਹੁਤੀ ਮਤਿਵਾਨ ਵਿਸ਼ੇਖਾ। ਬਾਸੁਰ ਤੀਨ ਬਿਤਾਇ ਕੈ ਨੀਰ ਮੈਂ ਆਪਨਿ[13] ਆਇ ਲੁਟਾਇ[14] ਬਿਲੇਖਾ[15]। ਤੂਸ਼ਨ[16] ਭਾ ਕਰਿ ਬੇਖ ਫਕੀਰ ਕੋ ਜਾਇ ਵਿਦੀਂ ਮਹਿੰ ਕਿਆ ਇਨ ਦੇਖਾ'॥੨੩॥ ਯੌਂ ਕਹਿ ਸ਼ੋਕ ਕੀਯੋ ਮਨ ਮੈਂ ਪੁਨਿ ਦੌਲਤ ਖਾਂ ਨਿਜ ਧਾਮ ਗਯੋ। ਦੀਨ ਦਯਾਲ ਚਲੇ ਤਿੰਹਕਾਲ ਬਿਸਾਲ ਮਸਾਨ ਜਾਂ ਥਾਨ ਛਯੋ[17]। ਛੋਰਿ ਪੁਰਾ ਸੁਲਤਾਨ ਤਬੈ ਤਜਿ ਪੰਧਨ ਕੀ ਸੁਧਿ, ਪੰਧ ਲਯੋ। ਠੌਰ ਭਯਾ-ਨਕ ਗੋਰ ਮੜੀਨ[18] ਗਯੋ ਜਗਕੰਤ, ਇਕੰਤ ਭਯੋ* ॥ ੨੪ ॥ ਜਾਂਹਿ[19] ਮਸਾਨ ਪੈ[20] ਪਾਇ ਪਰੈ[21] ਨਰ ਨਾਰਿਕ ਮੈਂ[22] ਗਤਿ[23] ਤਾਂਹਿ ਅਗਾਤਾ[24]। ਯਾਬਿਧਿ ਸੋਂ ਉਧਰੇ ਤਹਿੰ ਕੇਤਿਕ,ਬੈਸ ਗਏ ਬਹੁਰੋ ਸੁਖਦਾਤਾ।–ਆਵਹਿ ਕੋ ਨਹਿੰ[25]–ਯੌ ਮਨ ਚੀਨ ਰਹੇ ਤਹਿੰ ਚੌਦਹਿਲੋਕ ਜੁਜਾਤਾ[26]। ਧੂਰ ਜਟੀ[27], ਸਨਕਾਦਿਕ ਖੋਜਤਿ ਪਾਰ ਨ ਪਾਵਹਿੰ ਜਾਂਹਿ[28] ਬਿਧਾਤਾ[29]† ॥੨੫॥ ਹੇਰਿ[30] ਬਿਹਾਰ ਜੈਰਾਮ ਵਿਚਾਰਤਿ ਸੋਚਤਿ ਸੋਚਨ ਸੋਂ ਸੁਕਚਾਵੈ[31]। ਲੋਚਨ ਚਾਰੁ

---

[1]ਡਾਂਟੇ। [2]ਦਰਵਾਜੇ ਤੋਂ। [3]ਜੋ ਭੀੜ ਸੀ ਹਟਾ ਦਿੱਤੀ। [4]ਮੁਕਤੀ ਦਾਤਾ ਜੀ ਨੂੰ ਵੇਖਦਾ ਹੈ। [5]ਬਿ+ਰਤੀ=ਵੈਰਾਗ। [6]ਮਾਨੋਂ ਗਿਆਨ ਤੇ ਵੈਰਾਗ ਨੇ ਸਰੀਰ ਧਾਰਿਆ ਹੈ। [7]ਗਲ ਵਿਚ। [8]ਵੇਖ ਕੇ। [9]ਪਛੁਤਾਂਦਾ ਹੈ ਆਪਣੇ ਜੀ ਵਿੱਚ (ਨਵਾਬ)। [10]ਵੇਖਕੇ। [11]ਭੇਖ। [12]ਭੂਤ ਦਾ ਛਾਇਆ। [13]ਹੱਟ। [14]ਲੁਟਾ ਦਿੱਤੀ ਹੈ। [15]ਲੇਖਾ ਕੀਤੇ ਬਿਨਾਂ। [16]ਚੁਪ [17]ਜਿੱਥੇ ਮਸਾਣ ਸਨ। [18]ਕਬਰਾਂ ਤੇ ਮੜ੍ਹੀਆਂ ਵਿਚ। [19]ਜਿਸ। [20]ਉਤੇ। [21]ਚਰਨ ਪਵੇ। [22]ਨਰਕਾਂ ਵਿੱਚ ਉਸ ਆਦਮੀ ਨੂੰ। [23]ਮੁਕਤੀ। [24]ਪ੍ਰਾਪਤ ਹੁੰਦੀ ਜਾਵੇ। [25]ਏਥੇ ਕੋਈ ਨਹੀਂ ਆਵੇਗਾ। [26]ਜੋ ਚੌਦਾਂ ਲੋਕਾਂ ਦੇ ਰਚਣਹਾਰ ਹਨ। [27]ਸ਼ਿਵਜੀ। [28]ਜਿਸ ਦਾ। [29]ਬ੍ਰਹਮਾ ਜੀ। [30]ਵੇਖਕੇ। [31]ਪਰ ਸੋਚ ਕਰਨ ਤੋਂ ਸੋਚ ਸੰਗਦੀ ਹੈ (ਅ) ਵਿਚਾਰਦਾ ਹੈ ਹੋਰ ਸੋਚਦਾ ਹੈ, ਫੇਰ ਸੋਚਣੋਂ ਰਹਿ ਜਾਂਦਾ ਹੈ। *ਗੋਰਾਂ ਮੜ੍ਹੀਆਂ ਵਿਚ ਬੈਠਣ ਦਾ ਪ੍ਰਸੰਗ ਪੁਰਾਤਣ ਜਨਮਸਾਖੀ ਵਿਚ ਨਹੀ ਹੈ। †ਕਵਿ ਜੀ ਦੱਸਦੇ ਹਨ ਕਿ ਸ਼ਿਵ ਸਨਕਾਦਿਕ ਤੇ ਬ੍ਰਹਮਾ ਗੁਰੂ ਨਾਨਕ ਦੇਵ ਜੀ ਦਾ ਅੰਤ ਨਹੀਂ ਪਾ ਸਕਦੇ।

ਬਿਮੋਚਤਿ ਬਾਰਿ[੧] ਬਰਯੋ ਨਿਜ ਬਾਰ[੨], ਨ ਬਾਹਰ ਆਵੈ। ਸ੍ਵਾਦ ਨ ਭੋਜਨ ਨੀਰਹਿ[੩] ਕੋ ਤਨ ਚੀਰ[੪] ਮਲੀਨ[੫] ਪਰਯੋ ਦੁਖ ਪਾਵੈ । ਕੋਟਿ ਗਟੀ[੬] ਗੁਨਿ ਹੈ ਮਨ ਮੈਂ, ਇਕ ਓਰ ਚਢੈ ਇਕ ਓਰ ਮਿਟਾਵੈ[੭]॥੨੬॥–ਗ੍ਰੀਮ ਭਏ ਨਿਕਸੇ ਦਿਨ ਤੀਨ ਮੈਂ ਆਵਤਿ ਆਪਨ[੮] ਦੀਨ ਲੁਟਾਈ। ਦੌਲਤ-ਖਾਂਨ ਕੋ ਲੇਖਾ ਹ੍ਵੈ ਪੂਰ[੯], ਕਿਧੋਂ[੧੦] ਤਿੰਹ ਕੀ ਕਛੁ ਬਾਕੀ ਰਹਾਈ[੧੧]। ਕਾਲ੍ਹ ਸੁਨੈ ਤ੍ਰਿਪਤਾ ਦੁਖ ਪਾਵਹਿ ਮੋ ਪਰ ਦੇਵਹਿ ਦੋਸ਼ ਲਗਾਈ। ਕੀਨ ਅਚਿੰਤ ਸਭੈ ਬਿਧਿ ਸੋਂ, ਮਤਿਹਾਰ ਪਰੀ, ਕਛੁ ਜਾਨੀ ਨ ਜਾਈ–॥ ੨੭ ॥ ਪੁਰਿ ਮੈਂ ਮਿਲਕੈ ਸਭਿ ਲੋਕ ਬਖਾਨਤਿ 'ਬਾਵਰਾ ਹੋਇ ਗਯੋ, ਸੁਧਿ ਨਾਂਹੀ॥ ਥਲ ਗੋਰ ਮਰੀਨ ਮੈਂ ਬੈਸ ਰਹਯੋ, ਕਿਧੋਂ ਭੂਤ ਬਰਯੋ ਤਿਹ ਕੇ ਘਟ-ਮਾਂਹੀ[੧੨]।ਧਨ ਭੂਰ ਗਵਾਇ ਭਯੋ ਇਹ ਭੇਖ, ਪਖੰਡ ਬਿਸ਼ੇਖ ਕਿਧੋਂ ਕਿਯ ਤਾਂਹੀ। ਮਨ ਮਾਨਵ ਜਾਨਵ ਭੇਵ ਜੁ ਕੋ[੧੩] ਨਟ ਸੇਵਕ ਜਯੋਂ[੧੪] ਪਿਖਿ ਨਾ ਭਰਮਾਹੀਂ[੧੫] ॥ ੨੮ ॥ ਨਰ ਨਿੰਦਕ ਦੌਲਤ ਖਾਨ ਕੇ ਪਾਸ ਬਖਾਨਤਿ ਦੂਤੀ[੧੬] ਲਗੇ ਤਿਹ ਕਾਨਾ[੧੭] । 'ਧਨ ਖੋਇ ਦਯੋ, ਸਹਿ[੧੮] ਚਿੰਤ ਭਯੋ, ਇਹ ਭੇਖ ਲਯੋ, ਤਿਨ ਕੀਨ ਬਹਾਨਾ । ਤੁਮਰੋ ਉਰ ਮੈਂ ਡਰ ਕੋ ਧਰਿਕੈ ਘਰ ਬਾਰ[੧੯] ਕੋ ਛੋਰਿ ਗਯੋ ਉਦਿਆਨਾ[੨੦] । ਅਬ ਲੇਖਾ ਜਰਾਮ ਕੇ ਪਾਸ ਤੇ ਲੇਹੁ ਅਹੈ ਵਧਿ ਘਾਟ ਕੋ ਸੋਊ ਜਮਾਨਾ[੨੧]' ॥ ੨੯ ॥ ਦੋਹਰਾ ॥ ਸੁਨਿ ਕਰਿ ਦੂਤੀ ਨ੍ਰਿਪਤ ਤਬ ਭਰਮਯੋ, ਭੇਜਯੋ ਦਾਸ। ਤੂਰਨ[੨੨] ਆਨਿ ਬੁਲਾਇ ਕੈ 'ਦੈ ਲੇਖਾ ਮਮ[੨੩] ਰਾਸ[੨੪]' ॥ ੩੦ ॥ ਸ੍ਵੈਯਾ ॥ ਆਲਯ ਤੇ ਤਤ-ਕਾਲ ਜਰਾਮ ਬੁਲਾਇ ਕੈ ਬੋਲਤਿ[੨੫] ਦੌਲਤਖਾਨਾਂ । 'ਸਾਲ ਕੋ ਲੇਖਾ ਬਿਸਾਲ[੨੬] ਲਖੋ ਅਬ ਦੇਵਹੁ ਜਾਂ ਬਿਧਿ ਸੋ ਮਨ ਮਾਨਾ[੨੭] । ਬਾਕੀ ਜਿਤੀ ਨਿਕਸੇ ਹਮਰੀ ਸਭਿ ਤੋ ਢਿਗ ਲੇਵਹਿੰ[੨੮], ਜਾਨ ਨ ਛਾਨਾ[੨੯] । ਘਾਟ ਕਿਧੋਂ ਵਧਿ[੩੦], ਹਾਟ ਬਟੋਰਹੁ[੩੧],' ਡਾਂਟ[੩੨] ਕਹੋ ਬਚ ਰਾਟ[੩੩] ਅਯਾਨਾ[੩੪]

[੧]ਅਖਾਂ ਤੋਂ ਅੱਥਰੂ ਕੇਰਦਾ ਹੈ। [੨](ਜੈਰਾਮ)ਘਰ ਜਾ ਵੜਿਆ। [੩]ਪਾਣੀ। [੪]ਕਪੜੇ। [੫]ਮੈਲੇ। [੬]ਜ਼ੋੜ੍ਹਾਂ ਗਿਣਤੀਆਂ। [੭]ਲਹਿਦੀ ਹੈ। [੮]ਹੱਟ। [੯]ਪੂਰਾ ਢੁਕੇਗਾ। [੧੦]ਜਾਂ। [੧੧]ਰਹਿ ਜਾਏਗੀ ਬਾਕੀ। [੧੨]ਦਿਲ ਵਿੱਚ। [੧੩]ਜੇਹੜੇ ਕੋਈ। [੧੪]ਨਟ ਦੇ ਜਮੂਰੇ ਵਾਂਙੂ। [੧੫]ਨਹੀਂ ਭਰਮਦੇ। [੧੬]ਚੁਗਲੀ। [੧੭]ਉਸਦੇ ਕੰਨ ਵਿਚ। [੧੮]ਸਮੇਤ। [੧੯]ਘਰਬਾਰ। [੨੦]ਬਨਵਿਚ। [੨੧]ਜ਼ਾਮਨ। [੨੨]ਛੇਤੀ। [੨੩]ਮੇਰਾ। [੨੪]ਸਾਰਾ। [੨੫]ਆਖਦਾ ਹੈ। [੨੬]ਬੜਾ। [੨੭]ਮੰਨਿਆ ਜਾਏ। [੨੮]ਤੇਰੇ ਪਾਸੋਂ ਲਵਾਂਗੇ। [੨੯]ਜਾਣ ਲੈ (ਤੈਥੋਂ) ਛੁਪੀ ਨਹੀਂ (ਇਹ ਗਲ)। [੩੦]ਘੱਟ ਹੋਵੇ ਜਾ ਵੱਧ। [੩੧]ਕੱਠੀ ਕਰੋ। [੩੨]ਤਾੜਕੇ। [੩੩]ਨਵਾਬ। [੩੪]ਅਨਜਾਨ ਨੇ।

॥ ੩੧ ॥ ਦੋਹਰਾ ॥ ਤਪਤੋ ਲੋਹਿ[1] ਬ੍ਰਿਣ[2] ਪਾਕ[3] ਪਰ[4] ਲਗ[5] ਸੰਕਟ ਅਧਿਕਾਇ[6]। ਤਿਉਂ ਸੁਨਿ ਬਚਨ ਨਰੇਸ਼[7] ਕੇ ਉਠਯੋ ਰਿਦੈ ਅਕੁਲਾਇ[8]॥ ੩੨ ॥ ਚਿੰਤਾ ਨਦੀ ਪ੍ਰਵਾਹਿ ਮੈਂ ਬਹਤੋ ਅਲੰਬ[9] ਨ ਪਾਇ। ਹੋਇ ਅਧੀਰ ਵਿਚਾਰਈ –ਕਯਾ ਇਸ ਕਹੌਂ ਅਲਾਇ[10]॥੩੩॥ ਸ੍ਰੀ ਨਾਨਕ ਤਕ[11] ਆ-ਸਰਾ ਪਤਿ ਰਾਖਹਿ[12] ਮਮ[13] ਸੋਇ[14]–। ਬੋਲਤੋ ਤਬਹਿ ਨਰੇਸ਼ ਸੋਂ ਸ਼ਰਣ ਸੁਖਦ ਕੀ[15] ਹੋਇ॥੩੪॥ਸੈਯਾ॥'ਇਕ ਬਾਰ ਮੈਂ ਨਾਨਕ ਕੇ ਢਿਗ ਜਾਇਕੈ ਆਇਕੈ ਦੇਉਂ ਹਿਸਾਬ ਤੁਮਾਰਾ'।ਉਰ ਬੀਚ ਵਿਚਾਰਤਿ,ਆਰਤ ਧਾਰਤਿ[16] ਬਾਹਰ[17] ਤਾਂ ਦਿਸ਼ਿ ਪੰਥ* ਪਧਾਰਾ[18]। ਬਹੁ ਗੋਰਨ ਮੈਂ ਇਵ ਰਾਜਤਿ[19] ਹੈਂ ਸ਼ਿਵ ਮੱਧ ਮਸਾਨ ਮਨੋ ਹਿਤ ਧਾਰਾ। ਚਿਤ ਕੰਪਤਿ[20], ਬੰਦਤਿ ਹਾਥ ਦੋਊ ਕਰ ਬੰਦਨ ਬੈਨ ਜਰਾਮ ਉਚਾਰਾ ॥ ੩੫ ॥ 'ਰੂਪ ਰਸਾਲ ਦਯਾਲੁ! ਸੁਨੋ, ਇਕ ਸਾਲ ਕੋ ਲੇਖਾ ਬਿਸਾਲ[21] ਬਖਾਨਾ[22] । ਮੋਹੁ ਬੁਲਾਇ ਅਲਾਇ[23] ਸੁਨਾਇ ਯੌਂ, ਆਇਸੁ ਪਾਇ[24] ਅਧੋ ਇਸ ਥਾਨਾ'। ਯੌਂ ਸੁਨਿ ਕਾਨ, ਉਠੇ ਗਤਿਵਾਨ, ਕਿਸੂ ਨਹਿੰ ਕਾਨ, ਸੁਜਾਨ ਨਿਧਾਨਾ। ਮੰਦਹਿ ਮੰਦ ਭਲੀ ਗਤਿ[25] ਸੁੰਦਰ ਆਨੰਦ ਕੰਦ ਮੁਕੰਦ ਪਯਾਨਾ[26]॥੩੬॥ ਸੰਗ ਜਰਾਮ ਹੈ ਜਾਵਤਿ ਰਾਜਤਿ[27] ਰੂਪ ਪਰਾਤਮ[28] ਆਤਮ[29] ਜੈਸੇ। ਬੇਦਨਿਕੇਤ[30]ਸੁ ਲੇਖੇ ਕੇ ਹੇਤ[31] ਗਏ ਜਬ ਖਾਨਿ ਨਿਕੇਤ ਮੈਂ ਪੈਸੇ[32]। ਲੀਨੋ ਨਵੀਸੰਦ[33] ਸੰਗਿ ਮੁਕੰਦ ਅਨੰਦ ਰਿਦੈ ਬਰ[34] ਮੰਦਰ ਬੈਸੇ। ਕੀਨੋ ਹੈ ਲੇਖਾ ਅਲੇਖ ਜੋਊ[35], ਪਤਿਲੇਖਾ[36] ਕੋ ਲੇਖਾ ਘਟੈ ਕਹੁ ਕੈਸੇ ॥ ੩੭॥ ਇਕ ਸਾਲ ਕੋ ਲੇਖਾ ਬਿਸਾਲ ਹੁਤੋ ਕਰ ਲੇਯ ਵਹੀ ਕਿਯ† ਜੋਰ[37] ਮਹਾਨਾ। ਆਮਦ[38] ਔ ਖਰਚੀ[39] ਕੋ ਸ਼ੁਮਾਰਿਕੈ[40] ਕੀਨਿ ਭਲੇ ਗਿਨਤੀ

---

[1]ਗਰਮ ਲੋਹਾ।[2]ਫੋੜੇ। [3]ਪੱਕੇ। [4]ਤੇ। [5]ਲਗੇ ਤਾਂ। [6]ਦੁੱਖ ਬਹੁਤ ਹੁੰਦਾ ਹੈ।[7]ਨਵਾਬ। [8]ਘਬਰਾ ਕੇ (ਜੈਰਾਮ)। [9]ਆਸਰਾ। [10]ਬੋਲਕੇ। [11]ਦਾ ਤੱਕਾਂ। [12]ਰੱਖੇਗਾ। [13]ਮੇਰੀ। [14]ਓਹੋ। [15]ਸੁਖ ਦਾਤੇ (ਸਤਿਗੁਰ) ਦੀ। [16]ਦੁਖੀ ਹੁੰਦਾ ਹੈ। [17]ਭਾਵ ਮਸਾਣਾਂ ਵੱਲ। [18]ਤੁਰਿਆ। [19]ਬਿਰਾਜ ਰਹੇ। [20]ਕੰਬਦਾ ਹੈ। [21]ਬੜਾ। [22](ਨਵਾਬ ਨੇ) ਕਿਹਾ ਹੈ। [23]ਕਹਿਕੇ। [24]ਹੁਕਮ ਪਾਇਕੇ। [25]ਟੋਰ। [26]ਟੁਰ ਪਏ। [27]ਸ਼ੋਭਦਾ ਹੈ। [28]ਪਰਮਾਤਮਾ ਤੇ [29]ਜੀਵ। [30]ਭਾਵ ਗੁਰੂ ਜੀ। [31]ਲੇਖੇ ਵਾਸਤੇ। [32]ਵੜੇ। [33]ਮੁਨਸ਼ੀ। [34]ਸ੍ਰੇਸ਼ਟ। [35]ਜੋ ਅਲੇਖ ਹੈ ਉਸਨੇ ਲੇਖਾ ਕੀਤਾ। [36]ਲੇਖੇ ਪਤੀ ਦਾ। [37]ਜੋੜ। [38]ਜਮਾਂ। [39]ਨਾਂ। [40]ਗਿਣ ਕੇ। *ਪਾ:–ਪੰਥ। †ਪਾ:-ਕੀਯੋ–ਕੀਏ।

ਬਿਧਿ ਨਾਨਾ। ਕਾਗਦਿ ਲੈ ਕਰਿ ਬ੍ਰਿੰਦ[1] ਲਿਖੇ ਨਵੀਸਿੰਦ ਕੀ ਬੁੱਧਿ ਥਕੀ, ਬਿਸਮਾਨਾ। ਦੀਨ ਦਯਾਲੁ ਰਹੇ ਪੁਨਿ ਵਾਧੇ ਮੈਂ, ਸ੍ਰੀ ਗੁਰ ਅੰਗਦ ਜੀ ਸੁਨਿ ਕਾਨਾ॥ ੩੮ ॥ ਸਾਤ ਸੈ ਸਾਠ[2] ਨਿਕਾਸੇ ਹੈਂ ਸੇਖ[3], ਸੁਨੀ ਨਿਜ[4] ਸ੍ਰੋਨ[5] ਮੈਂ ਦੌਲਤਖਾਨਾਂ। ਹੋਤਿ ਭਯੋ ਬਿਸਮਾਦ ਰਿਦੇ, ਅਹਿਲਾਦ ਜਰਾਮ[6] ਨ ਜਾਇ ਬਖਾਨਾ। ਮੰਦਮਤੀ[7] ਮਨ ਨਿੰਦਕ ਲੱਜਤਿ, ਬਿੰਦਤਿ[8] ਭੇਦ ਨ ਮੂਢ ਅਜਾਨਾ। ਕੀਰਤਿ[9] ਪਾਵਸ[10] ਸੋਊ ਜਵਾਸ ਸੇ[11], ਜੋਨ੍ਹ[12] ਸੀ ਹੈ ਚਕਵਾਕ[13] ਸਮਾਨਾ[14] ॥ ੩੯ ॥ ਦੋਹਰਾ ॥ ਨਿੰਦਕ ਕੂਰੇ ਸਮਝਕੈ ਦੌਲਤਖਾਨ ਨਰੇਸ਼। ਲੀਨੇ ਨਿਕਟਿ ਹਕਾਰਿਕੈ ਕਮਲ ਨੈਨ ਜਗਤੇਸ਼[15] ॥ ੪੦ ॥ ਕਬਿੱਤ ॥ ਭਯੋ ਹੈ ਹਿਸਾਬ ਜਬ ਭਨਤਿ[16] ਨਿਬਾਬ ਤਬ 'ਲੀਜੈ ਨਿਜ ਬਾਕੀ, ਅਬ ਕਾਰ ਪੁਨ ਕੀਜੀਏ। ਦੇਵੋਂ ਧਨ ਔਰ, ਤੁਮ ਰਹੋ ਇਹ ਠੌਰ, ਬਾਧਾ ਹੋਇ ਜੋ ਬਹੋਰ, ਬਿਨ ਦੇਰ ਔਰ* ਲੀਜੀਏ'। ਖਾਬੇ ਤਬ ਕਹੀ 'ਧਨ ਲੇਵੋਂ ਅਬ ਨਹੀਂ, ਜੋਊ ਬਾਕੀ ਸਭਿ ਰਹੀ ਤਾਂਕੀ ਬਾਤ ਯੌਂ ਸੁਨੀਜੀਏ। ਰਾਖੀਏ ਈਮਾਨ ਬਾਇ ਆਪਨੇ ਨਿਬਾਬ ਰਾਇ ਪੈਸੇ ਹੈਂ ਖ਼ੁਦਾਇ ਕੇ ਫਕੀਰਨ ਕੋ ਦੀਜੀਏ' ॥ ੪੧ ॥ ਸੈਯਾ ॥ ਨਾਨਕ ਜੀ ਇਵ ਆਨਨ[17] ਤੇ ਭਨਿ[18] ਥਾਨ ਮਸਾਨਨ ਕੇ ਚਲਿ ਆਏ। ਗੋਰ ਮਰੀਨ ਮਹਿਂ ਬੈਸਿ ਗਏ ਦਰਵੇਸ਼ ਕੋ ਬੇਸ ਸਰੀਰ† ਬਨਾਏ। ਲਾਇ ਸਮਾਧਿ ਅਗਾਧ ਅਬਾਧ ਕੀਪੂਰਬ[19] ਰੂਪ ਅਨੂਪ ਬਸਾਏ[20]। ਜਾਂਹਿ ਅਰਾਧਨ ਕੇ ਫਲ ਪਾਹਿ ਆਧਿ[21] ਉਪਾਧਿ[22] ਬਿਆਧਿ[23] ਮਿਟਾਏ ॥੪੨॥ ਦੋਹਰਾ॥ ਸਭਿ ਪ੍ਰਕਾਰ ਕ੍ਰਿਤ ਦੇਖਿ ਕੈ ਠਟਕ[24] ਰਹੇ ਮਨ ਮਾਂਹਿ। ਨਿਕਟਿ ਜਾਇ ਤੂਸ਼ਨ[25] ਰਹੇ, ਬੋਲ ਸਕਤਿ ਕਛੁ ਨਾਂਹਿ॥੪੩॥ ਤਬ ਜੈਰਾਮ ਦੁਕਾਨ ਕੀ ਸੌਜ[26] ਸਮ੍ਹਾਰੀ ਆਨਿ। ਸਭਿਹਿ ਸੁਲਖਣੀ ਢਿਗ ਦਈ ਅਸਬਿਧਿ ਬਚਨ ਬਖਾਨਿ ॥ ੪੪ ॥ 'ਤਿਨ

---

[1]ਕਈ। [2]ਸੱਤ ਸੌ ਸੱਠ। [3]ਬਾਕੀ ਵਾਧਾ। [4]ਆਪਣੇ। [5]ਕੰਨੀ। [6]ਜੈਰਾਮ ਦੀ ਖੁਸ਼ੀ। [7]ਖੋਟੀ ਮਤ ਵਾਲੇ। [8]ਜਾਣਦੇ। [9]ਜਸ। [10]ਬਰਸਾਤ ਰੁਤ (ਵਾਙੂ ਹੈ)। [11](ਨਿੰਦਕ) ਜਵਾਂਹੇ ਵਰਗੇ ਹਨ। [12]ਚਾਂਦਨੀ (ਕੀਰਤੀ) ਹੈ। [13]ਚਕਵੇ (ਨਿੰਦਕ) ਨੂੰ। [14]ਜੇਹੀ। [15]ਭਾਵ ਗੁਰੂ ਜੀ ਨੂੰ। [16]ਆਖਣ ਲਗਾ। [17]ਮੁਖੋਂ। [18]ਕਹਿਕੇ। [19]ਪਹਿਲਾ। [20]ਭਾਵ (ਦਿਲ ਵਿਚ) ਵਸਾਕੇ ਰੂਪ ਨਿਰੰਕਾਰ ਦਾ। [21]ਮਨ ਦੀ ਚਿੰਤਾ। [22]ਉੱਪਰੋਂ ਆ ਪਈ ਵਿਪਦਾ। [23]ਸਰੀਰ ਦੇ ਰੋਗ। [24]ਹੈਰਾਨ ਹੋ। [25]ਚੁੱਪ। [26]ਚੀਜ਼ਾਂ।

*ਪਾ:—ਆਪ। †ਪਾ:—ਸੁ ਕੀਨ।

ਸੋਂ ਬਸੁ ਹਮਰੋ ਨ ਕਛੁ,ਸੁਨਿ ਸਾਧ੍ਵੀ[1]! ਧਰਿ ਧੀਰ। ਸਿਮਰਹੁ ਨਿਸਿ ਬਾਸੁਰ ਰਿਦੈ ਭਲੀ ਕਰਹਿ ਰਘੁਬੀਰ[2]॥੪੫॥ ਸੈਯਾ॥ਲੋਕ ਬਿਲੋਕਤਿ ਆਨ ਕੋਊ ਸਹਿ ਸ਼ੋਕ ਜਰਾਮ ਸੋਂ ਜਾਇ ਜਨਾਵੈਂ।'ਜਾਨੀ ਨ ਜਾਇ ਭਈ ਗਤਿ ਕਯਾ, ਉਦਿਆਨ[3] ਰਹੈਂ, ਪੁਰਿ[4] ਪਾਇ[5] ਨ ਪਾਵੈਂ। ਹੋਸ਼ ਭਈ ਫਰਮੋਸ਼[6] ਰਿਦੈ, ਨਹਿਂ ਗੋਸ਼[7] ਸੁਨੈਂ,ਮਨ ਜੋਸ਼ ਨ ਆਵੈ।ਬੋਲਤਿ ਬੋਲ ਨ ਕਾਹੂ ਬਿਲੋਕਹਿਂ[8], ਨਾ ਕਿਸ ਲੋਕ ਸੋਂ ਭੇਦ ਬਤਾਵੈਂ'॥੪੬॥ਮਾਨਵ ਭੇਵ ਨ ਜਾਨਵ[9],ਜੋ ਮਨ ਆਨਵ[10],ਸੋ ਨਿਜ[11] ਕੀ ਸਠਤਾਈ[12]। ਕੋ ਉਕਤੈਂ ਕਛੁ[13], ਕੋ ਬਕਤੈਂ[14] ਕਛੁ 'ਬਾਵਰ ਭਾ? ਕਿਧੌਂ ਭੂਤ ਲਗਾਈ?'। ਨਾਨਕੀ ਏਕ ਰਹੀ ਉਰ ਮੈਂ ਥਿਰ, ਮੇਰੁ[15] ਸਮਾਨ ਨ ਸੋਇ ਡੁਲਾਈ। ਨਾਨਕ ਕੀ ਕ੍ਰਿਤਿ ਬੇਗਹਿ ਬਾਤ ਸੀ ਪਾਤ ਉਡੇ ਨਰ[16], ਸੋਨ ਉਡਾਈ[17] ॥੪੭॥ ਦੋਹਰਾ ॥ 'ਭ੍ਰਾਤ ਕ-ਰਹਿ ਸੋਈ ਭਲੀ, ਬਨੈ ਨ ਕਹਿਨ ਹਮਾਰ। ਹ੍ਵੈ ਅਲਪਗ ਸਰਬੱਗ ਕੀ ਮੇਟਹਿ ਕ੍ਰਿੱਤ ਗਵਾਰ[18]' ॥੪੮॥ ਇਤਿ ਸ਼੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਮੋਦੀਖਾਨਾ ਤਜਨਿ' ਪ੍ਰਸੰਗ ਬਰਨਨੰ ਨਾਮ ਉਨਤੀਸਮੋ ਅਧਯਾਯ ॥ ੨੯ ॥

੩੦.[ਗੁਰ ਪਗ ਪ੍ਰੇਮ ਮੰਗਲ।ਮੂਲੇ ਦਾ ਆਉਣਾ।ਸ਼ਜਾਮੇ ਵਿਮ ਨੂੰ ਉਪਦੇਸ਼,ਲਖਮੀਚੰਦ ਜਨਮ]

॥ ਦੋਹਰਾ ॥ ਸ਼੍ਰੀ ਗੁਰ ਪਗ ਕੇ ਪ੍ਰੇਮਿ ਜੋ ਉੱਜਲ ਸਰਸ ਮਰਾਲ।
ਅਵਗੁਨ ਪਰਿਹਰਿ ਗੁਨਗ੍ਰਹੀ ਬਸੋ ਮੋਹਿ ਮਨ ਤਾਲ ॥੧॥

{ ਸਰਸ=ਰਸ ਵਾਲੇ। ਮਰਾਲ=ਹੰਸ। ਪਰਿਹਰਿ=ਤਿਆਗਕੇ। ਗੁਨ ਗ੍ਰਹੀ=ਗੁਣਾਂ ਦੀ ਕਦਰ ਕਰਨ ਵਾਲੇ। [ਸੰਸ:, ਗੁਣ ਗ੍ਰਾਹਿਨ੍ ਯਾ ਗੁਣ ਗ੍ਰਾਹੀ]। }

**ਅਰਥ**—ਹੇ (ਤੁਸੀਂ ਜੋ) ਸ਼੍ਰੀ ਗੁਰੂ ਜੀ ਦੇ ਚਰਣਾਂ ਦੇ ਪ੍ਰੇਮ ਰੂਪੀ ਉੱਜਲ ਤੇ ਸੋਹਣੇ ਹੰਸ ਹੋ, (ਮੇਰੇ) ਅਵਗੁਣਾਂ ਦਾ ਤਿਆਗ ਕਰਕੇ ਤੇ ਗੁਣਾਂ ਦੇ ਗ੍ਰਹਣ ਕਰਨ ਵਾਲੇ ਹੋਕੇ ਮੇਰੇ ਮਨ ਰੂਪੀ ਤਲਾ ਉਤੇ ਆ ਵਸੋ।

**ਭਾਵ**—ਇਥੇ ਕਵਿ ਜੀ ਗੁਰ ਚਰਨਾਂ ਦੇ ਪ੍ਰੇਮੀ ਗੁਰਮੁਖਾਂ ਅਗੇ ਯਾਚਨਾ ਕਰਦੇ ਹਨ ਕਿ ਤੁਸੀਂ ਜੋ ਅਵਗੁਣਾਂ ਨੂੰ ਨਜ਼ਰ ਅੰਦਾਜ਼ ਕਰਕੇ ਗੁਣਾਂ ਦੀ ਕਦਰ ਕਰਨ ਵਾਲੇ ਹੋ ਅਤੇ ਸ਼੍ਰੀ ਗੁਰ ਜੀ ਦੇ ਚਰਨਾਂ ਦੇ ਪ੍ਰੇਮੀ ਹੋ, ਮੇਰੇ ਹਿਰਦੇ ਤੇ ਨਿਵਾਸ ਕਰੋ।

---

[1]ਬੀਬੀ ਜੀ। [2]ਪਰਮੇਸ਼ੁਰ। [3]ਬਨ। [4]ਸ਼ਹਿਰ। [5]ਪੈਰ। [6]ਭੁੱਲ ਗਈ। [7]ਕੰਨੀਂ। [8]ਨਹੀਂ ਕਿਸੇ ਨੂੰ ਵੇਖਦੇ। [9]ਨਹੀਂਜਾਣਦੇ। [10]ਆਉਂਦੀ ਹੈ। [11]ਅਪਣੀ। [12]ਮੂਰਖਤਾ। [13]ਕੋਈ ਕੁਛ ਕਹਿੰਦਾ ਹੈ। [14]ਕੋਈ ਕੁਛਬਕਦਾ ਹੈ। [15]ਸੁਮੇਰ। [16]ਗੁਰੂ ਜੀ ਦੀ ਕਰਨੀ ਹਵਾ ਦੇ ਵੇਗ ਜੇਹੀ ਹੈ ਪੱਤ੍ਰਾਂ ਵਾਂਙੂ ਮਨੁੱਖਾਂ ਦੇ (ਨਿਸ਼ਚੇ ਉਸ ਹਵਾ ਅਗੇ) ਉਡੇ। [17]ਉਹ (ਨਾਨਕੀ) ਨਾ ਡੋਲੀ। [18]ਅਲਪੱਗ ਹੋਕੇ ਸਰਬੱਗ ਦੀ ਕ੍ਰਿਤ ਨੂੰ ਮੇਟੇ ਸੋ ਮੂਰਖ ਹੈ।

ਭਾਵ ਮੇਰੇ ਅਵਗੁਣਾਂ ਵਲ ਨਾ ਤੱਕੋ ਤੇ ਮੇਰੇ ਮਨ ਦੀ ਅਗੁਵਾਨੀ ਕਰੋ ਜੋ ਇਸਤੋਂ ਸਤਿਗੁਰ ਦੇ ਚਰਨਾਂ ਦਾ ਪ੍ਰੇਮ ਹੀ ਪ੍ਰੇਮ ਬਾਣੀ ਦਾ ਰੂਪ ਧਾਰ ਕੇ ਪ੍ਰਗਟ ਹੋਵੇ ।

ਇਸ ਦਾ ਐਉਂ ਬੀ ਭਾਵ ਹੋ ਸਕਦਾ ਹੈ:—ਪ੍ਰੇਮ ਦਾ ਆਵਾਹਨ ਕਰਦੇ ਹਨ ਕਿ ਹੇ ਸਤਿਗੁਰੂ ਦੇ ਚਰਨਾਂ ਦੇ ਪ੍ਰੇਮ ! ਤੂੰ ਜੋ ਉੱਜਲ ਹੰਸ ਵਾਂਗੂ ਹੈਂ ਅਰ ਰਸ ਭਰਪੂਰ ਹੈਂ ਤੂੰ ਅਵਗੁਣਾਂ ਨੂੰ ਛੱਡਕੇ ਕੇਵਲ ਗੁਣਾਂ ਦਾ ਪਿਆਰਾ ਹੈਂ, ਮੇਰੇ ਹਿਰਦੇ ਵਿਚ ਆਕੇ ਵੱਸ ਜੋ ਤੇਰੇ ਪ੍ਰਭਾਵ ਨਾਲ ਮੈਂ ਸਤਿਗੁਰ ਦੇ ਪ੍ਰੇਮ ਨਾਲ ਭਿੰਨੀ ਕਵਿਤਾ ਲਿਖਣ ਦੇ ਸਮਰੱਥ ਹੋਵਾਂ ।

ਸ੍ਰੀ ਬਾਲਾ ਸੰਧੁਰੁ ਵਾਚ ॥ ਦੋਹਰਾ ॥ **ਨਿਜ ਪ੍ਰਤਿਕੂਲ[੧] ਬਿਲੋਕਿਕੈ[੨] ਬੋਲਿ[੩] ਸੁਲਖਣੀ ਦਾਸ। ਸਮਝਾਈ ਸਭਿ ਬਾਰਤਾ[੪], ਨੈਹਰ ਪਠਾਇ ਅਵਾਸ[੫] ॥੨॥ ਮੂਲਾ ਸੁਨਤਿਕੁਵਾਲਕੋ ਆਵਤਿਭਯੋ ਉਤਾਲ[੬]। ਗਿਨਤਿਗਟੀ[੭] ਉਰ[੮] ਅਟਪਟੀ, ਪਾਵਤਿ ਕਸ਼ਟ ਬਿਸ਼ਾਲ॥੩॥ਨਿਜ ਪ੍ਰੋਧਾ[੯] ਇਕ ਸੰਗ ਲੇ ਆਵਾ ਪੁਰਿ ਸੁਲ-ਤਾਨ। ਸਹਿਤ ਨੇਹ[੧੦] ਕੇ ਸੁਤਾ ਸੌਂ ਮਿਲਨੋ ਰਿਦੇ ਅਕੁਲਾਨ[੧੧] ॥੪॥** ਸ੍ਵੈਯਾ॥ **ਮਿਲਿ ਬੈਸ ਗਯੋ ਜਬ, ਬੂਝਤਿਭਾ[੧੨] ਤਬ, ਬਾਤ ਬਖਾਨ ਕਰੀ ਪਿਤ ਪਾਸੂ। 'ਪਤਿ ਬੇਖ ਫਕੀਰ ਸਰੀਰ ਧਰਾ, ਧਨ ਦੀਨ ਲੁਟਾਇਕੈ ਛੋਰਿ ਅਵਾਸੂ[੧੩]। ਦਿਨ ਤੀਨ ਰਹੇ ਮਧ ਨੀਰ ਨਦੀ, ਪੁਨਿ ਤੀਰ[੧੪] ਅਏ, ਨ ਛੁਯੋ ਜਲ ਜਾ-ਸੁ[੧੫]*। ਥਲ ਗੋਰ ਮੜ੍ਹੀ ਮਹਿਂ ਆਸਨ ਕੀਨ, ਕਹੈਂ ਨ ਸੁਨੈਂ ਜੁ ਭਨੈ[੧੬] ਕਛੁ ਤਾਸੂ[੧੭]॥੫॥** ਚੌਪਈ॥ **ਸੁਨਿ ਤਨੁਜਾ[੧੮] ਬਾਨੀ ਨਿਜ ਕਾਨਾ[੧੯]। ਭਯੋ ਕ੍ਰੋਧ ਮੈਂ ਬਹੁ ਗਲਤਾਨਾ॥ਫਰਕਤਿ ਅਧਰ[੨੦] ਲਾਲ ਕਿਯ ਨੈਨਾ॥ਮੁਖਤੇ ਬਹੁ ਬੋਲਤਿ ਦੁਰਬੈਨਾ॥੬॥ਦਰਬ ਲੁਟਾਵਨਿ ਕੀ ਸੁਧਿ† ਸੁਨਿਕੈ। ਸਹਿ ਨ ਸਕਨੋ ਗਮਨਨੋ ਸਿਰ ਧੁਨਕੈ। ਬੇਦੀ ਕੁਲ ਕੋ ਕਲਸ[੨੧] ਸੁਹਾਵਨ। ਜਹਿਂ ਬੈਸੇ, ਜਿਨ ਕੀਰਤਿ ਪਾਵਨ ॥੭॥ ਤਹਾਂ ਆਇ ਬੋਲਨੋ ਦੁਰਬਾਨੀ। 'ਤੂੰ ਜਨਮਨੋ ਹਾਨੀ ਕੁਲ ਕਾਨੀ[੨੨]। ਮਾਤ ਪਿਤਾ ਕੀ ਦਾਹਤਿ[੨੩] ਛਾਤੀ। ਅਲਪ ਬੈਸ ਤੇ ਤੂੰ ਧਨ ਘਾਤੀ ॥੮॥** ਦੋਹਰਾ॥ **ਬਿਨ ਗੁਨ ਪਰਖੇ ਬਿਨ ਪਿਖੇ ਸੁਤਾ ਕੀਨ ਸਨਬੰਧ।**

---

[੧]ਉਲਟੀ (ਹੁੰਦੀ)। [੨]ਵੇਖਕੇ। [੩]ਸੱਦਕੇ (ਦਾਸ)। [੪]ਗਲ। [੫]ਪੇਕੇ ਘਰ ਘੱਲਿਆ। [੬]ਛੇਤੀ। [੭]ਗਿਣਤੀਆਂ। [੮]ਰਿਦੇ ਵਿਚ। [੯]ਪ੍ਰੋਹਤ। [੧੦]ਮੋਹ ਨਾਲ। [੧੧]ਵਿਆਕੁਲ ਹੋਕੇ। [੧੨]ਪੁੱਛਿਓਸੁ। [੧੩]ਘਰ ਛਡ ਦਿੱਤਾ ਹੈ। [੧੪]ਕਿਨਾਰੇ ਆਏ। [੧੫]ਜਿਨ੍ਹਾਂ ਨੂੰ। [੧੬]ਆਖੇ। [੧੭]ਉਨ੍ਹਾਂ ਨੂੰ। [੧੮]ਪੁੱਤ੍ਰੀ ਦੀ। [੧੯]ਕੰਨੀ। [੨੦]ਹੋਠ। [੨੧]ਸ਼ਿਰੋਮਣ। [੨੨]ਕੁਲ ਦੀ ਕਾਣ (ਲਾਜ) ਦੀ ਹਾਨੀ ਕਰਨ ਵਾਲਾ। [੨੩]ਸਾੜਦਾ ਹੈਂ।

*ਪਾ:—ਤ੍ਰਾਸੁ। †ਪਾ:—ਬਿਧਿ।

ਤਬ ਕੋ ਮੈਂ ਦੁਖ ਪਾਇ ਹੌਂ, ਸੁਖ ਨ ਪਿਖ੍ਯੋ ਭੇ ਸੰਧ[1] ॥੯॥ ਚੌਪਈ ॥ ਪਿਤਾ ਸਮਾਨ ਜਾਨਿ ਗੁਨ ਐਨਾ। ਤੂਸ਼ਨ ਰਹੇ, ਨ ਬੋਲੇ ਬੈਨਾ। ਬਹੁ ਦੁਰਬਚਨ ਭਾਖਿ ਕਰਿ ਮੂਲਾ। ਪੁਰਿ ਆਵਾ, ਜਿਹ[2] ਮਤਿ[3] ਪ੍ਰਤਿਕੂਲਾ[4] ॥ ੧੦ ॥ ਭੇਵ ਨ ਲਖਹਿ ਈਸ਼ ਜਗਦੇਵੈ। ਰਿਸਿ ਸੋਂ ਛਾਤੀ ਜਰਤਿ ਸਦੈਵੈਂ[5]। ਝੂਰ ਬਿਸੂਰਹਿ, ਗਣੀ[6] ਗੁਨੰਤਾ[7]। ਬਿਨਾ ਲਖੇ[8] ਅਤਿ ਹ੍ਵੈ ਦੁਖਵੰਤਾ ॥ ੧੧ ॥ ਦੋਹਰਾ ॥ ਜਿਹ ਦਿਜ[9] ਕੀ ਸੰਗਤਿ ਕਰਤਿ ਤਿਹਢਿਗ ਬੈਸ੍ਯੋ ਜਾਇ। ਮਨ ਕੇ ਦੁਖ ਬਰਨਨ ਕਰੇ, ਰੋਤਿ ਭਯੋ ਦੁਖ ਪਾਇ।।੧੨।।ਸੋਰਠਾ।। 'ਇਕ ਦਿਵਸ ਸੁਖ ਨਾਂਹਿ, ਜਬ ਕੀ ਸੁਤਾ ਬਿਵਾਹਿ ਦੀ। ਬੈਸ੍ਯੋ ਗੋਰਨਿ ਮਾਂਹਿ, ਤਜਿ ਤਰੁਨੀ[10] ਘਰ ਕਾਰ ਸਭਿ' ॥੧੩॥ਦੋਹਰਾ॥ਸੁਨਿ ਕਰਿ ਆਤੁਰ[11] ਬਚਨ ਤਿਹ ਦਿਜ-ਬਰ ਕਿਯੋ ਪਯਾਨ। 'ਚਲਹੁ ਤਿਸੈ ਸਮਝਾਇ ਹੈਂ' ਅਸ ਬਿਧਿ ਕਰਤਿ ਬਖਾਨ ॥੧੪॥ ਕਬਿੱਤ॥ ਬੇਦੀ ਕੁਲ ਮੰਡਨ[12], ਸਕਲ ਦੁਖ ਖੰਡਨ, ਪਖੰਡਨ ਕੋ ਦੰਡਨ[13] ਸਰੂਪ ਜਿਹ[14] ਧਾਰਿਯਾ। ਮੂਲਾ ਲੀਏ ਪੰਡਿਤ ਜਹਾਂ ਹੈਂ ਮਹਿ-ਮੰਡਤ[15] ਨਿਕਟਿ ਬੈਠ ਤੁੰਡਤੇ[16] ਯੌਂ ਬਚਨਉਚਾਰਿਯਾ।'ਬਾਲ ਬੁਧਿ ਲੀਨਿ ਕਾਚੀ ਬਾਤੈਂ ਸਭਿ ਕੀਨਿ ਤੁਮ,ਮੋਦੀ ਕ੍ਰਿਤ ਛੋਰਿ ਦੀਨਿ ਨੀਕੇ[17] ਨ ਵਿਚਾ-ਰਿਯਾ। ਮਾਤ ਪਿਤਾ ਲਾਜ ਤਜਿ, ਦੇਹਿ ਅਸ ਬੇਖ ਸਜਿ, ਦੁਸ਼ਟ[18] ਮਸਾਨ ਥਾਨ ਭਏ ਹਿਤਕਾਰਿਯਾ'॥੧੫॥ਦੋਹਰਾ॥ ਸੁਨਿ ਪੰਡਿਤ ਕੇ ਬੈਨ ਇਵ ਸ੍ਰੀ ਨਾਨਕ ਜਗਕੰਤ।ਉਚਰ੍ਯੋ ਸਬਦ ਬਸੰਤ[19] ਮੈਂ ਹੁਤੀ ਸੁ ਰਿੱਤੁ ਬਸੰਤ।੧੬।

ਬਸੰਤ ਹਿੰਡੋਲ ਮਹਲਾ ੧ ॥

ਰਾਜਾ ਬਾਲਕੁ ਨਗਰੀ ਕਾਚੀ ਦੁਸਟਾ ਨਾਲਿ ਪਿਆਰੋ ॥ ਦੁਇ ਮਾਈ ਦੁਇ ਬਾਪਾ ਪੜੀਅਹਿ ਪੰਡਿਤ ਕਰਹੁ ਬੀਚਾਰੋ ॥ ੧ ॥ ਸੁਆਮੀ ਪੰਡਿਤਾ ਤੁਮ੍ਹ ਦੇਹੁ ਮਤੀ ॥ ਕਿਨ ਬਿਧਿ ਪਾਵਉ ਪ੍ਰਾਨ ਪਤੀ ॥ ੧ ॥ ਰਹਾਉ ॥

ਚੌਪਈ॥ ਮਨ ਰਾਜਾ ਬਾਲਿਕ ਸਮ ਜੋਊ।ਨਿਤਪ੍ਰਤਿ ਜਾਨਹੁ ਚੰਚਲ ਸੋਊ। ਨੀਤਿ ਨ ਸੀਖਉ ਰੂਪ ਗਿਆਨਾ। ਖੇਲ ਰਚ੍ਯੋ ਸੁਖ ਵਿਸ਼ੈ[20] ਮਹਾਨਾ।।੧੭।। ਕਾਚੀ ਨਗਰੀ ਮਹਿ ਇਹ ਬਾਸਾ। ਆਜ ਕਾਲ ਜਿਹ ਹੋਇ ਬਿਨਾਸ਼ਾ। ਨਿਤਿ ਥਿਰ ਜਾਨਤਿ ਕੀਨ ਸਨੇਹਾ[21]। ਢਹਿ ਹੈ ਕਾਲ ਪਰੈ ਜਬ ਮੇਂਹਾ[22]॥੧੮॥

[1]ਸਨਬੰਧ ਕਰਕੇ। [2]ਜਿਸਦੀ। [3]ਬੁੱਧੀ। [4]ਉਲਟ ਸੀ। [5]ਸਦਾ ਹੀ। [6]ਗਿਣਤੀਆਂ। [7]ਗਿਣਦਾ। [8]ਸਮਝੇ ਬਿਨਾ। [9]ਬ੍ਰਾਹਮਣ। [10]ਸੁਪਤਨੀ। [11]ਦੁਖੀ। [12]ਭੂਸ਼ਨ। [13]ਪਖੰਡੀਆਂ ਨੂੰ ਦੰਡ ਦੇਣ ਵਾਲੇ। [14]ਜਿਸ ਨੇ। [15]ਪ੍ਰਿਥਵੀ ਨੂੰ ਸ਼ੋਭਾ ਦੇਣ ਵਾਲੇ। [16]ਮੁਖ ਤੋਂ। [17]ਅੱਛੀ। [18]ਭ੍ਰਿਸ਼ਟ। [19]ਰਾਗ ਦਾ ਨਾਮ ਹੈ। [20]ਵਿਸ਼ੇ ਸੁਖਾਂ ਵਿਚ। [21]ਮੋਹ। [22]ਮੌਤ ਰੂਪੀ ਮੀਂਹ।

ਜਾਇ ਅਚਾਨਕ ਗਰ ਇਹ[੧] ਸਾਰੀ। ਤਬ ਸੋਝੀ ਹ੍ਵੈ ਦੂਖ ਮਝਾਰੀ। ਪਾਂਚ ਦੁਸ਼ਟ ਸੋਂ ਕਰਤਿ ਪਯਾਰੂ।ਸੋ ਤਿਹਕੇ ਨਿਤ ਕਾਜ ਬਿਗਾਰੂ॥੧੯॥ ਦੋਹਰਾ ॥ ਕਾਮ ਕ੍ਰੋਧ ਅਰੁ ਲੋਭਪੁਨਿ ਮੋਹਿ ਬਲੀ ਹੰਕਾਰ।ਇਨ ਸਨੋਂ ਕਰਤਨੋਂ ਮੀਤਭਾ ਸਗਤਿ[੨] ਤੇ ਖੁਆਰ ॥ ੨੦ ॥ ਚੌਪਈ ॥ ਲੂਟਹਿਂ[੩] ਮਿਲ ਕਰਿ ਇਸ ਕੀ ਨਗਰੀ। ਨੀਤ ਉਜਾਰਹਿਂ ਈਸ਼[੪] ਉਜਗਰੀ[੫]। ਬਿਗਰਨੋ ਅਪਨੋ ਜਾਨਨੋ ਨਾਂਹੀ।ਮਿਲਨੋ ਰਹੈ ਪੁਨ ਪੁਨ ਤਿਨ ਮਾਂਹੀ ॥੨੧॥ਮਾਤ ਅਵਿੱਦਯਾ ਦੂਜੀ ਮਾਯਾ[੬]। ਈਸ਼, ਜੀਵ, ਦੁਇ ਪਿਤ ਜਿਨ ਜਾਯਾ। ਦ੍ਵੈ ਕੋ ਜਨਨੋ ਕੁਟਿਲਤਾ ਕਾਰਨ[੭]। ਕਿਹ ਬਿਧਿ ਯਾਕੋ ਹੋਇ ਸਵਾਰਨ ॥ ੨੨ ॥ ਕਰ ਵਿਚਾਰ ਸਿਖਵਨ ਮੁਝ ਦੀਜੈ। ਭੋ ਪੰਡਿਤ! ਪ੍ਰਾਪਤਿ ਪ੍ਰਭੁ ਕੀਜੈ'। ਇਹ ਬਿਧਿ ਬਦ ਕਰਿ[੮] ਕਰੁਨਾਸਦਨਾ। ਮਸ਼ਟ[੯] ਕਰੀ ਪੁਨਿ ਪੰਕਜ ਬਦਨਾ ॥ ੨੩ ॥ ਦੋਹਰਾ ॥ ਮੂਲਾ ਬੋਲਨੋ ਸੁਨਤਿ ਬਚ 'ਅਸ ਵਿਚਾਰ ਜੇ ਤੋਹਿ। ਤੌ ਬਿਆਹ ਕਰਿਵਾਇ ਕਿਉਂ ਤੈਂ ਦੂਖ ਦੀਨੋਂ ਮੋਹਿ ॥ ੨੪ ॥ ਦਰਬ[੧੦] ਲੁਟਾਯੋ ਬਾਦ[੧੧] ਬਹੁ ਸੁਤ ਤ੍ਰਿਯ[੧੨] ਦਿਯੋ ਨ ਟਾਂਕ[੧੩]। ਬਿਨ ਬ੍ਰੀੜਾ[੧੪] ਤਜਿ ਭਾਜਿਆ' ਪੁਨ ਕਹਿ ਸ਼੍ਰੀ ਮੁਖ ਵਾਕ ॥ ੨੫ ॥

'ਭੀਤਰਿ ਅਗਨਿ ਬਨਾਸਪਤਿ ਮਉਲੀ ਸਾਗਰੁ ਪੰਡੈ ਪਾਇਆ ॥
ਚੰਦੁ ਸੂਰਜ ਦੁਇ ਘਰ ਹੀ ਭੀਤਰਿ ਐਸਾ ਗਿਆਨੁ ਨ ਪਾਇਆ ॥ ੨ ॥'

ਚੌਪਈ॥'ਭੀਤਰ ਭੂਰੀ[੧੫] ਤ੍ਰਿਸ਼ਨਾ ਆਸ॥ ਪਾਵਕ[੧੬] ਜਿਉਂ ਕਬਹਿ ਨ ਤ੍ਰਿਪਤਾਸ[੧੭]।ਸਹਸ[੧੮] ਮਾਂਗ ਪੁਨਿ ਮਾਂਗਿ ਹਜ਼ਾਰ॥ਲਾਖ ਹੋਇ ਤੋ ਕੋਟਿ[੧੯] ਅਪਾਰ॥੨੬॥ਅਰਬ ਖਰਬ ਸੋਂ ਤ੍ਰਿਪਤੈ ਨਾਂਹੀ।ਕਰਿ ਵਿਚਾਰ ਦੇਖਹੁ ਮਨ ਮਾਂਹੀ॥ ਜਿਹ ਆਗੇ ਹ੍ਵੈ ਰੰਚਕ ਮੇਰੁ[੨੦]।ਉਦਰ ਅਕਾਸ਼ ਸਰਸ ਸਰਸੇਰੂ[੨੧] ॥੨੭॥ਸੁਨਹੁ ਬਨਾਸਪਤੀ ਸੰਸਾਕ[੨੨]। ਤ੍ਰੀਯ, ਸੁਤਾ, ਸੁਤ, ਸਿਮਧੀ[੨੩], ਸਾਕਾ[੨੪]।

[੧]ਗਲ ਜਾਏਗੀ ਇਹ(ਦੇਹੀ)।[੨]ਇਨ੍ਹਾਂ ਦੀ ਸੰਗਤ ਨਾਲ। [੩]ਭਾਵ ਏਹ ਪੰਜੇ ਲੁਟਦੇ ਹਨ। [੪](ਨਗਰੀ ਦੇ)ਈਸ਼ (ਭਾਵ ਮਨ) ਨੂੰ। [੫]ਪ੍ਰਗਟ, ਸਾਹਮਣੇ। [੬]ਅਵਿਦਯਾ,ਮਾਯਾ, ਦੋ ਮਾਵਾਂ। [੭]ਖੋਟੇਪਨ ਦਾ ਕਾਰਨ (ਮੂਲ) ਹੈ (ਮਨ)। [੮]ਆਖਕੇ। [੯]ਚੁੱਪ। [੧੦]ਧਨ। [੧੧]ਬਿਰਥਾ। [੧੨]ਪੁੱਤ੍ਰ ਵਹੁਟੀ ਨੂੰ। [੧੩]ਟਕਾ ਮਾਤ੍ਰ। [੧੪]ਲਾਜ ਬਿਨਾ। [੧੫]ਬਹੁਤੀ। [੧੬]ਅੱਗ। [੧੭]ਨਹੀਂ ਰਜਦੀ। [੧੮]ਸੌ। [੧੯]ਕ੍ਰੋੜ। [੨੦]ਰਾਈ ਜਿੰਨਾਂ ਹੈ ਸੁਮੇਰ। [੨੧](ਤ੍ਰਿਸ਼ਨਾ ਦਾ) ਪੇਟ ਅਕਾਸ਼ ਤੁੱਲ (ਨਹੀਂ ਉਸ ਤੋਂ ਬੀ) ਵਡਾ ਹੈ। [੨੨](ਹੁਣ) ਸੁਣੋ ਬਨਸਪਤੀ (ਦਾ ਭਾਵ ਜਿਵੇਂ ਉਹ ਹੁੰਦੀ ਹੈ) ਸਮੇਤ ਸ਼ਾਖਾਂ ਦੇ (ਤਿਵੇਂ) [ਸੰ=ਸਮੇਤ। ਸਾਕ=ਸ਼ਾਖਾਂ, ਟਾਹਣੀਆਂ, ਫੈਲਾਵ]। [੨੩]ਕੁੜਮ। [੨੪]ਸਨਬੰਧੀ।

ਜਿਉਂ ਤਨ[੧] ਬ੍ਰਿੱਧਿ[੨] ਹੋਇ ਤਿਨ ਬਾਧਾ[੩]। ਨਿਸਬਾਸੁਰ[੪] ਜਿਨ ਮਹਿਂ ਮਨ ਫਾਧਾ[੫] ॥ ੨੮ ॥ ਦੋਹਰਾ ॥ ਮੁਕਤੈ[੬] ਤਿਨ ਤੇ ਕਬਿ ਨਹੀਂ, ਫਸਯੋ ਸੁ ਬੈਸ ਬਿਹਾਇ[੭]। ਸਾਗਰ ਪ੍ਰਾਤਮ[੮]* ਪਿੰਡ ਮਹਿਂ[੯] ਪਾਵਹਿ ਸੋ ਮੁਕਤਾਇ[੧੦] ॥੨੯॥ ਚੌਪਈ ॥ ਘਟ[੧੧] ਮਹਿਂ ਚੰਦ ਸੂਰਜ ਪਰਕਾਸ਼ਾ। ਹੋਇ ਗਯਾਨ ਤੌ ਸਭਿ ਕਿਛੁ ਭਾਸਾ[੧੨]।ਨਾਭਿ ਕਮਲ ਮੁੰਦ੍ਰਿਤ ਬਿਪਰੀਤਾ[੧੩] ।ਕਿਉਂ ਪਰਕਾਸ਼ ਹੋਇ ਨਰ ਚੀਤਾ[੧੪]॥੩੦॥ਸੂਧੇ ਤੇ[੧੫] ਬਿਗਸੈ[੧੬] ਪਰਗਾਸੂ। ਹ੍ਵੈ ਤਬ ਗਯਾਨ ਅਗਯਾਨ ਬਿਨਾਸੂ। ਸੋ ਗਿਆਨ ਗੁਰੁ ਬਿਨ ਨਹਿਂ ਪਾਇਆ। ਤਮ ਅਗਯਾ-ਨਹਿ[੧੭] ਅਨਿਕ ਦੁਰਾਇਆ[੧੮] ॥੩੧॥ ਸ੍ਰੀ ਨਾਨਕ ਮੁਖ ਤੂਸ਼ਨ ਕੀਨਾ। ਪੁਨਿ ਸ਼ਯਾਮਾ[੧੯] ਬੋਲਯੋ ਮਨ ਚੀਨਾ।'ਰਾਮ ਸਿਮਰ ਕੀਜੈ ਨਿਜ ਕਾਰੀ[੨੦]। ਬਨ ਪੁਨ ਸਦਨ[੨੧] ਰਾਮ ਲੇ[੨੨] ਸਾਰੀ[੨੩] ॥ ੩੨ ॥ ਦੋਹਰਾ ॥ ਰਾਮ ਰਵਯੋ ਜਲ ਥਲ ਵਿਖੈ ਸੁਧਿ ਸਭਿ ਕੀ ਸੋ ਲੇਵ'। ਸੁਨਿ, ਤੀਸਰ ਪਦ ਸ਼ਬਦ ਕੋ ਬਦਤਿ[੨੪] ਭੁਏ ਜਗਦੇਵ[੨੫] ॥ ੩੩ ॥

ਰਾਮ ਰਵੰਤਾ ਜਾਣੀਐ ਇਕ ਮਾਈ ਭੋਗੁ ਕਰੇਇ ॥ ਤਾਕੇ ਲਖਣ ਜਾਣੀਅਹਿ ਖਿਮਾ ਧਨੁ ਸੰਗ੍ਰਹੇਇ ॥ ੩ ॥

ਚੌਪਈ॥ 'ਰਾਮ ਰਵਯਾ ਸੋਊ ਪਹਿਚਾਨੇ। ਅਸ ਪ੍ਰਕਾਰ ਲੱਛਨ ਮਨ ਠਾਨੇ। ਮਾਯਾ ਵਰਤਹਿ ਹੋਇ ਉਦਾਰਾ। ਰੇਚਕ ਭਰ ਨ ਕਰਹਿ ਤਿਹੰ ਪਯਾਰਾ ॥੩੪॥ਦੈਵ ਸੰਪਦਾ[੨੬] ਕੇ ਗੁਨ ਜੇਤੇ।ਖਿਮਾ ਆਦਿ ਸੰਗ੍ਰਹਿ[੨੭] ਸਭਿ ਤੇਤੇ। ਸੋ ਬਨ ਸਦਨ[੨੮] ਵਿਖੈ ਇਕ ਸਾਰਾ। ਜਾਨਹਿ ਰਵਿਓ ਰਾਮ ਉਦਾਰਾ' ॥ ੩੫ ॥ ਸੁਨਿ ਇਵ ਮੂਲੇ ਬਚਨ ਬਖਾਨਾ। 'ਇਹ ਭਾ ਸਿਰੜੀ[੨੯] ਮਤਿ ਬਵਰਾਨਾ[੩੦]।ਕਯਾ ਬੋਲਤਿ ਸਮਝਤਿ ਹੌਂ ਨਾਂਹੀ।ਮਨ ਉਪਜਤਿ ਮੁਖ ਆਵਤਿ ਪ੍ਰਾਹੀ[੩੧] ॥੩੬॥ ਕਹਯੋ ਕਿਸੂ ਕੋ ਸੁਣਹਿ ਨ ਮਾਨੈਂ। ਕਿਉਂ ਪੰਡਤ ਇਹ

[੧]ਸ਼ਰੀਰ। [੨]ਵਡਾ ਹੋਵੇ। [੩]ਉਨ੍ਹਾਂ ਨੇ ਪੀੜਤ ਕੀਤਾ। (ਅ) ਬੰਨ੍ਹਿਆਂ। (ੲ) (ਕਬੀਲਾ) ਵਧਦਾ ਹੈ। [੪]ਰਾਤ ਦਿਨ। [੫]ਫਸ ਰਿਹਾ ਹੈ। [੬]ਛੁਟਦਾ ਨਹੀਂ। [੭]ਫਸਿਆ ਉਮਰ ਬਿਤਾਉਂਦਾ ਹੈ। [੮]ਸਮੁੰਦਰ ਰੂਪੀ ਪਰਮਾਤਮਾ ਨੂੰ। [੯]ਸਰੀਰ ਵਿਚ। [੧੦]ਮੁਕਤ ਹੁੰਦਾ ਹੈ। [੧੧]ਸ਼ਰੀਰ। [੧੨]ਪ੍ਰਤੀਤ ਹੁੰਦਾ ਹੈ। [੧੩]ਮੁੰਦਿਆ ਹੋਇਆ ਹੈ ਤੇ ਪੁੱਠਾ ਹੋ ਰਿਹਾ ਹੈ। [੧੪]ਚਿਤ ਵਿਚ। [੧੫]ਸਿੱਧਾ ਹੋਵੇ ਤਾਂ। [੧੬]ਖਿੜੇ। [੧੭]ਹਨੇਰੇ ਰੂਪੀ ਅਗਯਾਨ ਨੇ। [੧੮]ਛੁਪਾਇਆ ਹੈ। [੧੯]ਨਾਮ ਪੰਡਤ ਦਾ। [੨੦]ਅਪਨਾ ਕੰਮ। [੨੧]ਘਰ। [੨੨]ਰਾਮ ਲੈਂਦਾ ਹੈ। [੨੩]ਖਬਰ। [੨੪]ਕਹਿਣ ਲਗੇ। [੨੫]ਭਾਵ ਗੁਰੂ ਜੀ। [੨੬]ਭਾਵ ਸ਼ੁਭ ਗੁਣਾਂ ਦੇ। [੨੭]ਕੱਠੇ ਕਰੇ। [੨੮]ਜੰਗਲ ਤੇ ਘਰ। [੨੯]ਹਠੀ, ਜ਼ਿਦੀ। [੩੦]ਮਤ ਦਾ ਬੋਰਾ। [੩੧]ਜੋ ਦਿਲੋਂ ਉਪਜਦੀ ਤੇ ਮੂੰਹ ਪਰ ਆਉਂਦੀ ਹੈ ਸੋ ਹੀ ਬੋਲੀ ਜਾਂਦਾ ਹੈ। *ਪਾ:-ਪ੍ਰਾਪਤ।

